# ਗੁਰੂ ਨਾਨਕ ਦੇਵ ਜੀ ਅਤੇ ਮੁਸਲਮਾਨ

## ਅੰਤਰ ਧਾਰਮਿਕ ਸੰਵਾਦ

ਡਾ. ਮੁਹੰਮਦ ਹਬੀਬ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**GURU NANAK DEV JI ATE MUSALMAAN
ANTAR DHARMIK SAMVAD** *(Punjabi)*

*by*

**Dr. Muhammad Habib**

ISBN 978-81-302-0144-3

2012
ਕਾਪੀਆਂ : 500
ਕੀਮਤ : 200/- ਰੁਪਏ

*ਲੇਜ਼ਰ ਟਾਈਪ ਸੈਟਿੰਗ : ਰੀਅਲ ਡਾਟਾ ਪ੍ਰਾਸੈਸਰਜ਼, ਪਟਿਆਲਾ*

ਡਾ. ਏ.ਐਸ. ਚਾਵਲਾ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ
ਅਤੇ ਝਾਂਸਲ ਪ੍ਰਿੰਟਿੰਗ ਪ੍ਰੈਸ, ਪਟਿਆਲਾ ਵਿਖੇ ਛਪੀ।

# ਵਿਸ਼ਾ ਸੂਚੀ



+੧

+੧

+੧

# ਦੋ ਸ਼ਬਦ

ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਜਾਬੀ ਸਾਹਿਤ ਅਤੇ ਸਭਿਆਚਾਰ ਦੀ ਮੌਲਿਕਤਾ ਅਤੇ ਮਹੱਤਤਾ ਨੂੰ ਉਜਾਗਰ ਕਰਨ ਲਈ ਨਿਰੰਤਰ ਯਤਨਸ਼ੀਲ ਰਹੀ ਹੈ। ਇਸ ਦੇ ਨਾਲ ਹੀ ਇਸ ਯੂਨੀਵਰਸਿਟੀ ਨੇ ਦੂਜੇ ਵਿੱਦਿਅਕ ਵਿਸ਼ਿਆਂ ਨੂੰ ਲੈ ਕੇ ਚੰਗਾ ਨਾਮਣਾ ਖੱਟਿਆ ਹੈ। ਵਿਸ਼ਵ ਦੇ ਪ੍ਰਮੁੱਖ ਧਰਮਾਂ ਦੇ ਅਧਿਐਨ ਨੂੰ ਵੀ ਵਿਸ਼ੇਸ਼ ਸਥਾਨ ਦਿੱਤਾ ਗਿਆ ਹੈ।

ਧਰਮ ਅਧਿਐਨ ਵਿਭਾਗ ਨੇ ਧਰਮ ਅਤੇ ਦਰਸ਼ਨ ਦੇ ਸੰਬੰਧ ਵਿਚ ਵੱਖ-ਵੱਖ ਖੋਜ ਕਾਰਜ ਕੀਤੇ ਅਤੇ ਪੁਸਤਕਾਂ ਤਿਆਰ ਕੀਤੀਆਂ ਹਨ। ਗੁਰੂ ਨਾਨਕ ਦੇਵ ਜੀ ਦੇ 500 ਸਾਲਾ ਪ੍ਰਕਾਸ਼ ਉਤਸਵ ਸਮੇਂ ਅੰਤਰ ਰਾਸ਼ਟਰੀ ਸੈਮੀਨਾਰਾਂ ਤੋਂ ਇਲਾਵਾ, ਵਿਸ਼ਵ ਧਰਮਾਂ ਬਾਰੇ ਅੰਗਰੇਜ਼ੀ ਦੀਆਂ ਪੁਸਤਕਾਂ ਦੀ ਇਕ ਸੀਰੀਜ਼ ਤਿਆਰ ਕੀਤੀ ਗਈ। ਈਸਾਈ ਧਰਮ, ਇਸਲਾਮ ਧਰਮ, ਹਿੰਦੂ ਧਰਮ, ਬੁੱਧ ਧਰਮ, ਸਿੱਖ ਧਰਮ ਅਤੇ ਜੈਨ ਧਰਮ ਤੇ ਪ੍ਰਕਾਸ਼ਿਤ ਇਨ੍ਹਾਂ ਪੁਸਤਕਾਂ ਦਾ ਸੁਆਗਤ ਹੋਇਆ।

ਪੰਜਾਬੀ ਯੂਨੀਵਰਸਿਟੀ ਦਾ ਇਕ ਮਹੱਤਵਪੂਰਨ ਉਦੇਸ਼ ਪੰਜਾਬੀ ਭਾਸ਼ਾ ਨੂੰ ਉਚੇਰੀ ਸਿੱਖਿਆ ਦਾ ਮਾਧਿਅਮ ਬਣਾਉਣਾ ਰਿਹਾ ਹੈ। ਇਸ ਮਾਧਿਅਮ ਪਰਿਵਰਤਨ ਸਕੀਮ ਤਹਿਤ ਯੂਨੀਵਰਸਿਟੀ ਨੇ ਬਹੁਤ ਸਾਰਾ ਸਾਹਿਤ ਛਾਪਿਆ ਹੈ। ਹਥਲੀ ਪੁਸਤਕ ਇਸੇ ਦਿਸ਼ਾ ਵਿਚ ਇਕ ਹੋਰ ਨਵਾਂ ਕਦਮ ਹੈ ਜਿਸ ਵਿਚ ਇਸਲਾਮ ਅਤੇ ਸਿੱਖ ਧਰਮ ਦੇ ਰੂਹਾਨੀ ਅਤੇ ਵਿਚਾਰਕ ਸੰਬੰਧ ਉਭਰਕੇ ਸਾਹਮਣੇ ਆਏ ਹਨ।

ਪੰਜਾਬੀ ਯੂਨੀਵਰਸਿਟੀ ਵਿਚ ਧਰਮ ਅਧਿਐਨ ਵਿਭਾਗ ਸਥਾਪਿਤ ਕਰਨ ਦੇ ਕੁਝ ਖ਼ਾਸ ਮਕਸਦ ਰਹੇ ਹਨ। ਇਨ੍ਹਾਂ ਵਿਚੋਂ ਸਭ ਤੋਂ ਅਹਿਮ ਮਕਸਦ ਇਹ ਹੈ ਕਿ ਲੋਕਾਂ ਵਿਚਕਾਰ ਆਪਸੀ ਭਾਈਚਾਰਾ, ਨਿਰਪੱਖਤਾ ਅਤੇ ਧਾਰਮਿਕ ਸਦਭਾਵ ਨੂੰ ਉਭਾਰਿਆ ਜਾਵੇ, ਨਾਲ ਹੀ ਧਰਮਾਂ ਵਿਚਲੀ ਸੱਚੀ ਰੂਹਾਨੀਅਤ ਅਤੇ ਨੈਤਿਕਤਾ ਨੂੰ ਆਚਰਨ ਵਿਚ ਪੈਦਾ ਕੀਤਾ ਜਾਵੇ। ਪੁਸਤਕ ਗੁਰੂ ਨਾਨਕ ਦੇਵ ਜੀ ਅਤੇ ਮੁਸਲਮਾਨ : ਅੰਤਰ ਧਾਰਮਿਕ ਸੰਵਾਦ ਇਸੇ ਉਦੇਸ਼ ਦੀ ਪੂਰਤੀ ਲਈ ਲਿਖੀ ਗਈ ਹੈ। ਡਾ. ਮੁਹੰਮਦ ਹਬੀਬ ਨੇ ਇਸ ਵਿਚ ਗੁਰੂ ਨਾਨਕ ਬਾਣੀ ਦੇ ਉਸ ਹਿੱਸੇ ਨੂੰ ਚੁਣਿਆ ਹੈ ਜਿਹੜਾ ਗੁਰੂ ਸਾਹਿਬ ਨੇ ਇਸਲਾਮ ਅਤੇ ਮੁਸਲਮਾਨਾਂ ਦੇ ਸੰਬੰਧ ਵਿਚ ਰਚਿਆ ਹੈ। ਮੈਂ ਲੇਖਕ ਦੀ ਇਸ ਗੱਲ ਤੋਂ ਮੁਕੰਮਲ ਤੌਰ ਤੇ ਸਹਿਮਤ ਹਾਂ ਕਿ ਜਦ ਭਾਰਤ ਵਿਚ ਮੁਸਲਿਮ ਸਿਆਸਤ ਆਪਣੀ ਤਾਕਤ ਅਤੇ ਹਕੂਮਤ ਦੇ ਸਿਖ਼ਰ ਤੇ ਸੀ ਉਸ ਸਮੇਂ ਕਿਸੇ ਅਜਿਹੇ ਮਹਾਂਪੁਰਖ ਵੱਲੋਂ ਮੁਸਲਮਾਨਾਂ ਨੂੰ ਇਹ ਕਹਿਣਾ ਕਿ ਤੁਹਾਡੇ ਸਿਆਸੀ, ਸਮਾਜੀ ਅਤੇ ਧਾਰਮਿਕ ਜੀਵਨ ਵਿਚ ਕੁਝ ਸੁਧਾਰ ਦੀ ਲੋੜ ਹੈ ਬਹੁਤ ਵੱਡੀ ਗੱਲ ਸੀ। ਅਜਿਹੀ ਗੱਲ ਕਹਿਣਾ ਉਸੇ ਸਮੇਂ ਸੰਭਵ ਹੈ ਜਦ ਕਹਿਣ ਵਾਲੇ ਦੀ ਆਤਮਿਕ ਤਾਕਤ ਬੇਹੱਦ ਉੱਨਤ ਅਤੇ ਹੱਕ-ਸ਼ਨਾਸ ਹੋਵੇ। ਇਹ ਪੁਸਤਕ ਸੰਪ੍ਰਦਾਇਕ

(vi) ਗੁਰੂ ਨਾਨਕ ਦੇਵ ਜੀ ਅਤੇ ਮੁਸਲਮਾਨ : ਅੰਤਰ ਧਾਰਮਿਕ ਸੰਵਾਦ

ਸਦਭਾਵ ਦੇ ਸੰਬੰਧ ਵਿਚ ਪੰਜਾਬੀ ਦੇ ਪਾਠਕਾਂ ਵਾਸਤੇ ਲੇਖਕ ਦਾ ਵੱਡਮੁੱਲਾ ਯੋਗਦਾਨ ਹੋਵੇਗੀ, ਅਜਿਹੀ ਆਸ ਹੈ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ।

**ਡਾ. ਜਸਪਾਲ ਸਿੰਘ**
ਵਾਈਸ ਚਾਂਸਲਰ

# ਵਿਭਾਗੀ ਸ਼ਬਦ

ਧਰਮ ਅਧਿਐਨ ਵਿਭਾਗ ਨੇ ਹੋਂਦ ਵਿਚ ਆਉਣ ਸਾਰ ਹੀ ਵੱਖ-ਵੱਖ ਧਰਮਾਂ ਉੱਤੇ ਖੋਜ ਕਾਰਜ ਸ਼ੁਰੂ ਕੀਤੇ ਹਨ। ਧਰਮ ਅਧਿਐਨ ਅਤੇ ਧਰਮ ਦਰਸ਼ਨ ਸੰਬੰਧੀ ਵੱਖ-ਵੱਖ ਵਿਸ਼ਿਆਂ ਤੇ ਪੁਸਤਕਾਂ ਤਿਆਰ ਕੀਤੀਆਂ ਹਨ। ਗੁਰੂ ਨਾਨਕ ਦੇਵ ਜੀ ਦੇ 500 ਸਾਲਾਂ ਪ੍ਰਕਾਸ਼ ਉਤਸਵ ਸਮੇਂ ਅੰਤਰ ਰਾਸ਼ਟਰੀ ਸੈਮੀਨਾਰਾਂ ਤੋਂ ਇਲਾਵਾ, ਵਿਸ਼ਵ ਧਰਮਾਂ ਬਾਰੇ ਅੰਗਰੇਜ਼ੀ ਦੀਆਂ ਪੁਸਤਕਾਂ ਦੀ ਇਕ ਸੀਰੀਜ਼ ਤਿਆਰ ਕੀਤੀ ਗਈ। ਈਸਾਈ ਧਰਮ, ਇਸਲਾਮ ਧਰਮ, ਹਿੰਦੂ ਧਰਮ, ਬੁੱਧ ਧਰਮ, ਸਿੱਖ ਧਰਮ ਅਤੇ ਜੈਨ ਧਰਮ ਤੇ ਪ੍ਰਕਾਸ਼ਿਤ ਪੁਸਤਕਾਂ ਦਾ ਸੁਆਗਤ ਹੋਇਆ।

ਅਜਿਹੇ ਲੇਖਨ ਕਾਰਜ ਅਧਿਆਪਨ ਦੇ ਕੰਮਾਂ ਤੋਂ ਇਲਾਵਾ ਹੋ ਰਹੇ ਹਨ। ਵਿਭਾਗ ਵਿਚ ਐਮ.ਏ. ਧਰਮ ਅਧਿਐਨ, ਐਮ.ਏ. ਬੁੱਧ ਧਰਮ ਅਤੇ ਐਮ.ਏ. ਸਿੱਖ ਧਰਮ ਤੋਂ ਇਲਾਵਾ ਐਮ.ਫ਼ਿਲ ਅਤੇ ਪੀਐਚ.ਡੀ. ਦੇ ਕੋਰਸ ਚੱਲ ਰਹੇ ਹਨ। ਵਿਭਾਗ ਵਿਚ ਇਸ ਵੇਲੇ ਦੋ ਸੈਂਟਰ - ਸੈਂਟਰ ਫ਼ਾਰ ਗੁਰੂ ਨਾਨਕ ਸਟੱਡੀਜ਼ ਅਤੇ ਸੈਂਟਰ ਫ਼ਾਰ ਬੁੱਧਿਸ਼ਟ ਸਟੱਡੀਜ਼ ਚੱਲ ਰਹੇ ਹਨ। ਇਨ੍ਹਾਂ ਰਾਹੀਂ ਵੱਖ-ਵੱਖ ਪ੍ਰਾਜੈਕਟਾਂ ਤੇ ਕੰਮ ਕੀਤੇ ਜਾ ਰਹੇ ਹਨ।

ਹਥਲੀ ਪੁਸਤਕ 'ਗੁਰੂ ਨਾਨਕ ਦੇਵ ਜੀ ਅਤੇ ਮੁਸਲਮਾਨ : ਅੰਤਰ ਧਾਰਮਿਕ ਸੰਵਾਦ' ਡਾ. ਮੁਹੰਮਦ ਹਬੀਬ ਦੇ ਯੂ.ਜੀ.ਸੀ ਦੇ ਰਿਸਰਚ ਪ੍ਰੋਜੈਕਟ ਨਾਲ ਸੰਬੰਧਿਤ ਹੈ। ਇਸ ਵਿਚ ਉਨ੍ਹਾਂ ਨੇ ਸਿੱਖ ਧਰਮ ਦੇ ਪ੍ਰਕਾਸ਼ ਪੁੰਜ ਗੁਰੂ ਨਾਨਕ ਦੇਵ ਜੀ ਦੇ ਵਿਚਾਰਾਂ ਦਾ ਅਧਿਐਨ ਕੀਤਾ ਹੈ ਜਿਹੜੇ ਉਨ੍ਹਾਂ ਨੇ ਇਸਲਾਮ ਅਤੇ ਮੁਸਲਮਾਨਾਂ ਦੇ ਸੰਬੰਧ ਵਿਚ ਕਹੇ ਹਨ। ਅਧਿਐਨ ਦਾ ਵਿਸ਼ਾ ਕੇਵਲ ਉਹੀ ਬਾਣੀ ਰਹੀ ਹੈ ਜਿਹੜੀ ਗੁਰੂ ਸਾਹਿਬ ਨੇ ਮੁਸਲਮਾਨਾਂ ਦੀ ਧਾਰਮਿਕ, ਸਮਾਜਿਕ, ਰਾਜਨੀਤਿਕ ਅਤੇ ਇਕ ਕੌਮ ਦੇ ਤੌਰ ਤੇ ਉਨ੍ਹਾਂ ਦੀਆਂ ਜ਼ਿੰਮੇਵਾਰੀਆਂ ਦੇ ਸੰਬੰਧ ਵਿਚ ਉਚਾਰਿਤ ਕੀਤੀ ਹੈ।

ਇਸ ਅਧਿਐਨ ਵਿਚ ਪੁਸਤਕ ਦੇ ਕੁਲ ਛੇ ਅਧਿਆਇ ਹਨ। ਸਮਕਾਲੀਨ ਪ੍ਰਸਥਿਤੀਆਂ ਤੋਂ ਇਲਾਵਾ ਭਾਰਤ ਵਿਚ ਇਸਲਾਮ ਦੇ ਫੈਲਾਅ, ਹੁਕਮਰਾਨਾਂ ਦੇ ਅੰਦਾਜ਼-ਏ-ਹੁਕੂਮਤ, ਸੰਪ੍ਰਦਾਇਕ ਮਾਹੌਲ ਅਤੇ ਸੂਫ਼ੀਵਾਦ ਦੇ ਪ੍ਰਭਾਵਾਂ ਦਾ ਸੁਚੱਜੇ ਅੰਦਾਜ਼ ਵਿਚ ਜਾਇਜ਼ਾ ਲਿਆ ਗਿਆ ਹੈ। ਨਾਲ ਹੀ ਬਾਣੀ ਦੀਆਂ ਢੁਕਵੀਆਂ ਮਿਸਾਲਾਂ ਪੇਸ਼ ਕੀਤੀਆਂ ਹਨ।

ਲੇਖਕ ਦਾ ਇਹ ਮੰਨਣਾ ਉਚਿਤ ਹੈ ਕਿ ਸਿੱਖ ਧਰਮ ਅੰਤਰ ਧਾਰਮਿਕ ਸੰਵਾਦ ਦੇ ਨਾ ਕੇਵਲ ਸਾਰੇ ਅਸੂਲਾਂ ਤੇ ਖਰਾ ਉਤਰਦਾ ਹੈ ਸਗੋਂ ਅੰਤਰ ਧਾਰਮਿਕ ਸੰਵਾਦ ਦੀ ਤਹਿਰੀਕ ਚਲਾਉਣ ਵਾਲੇ ਵਿਦਵਾਨਾਂ ਲਈ ਰਹਿਨੁਮਾਈ ਦਾ ਕੰਮ ਕਰ ਰਿਹਾ ਹੈ।

ਲੇਖਕ ਦੇ ਕੱਢੇ ਸਿੱਟਿਆਂ ਵਿਚ ਇਹ ਗੱਲ ਤਰਕ ਸੰਗਤ ਜਾਪਦੀ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਕਿਸੇ ਧਰਮ ਵਿਸ਼ੇਸ਼ ਦੀ ਨਿਖੇਧੀ ਨਹੀਂ ਕੀਤੀ ਸਗੋਂ ਉਸ ਦੇ ਅਨੁਯਾਈਆਂ

ਨੂੰ ਜੀਵਨ ਵਿਚ ਸੱਚੀ ਧਾਰਮਿਕਤਾ ਪੈਦਾ ਕਰਨ ਲਈ ਉਭਾਰਿਆ ਹੈ। ਇਹ ਹੀ ਗੱਲ ਮੁਸਲਮਾਨਾਂ ਨਾਲ ਕੀਤੇ ਸੰਵਾਦ ਤੋਂ ਜ਼ਾਹਿਰ ਹੁੰਦੀ ਹੈ।

ਉਮੀਦ ਹੈ ਕਿ ਇਹ ਪੁਸਤਕ ਪਾਠਕਾਂ ਲਈ ਲਾਹੇਵੰਦ ਹੋਵੇਗੀ ਅਤੇ ਇਸ ਰਾਹੀਂ ਖੋਜ ਦੇ ਹੋਰ ਨਵੇਂ ਪਹਿਲੂ ਵਿਦਵਾਨਾਂ ਅਤੇ ਖੋਜਕਾਰਾਂ ਦੇ ਸਾਹਮਣੇ ਉਭਰਨਗੇ।

ਧਰਮ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਹਰਪਾਲ ਸਿੰਘ ਪੰਨੂੰ (ਪ੍ਰੋ.)**
ਮੁਖੀ

# ਭੂਮਿਕਾ

'ਗੁਰੂ ਨਾਨਕ ਦੇਵ ਜੀ ਅਤੇ ਮੁਸਲਮਾਨ : ਅੰਤਰ ਧਾਰਮਿਕ ਸੰਵਾਦ' ਯੂ.ਜੀ.ਸੀ. ਦੇ ਮਾਈਨਰ ਰਿਸਰਚ ਪ੍ਰੋਜੈਕਟ ਦੇ ਤਹਿਤ ਕੀਤਾ ਗਿਆ ਖੋਜ ਕਾਰਜ ਹੈ। ਇਸ ਖੋਜ ਕਾਰਜ ਵਿਚ ਛੇ ਅਧਿਆਇ ਸ਼ਾਮਲ ਹਨ। ਪਹਿਲਾ ਅਧਿਆਇ 'ਜਾਣ-ਪਛਾਣ' ਨਾਲ ਸੰਬੰਧਿਤ ਹੈ। ਇਸ ਵਿਚ ਅੰਤਰ ਧਾਰਮਿਕ ਸੰਵਾਦ ਅਤੇ ਗੁਰੂ ਨਾਨਕ ਦੇਵ ਜੀ ਦੀਆਂ ਸਮਕਾਲੀਨ ਪ੍ਰਸਥਿਤੀਆਂ ਦਾ ਜਾਈਜ਼ਾ ਲਿਆ ਗਿਆ ਹੈ।

ਦੂਜਾ ਅਧਿਆਇ 'ਭਾਰਤ ਵਿਚ ਸੂਫ਼ੀ ਪ੍ਰਭਾਵ' ਭਾਰਤ ਦਾ ਸੂਫ਼ੀਵਾਦ ਨਾਲ ਸੰਬੰਧਾਂ ਦਾ ਵਰਣਨ ਕੀਤਾ ਗਿਆ ਹੈ। ਵੱਖ-ਵੱਖ ਸਿਲਸਿਲਿਆਂ ਦਾ ਇਤਿਹਾਸਕ ਪਿਛੋਕੜ ਦੱਸਣ ਉਪਰੰਤ ਭਾਰਤੀ ਸਮਾਜ 'ਤੇ ਉਨ੍ਹਾਂ ਦੇ ਪ੍ਰਭਾਵਾਂ ਦਾ ਜਾਇਜ਼ਾ ਲਿਆ ਗਿਆ ਹੈ।

ਤੀਜੇ ਅਧਿਆਇ 'ਅੰਤਰ ਧਾਰਮਿਕ ਸੰਵਾਦ ਸੰਬੰਧੀ ਗੁਰੂ ਨਾਨਕ ਬਾਣੀ ਵਿਚੋਂ ਬਹੁਪੱਖੀ ਮਿਸਾਲਾਂ' ਵਿਚ ਗੁਰੂ ਨਾਨਕ ਬਾਣੀ ਦੀਆਂ ਮੁਸਲਮਾਨਾਂ ਨਾਲ ਸੰਵਾਦ ਸੰਬੰਧੀ ਮਿਸਾਲਾਂ ਪੇਸ਼ ਕੀਤੀਆਂ ਗਈਆਂ ਹਨ।

ਚੌਥੇ ਅਧਿਆਇ 'ਇਸਲਾਮ ਦੇ ਵਿਸ਼ਵਾਸ ਅਤੇ ਬੰਦਗੀ ਦੇ ਤਰੀਕੇ ਗੁਰੂ ਨਾਨਕ ਬਾਣੀ ਦੇ ਵਿਸ਼ੇਸ਼ ਸੰਦਰਭ ਵਿਚ' ਮੁਸਲਮਾਨਾਂ ਦੇ ਵਿਸ਼ਵਾਸਾਂ ਅਤੇ ਬੰਦਗੀ ਦੇ ਤਰੀਕਿਆਂ ਦਾ ਵਰਨਣ ਹੈ। ਇਨ੍ਹਾਂ ਸੰਬੰਧੀ ਗੁਰੂ ਨਾਨਕ ਦੇਵ ਜੀ ਦੇ ਅਹਿਸਾਸ ਦਰਜ ਕੀਤੇ ਗਏ ਹਨ।

ਪੰਜਵੇ ਅਧਿਆਇ 'ਭਾਰਤੀ ਮੁਸਲਮਾਨਾਂ ਦੀਆਂ ਧਾਰਮਿਕ ਰਸਮਾਂ ਅਤੇ ਰੀਤੀ ਰਿਵਾਜਾਂ ਦੀਆਂ ਨਵੀਆਂ ਵਿਆਖਿਆਵਾਂ' ਵਿਚ ਗੁਰੂ ਨਾਨਕ ਦੇਵ ਜੀ ਦੇ ਉਸ ਅੰਦਾਜ਼-ਏ-ਬਿਆਨ ਦਾ ਜਾਇਜ਼ਾ ਪੇਸ਼ ਕੀਤਾ ਗਿਆ ਹੈ ਜਿਸ ਵਿਚ ਉਨ੍ਹਾਂ ਨੇ ਮੁਸਲਮਾਨਾਂ ਨੂੰ ਆਪਣੇ ਧਾਰਮਿਕ ਤੌਰ ਤਰੀਕਿਆਂ ਵਿਚਲੀ ਰੂਹਾਨੀਅਤ ਨੂੰ ਤਲਾਸ਼ ਕਰਨ ਦੀ ਹਿਦਾਇਤ ਕੀਤੀ ਹੈ। ਵਿਸ਼ਵਾਸਾਂ ਅਤੇ ਇਬਾਦਤਾਂ ਨੂੰ ਨਵੇਂ ਅੰਦਾਜ਼ ਵਿਚ ਸਮਝਣ ਲਈ ਕਿਹਾ ਗਿਆ ਹੈ।

ਛੇਵੇਂ ਅਧਿਆਇ 'ਅੰਤਰ ਧਾਰਮਿਕ ਸੰਵਾਦ ਨਾਲ ਸੰਬੰਧਿਤ ਨਿਯਮਾਂ ਅਤੇ ਸੀਮਾਵਾਂ : ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਵਿਸ਼ੇਸ਼ ਸੰਦਰਭ ਵਿਚ' ਉਨ੍ਹਾਂ ਨਿਯਮਾਂ ਅਤੇ ਸੀਮਾਵਾਂ ਦਾ ਜਾਇਜ਼ਾ ਪ੍ਰਸਤੁਤ ਕੀਤਾ ਗਿਆ ਹੈ ਜਿਨ੍ਹਾਂ ਦਾ ਅੰਤਰ ਧਾਰਮਿਕ ਸੰਵਾਦ ਦੌਰਾਨ ਖਿਆਲ ਰੱਖਣਾ ਜ਼ਰੂਰੀ ਸਮਝਿਆ ਜਾਂਦਾ ਹੈ। ਇਨ੍ਹਾਂ ਲਈ ਵਿਦਵਾਨਾਂ ਨੇ ਆਧੁਨਿਕ ਤਕਨੀਕੀ ਸ਼ਬਦਾਵਲੀ ਅਨੇਕਵਾਦ (Pluralism) ਪ੍ਰਧਕਤਾਵਾਦ (Exclusivism) ਅਤੇ ਸੰਯੁਕਤਵਾਦ (Inclusivism) ਆਦਿ ਦੀ ਵਰਤੋਂ ਕੀਤੀ ਹੈ। ਇਸ ਅਧਿਆਇ ਵਿਚ ਦੱਸਿਆ ਗਿਆ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਨਾ ਕੇਵਲ ਆਧੁਨਿਕ ਨਿਯਮਾਂ ਅਤੇ ਸੀਮਾਵਾਂ 'ਤੇ ਖਰੀ ਉਤਰਦੀ ਹੈ ਸਗੋਂ ਧਾਰਮਿਕ ਸੰਵਾਦ ਦੇ ਸੰਬੰਧ ਵਿਚ ਇਕ ਮਿਸਾਲੀ ਬਾਣੀ ਹੈ ਜਿਸ ਤੋਂ ਤੱਤਕਾਲੀ ਦੌਰ ਵਿਚ ਅੰਤਰ ਧਾਰਮਿਕ ਸੰਵਾਦ

ਲਈ ਸਿੱਖਿਆ ਲੈਣ ਦੀ ਜ਼ਰੂਰਤ ਹੈ।

ਇਸ ਅਧਿਐਨ ਤੋਂ ਇਹ ਗੱਲ ਵੀ ਉਭਰ ਕੇ ਸਾਹਮਣੇ ਆਉਂਦੀ ਹੈ ਕਿ ਸਿੱਖ ਧਰਮ ਆਪਣੇ ਮੁੱਢ ਤੋਂ ਹੀ ਕਿਸੇ ਨਾ ਕਿਸੇ ਰੂਪ ਵਿਚ ਇਸਲਾਮ ਅਤੇ ਮੁਸਲਮਾਨਾਂ ਨਾਲ ਸੰਬੰਧਿਤ ਰਿਹਾ ਹੈ। ਭਾਰਤ ਵਿਚ ਜਦੋਂ ਇਸਲਾਮੀ ਸਿਆਸਤ ਆਪਣੇ ਸਿਖਰ 'ਤੇ ਸੀ ਉਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੁਸਲਮਾਨਾਂ ਨੂੰ ਇਹ ਕਹਿਣਾ ਕਿ ਤੁਹਾਡੇ ਸਿਆਸੀ, ਸਮਾਜੀ ਅਤੇ ਧਾਰਮਿਕ ਜੀਵਨ ਵਿਚ ਸੁਧਾਰ ਦੀ ਲੋੜ ਹੈ, ਉਨ੍ਹਾ ਦੀ ਆਤਮਿਕ ਉੱਨਤੀ ਨੂੰ ਜਾਹਰ ਕਰਦੀ ਹੈ।

ਇਹ ਖੋਜ ਕਾਰਜ ਗੁਰੂ ਨਾਨਕ ਦੇਵ ਜੀ ਦਾ ਮੁਸਲਮਾਨਾਂ ਨਾਲ ਅੰਤਰ ਧਾਰਮਿਕ ਸੰਵਾਦ ਦਾ ਸਰਸਰੀ ਜਾਇਜ਼ਾ ਹੈ। ਇਸ ਸੰਬੰਧ ਵਿਚ ਮੇਜਰ ਰਿਸਰਚ ਪ੍ਰੋਜੈਕਟ ਦੇ ਤਹਿਤ ਵਧੇਰੇ ਕੰਮ ਕਰਨ ਦੀ ਲੋੜ ਹੈ। ਵਿਸ਼ੇ ਮੁਤਾਬਿਕ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਤਰਜੁਮੇ ਦਿੱਤੇ ਗਏ ਹਨ। ਤਰਜੁਮੇ ਲਈ ਪ੍ਰੋ. ਸਾਹਿਬ ਸਿੰਘ ਦਾ ਟੀਕਾ, ਡਾ. ਤਾਰਨ ਸਿੰਘ ਦੀ ਪੁਸਤਕ 'ਗੁਰੂ ਨਾਨਕ ਬਾਣੀ ਪ੍ਰਕਾਸ਼' ਅਤੇ ਨਾਨਕ ਸਿੰਘ ਨਿਸ਼ਤਰ ਦੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ : ਮੁਸਲਮਾਨਾਂ ਲਈ ਹਿਦਾਯਾਤ' ਦੀ ਵਰਤੋਂ ਕੀਤੀ ਗਈ ਹੈ। ਇਨ੍ਹਾਂ ਤੋਂ ਲਏ ਗਏ ਅਨੁਵਾਦਾਂ ਵਿਚ ਲੇਖਕ ਨੇ ਲੋੜ ਅਨੁਸਾਰ ਵਿਸ਼ੇ ਮੁਤਾਬਿਕ ਜ਼ਰੂਰੀ ਤਬਦੀਲੀਆਂ ਵੀ ਕੀਤੀਆਂ ਹਨ। ਆਖ਼ਰ ਵਿਚ ਮੈਂ ਯੂ.ਜੀ.ਸੀ. ਦੇ ਸੰਬੰਧਿਤ ਅਧਿਕਾਰੀਆਂ, ਯੂਨੀਵਰਸਿਟੀ ਦੇ ਪਲਾਨਿੰਗ ਅਤੇ ਮਾਨੀਟਰਿੰਗ ਨਾਲ ਸੰਬੰਧਿਤ ਅਧਿਕਾਰੀਆਂ, ਲਾਇਬਰੇਰੀ ਨਾਲ ਸੰਬੰਧਿਤ ਸਾਰੇ ਅਮਲੇ ਅਤੇ ਵਿਭਾਗ ਦੇ ਨਾਲ ਸੰਬੰਧਿਤ ਅਧਿਕਾਰੀਆਂ ਦਾ ਬੇਹਦ ਸ਼ੁਕਰਗੁਜ਼ਾਰ ਹਾਂ, ਕਿ ਉਨ੍ਹਾਂ ਨੇ ਮੇਰੀ ਭਰਪੂਰ ਮਦਦ ਕੀਤੀ ਹੈ। ਉਨ੍ਹਾਂ ਦੀ ਮਦਦ ਤੋਂ ਬਿਨ੍ਹਾਂ ਇਹ ਕਾਰਜ ਪੂਰਾ ਕਰਨਾ ਸੰਭਵ ਨਹੀਂ ਸੀ। ਮੇਰੇ ਵਿਭਾਗ ਦੇ ਮੁਖੀ, ਪ੍ਰੋ. ਹਰਪਾਲ ਸਿੰਘ ਪੰਨੂੰ, ਹੋਰ ਅਧਿਆਪਕ ਸਾਥੀ, ਖੋਜਾਰਥੀ ਅਤੇ ਵਿਦਿਆਰਥੀ, ਮੁਹੰਮਦ ਯੂਸੁਫ਼, ਜਸਵੰਤ ਸਿੰਘ, ਦੇਵਿੰਦਰ ਕੌਰ ਅਤੇ ਸਤਿੰਦਰ ਸਿੰਘ ਰੰਧਾਵਾ ਆਦਿ ਵੀ ਮੇਰੇ ਦਿਲੀ ਸ਼ੁਕਰੀਏ ਦੇ ਹੱਕਦਾਰ ਹਨ। ਨਾਲ ਹੀ ਮੈਂ ਆਪਣੇ ਪਰਿਵਾਰ ਦੇ ਲੋਕਾਂ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਇਸ ਕੰਮ ਲਈ ਫ਼ਾਰਗ਼ ਕੀਤਾ।

**ਮੁਹੰਮਦ ਹਬੀਬ (ਡਾ.)**

ਧਰਮ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਅਧਿਆਇ- ਪਹਿਲਾ

# ਜਾਣ ਪਛਾਣ

## (ਗੁਰੂ ਨਾਨਕ ਦੇਵ ਜੀ ਅਤੇ ਸਮਕਾਲੀਨ ਪ੍ਰਸਥਿਤੀਆਂ)

### ਸੰਵਾਦ

ਆਪਸ ਵਿਚ ਗੱਲਬਾਤ ਕਰਨ ਨੂੰ ਸੰਵਾਦ ਕਿਹਾ ਜਾਂਦਾ ਹੈ। ਇਸ ਵਿਚ ਦੋਵੇਂ ਪੱਖ ਆਪਣੀ ਆਪਣੀ ਗੱਲ ਕਹਿੰਦੇ ਹਨ। ਤਰਕ ਵਿਤਰਕ ਉਪਰੰਤ ਸਹਿਮਤੀ ਅਤੇ ਅਸਹਿਮਤੀ ਉਪਰੰਤ ਕਿਸੇ ਮਿਲੇ ਜੁਲੇ ਨਤੀਜੇ 'ਤੇ ਪਹੁੰਚਦੇ ਹਨ। ਸੰਵਾਦ ਇਕ ਦੂਜੇ ਦੇ ਸੰਪਰਕ ਵਿਚ ਆਉਣ ਨਾਲ ਸੁਭਾਵਿਕ ਤੌਰ 'ਤੇ ਹੁੰਦਾ ਹੈ। ਸੰਵਾਦ ਆਪਸ ਵਿਚ ਇਕ ਦੂਜੇ ਮਨੁੱਖ, ਸਮਾਜ ਅਤੇ ਸੰਸਕ੍ਰਿਤੀ ਨੂੰ ਪ੍ਰਭਾਵਿਤ ਕਰਦਾ ਹੈ।

### ਸੰਵਾਦ ਦੀ ਜ਼ਰੂਰਤ

ਸੰਵਾਦ ਮਨੁੱਖ, ਸਮਾਜ ਅਤੇ ਸੰਸਕ੍ਰਿਤੀ ਦੇ ਵਿਕਾਸ ਲਈ ਬੇਹੱਦ ਜ਼ਰੂਰੀ ਹੈ। ਜੇਕਰ ਮਨੁੱਖ ਦੂਜੇ ਮਨੁੱਖਾਂ ਨਾਲ ਸੰਵਾਦ ਨਾ ਕਰੇ ਤਾਂ ਉਹ ਆਪਣੇ ਆਪ ਨੂੰ ਕੈਦੀ ਮਹਿਸੂਸ ਕਰਦਾ ਹੈ। ਇਸੇ ਤਰ੍ਹਾਂ ਜੇਕਰ ਸਮਾਜ ਅਤੇ ਸੰਸਕ੍ਰਿਤੀਆਂ ਇਕ ਦੂਜੇ ਦੇ ਸੰਪਰਕ ਵਿਚ ਨਾ ਆਉਣ ਤਾਂ ਇਕ ਦੂਜੇ ਤੋਂ ਲੈਣ ਦੇਣ ਅਤੇ ਪ੍ਰਭਾਵਿਤ ਹੋਣ ਦੇ ਸਾਰੇ ਰਸਤੇ ਬੰਦ ਹੋ ਜਾਂਦੇ ਹਨ। ਨਿੱਜੀ, ਸਮਾਜੀ ਅਤੇ ਰਾਜਨੀਤਿਕ ਤਣਾਅ ਅਤੇ ਝਗੜਿਆਂ ਨੂੰ ਨਿਪਟਾਉਣ ਲਈ ਵੀ ਸੰਵਾਦ ਬੇਹੱਦ ਜ਼ਰੂਰੀ ਹੈ।

### ਅੰਤਰ ਧਾਰਮਿਕ ਸੰਵਾਦ

ਇਸ ਤੋਂ ਭਾਵ ਹੈ ਕਿ ਵੱਖ-ਵੱਖ ਧਰਮਾਂ ਦਾ ਆਪਸ ਵਿਚ ਸੰਵਾਦ, ਇਹ ਸੰਵਾਦ ਉਨ੍ਹਾਂ ਦੇ ਵਿਸ਼ਵਾਸਾਂ, ਆਸਥਾਵਾਂ, ਕਰਮਕਾਂਡਾਂ ਧਾਰਮਿਕ ਸਾਧਨਾ, ਵਿਚਾਰਾਂ ਅਤੇ ਸਦਾਚਾਰਿਕ ਮੁੱਲਾਂ ਨੂੰ ਲੈ ਕੇ ਹੁੰਦਾ ਹੈ। ਇਸ ਸੰਵਾਦ ਵਿਚ ਸਮਾਜ ਅਤੇ ਧਰਮ ਵਿਸ਼ੇਸ਼ ਦੇ ਪ੍ਰਭਾਵ ਅਤੇ ਧਰਮਾਂ ਦਾ ਇਕ ਦੂਜੇ ਧਰਮ 'ਤੇ ਪ੍ਰਭਾਵ ਵੀ ਸ਼ਾਮਲ ਹਨ। ਅਜੋਕੇ ਵਿਸ਼ਵੀਕਰਣ ਦੇ ਯੁੱਗ ਵਿਚ ਜਦ ਕਿ ਸੰਸਾਰ ਇਕ ਪਿੰਡ ਬਣ ਗਿਆ ਹੈ। ਧਰਮ, ਸਮਾਜ ਅਤੇ ਸੰਸਕ੍ਰਿਤੀਆਂ ਇਕ ਦੂਜੇ ਦੇ ਕਰੀਬ ਆ ਰਹੀਆਂ ਹਨ। ਟਕਰਾਉ, ਤਣਾਅ, ਨਿੱਜੀ ਪਹਿਚਾਣ ਅਤੇ ਵੱਖਰੀ ਹੋਂਦ ਦੀਆਂ ਸਮੱਸਿਆਵਾਂ ਪੈਦਾ ਹੋ ਰਹੀਆਂ ਹਨ। ਇਸ ਕਰਕੇ ਅੰਤਰ ਧਾਰਮਿਕ ਸੰਵਾਦ ਜ਼ਰੂਰਤ ਬਣ ਗਿਆ ਹੈ। ਇਸ ਤੋਂ ਬਿਨ੍ਹਾਂ ਆਪਸੀ ਤਾਲਮੇਲ ਕਾਇਮ ਰੱਖ ਪਾਉਣਾ ਸੰਭਵ ਨਹੀਂ ਹੈ। ਭਾਰਤ ਵਿਚ ਵੱਖ-ਵੱਖ ਧਰਮਾਂ ਅਤੇ ਸੰਪ੍ਰਦਾਇਆਂ ਦੇ ਮੁਲਕ ਵਿਚ ਸਹਿਹੋਂਦ ਅਤੇ ਸਮਾਜਿਕ ਸ਼ਾਂਤੀ ਲਈ ਇਹ ਬੇਹੱਦ ਜ਼ਰੂਰੀ ਹੈ।

## ਗੁਰੂ ਨਾਨਕ ਦੇਵ ਜੀ ਦਾ ਮੁਸਲਮਾਨਾਂ ਨਾਲ ਸੰਵਾਦ

ਗੁਰੂ ਨਾਨਕ ਦੇਵ ਜੀ ਨੇ ਮੁਸਲਮਾਨਾਂ ਨਾਲ ਜਿਹੜਾ ਸੰਵਾਦ ਕੀਤਾ ਉਹ ਆਪਣੇ ਆਪ ਵਿਚ ਬੇਮਿਸਾਲ ਹੈ। ਇਹ ਸੰਵਾਦ ਬਹੁਤ ਹੀ ਸਹਿਜ ਭਾਵ ਨਾਲ ਕੀਤਾ ਗਿਆ ਹੈ। ਇਸ ਵਿਚ ਹੁਕਮਰਾਨ ਤਬਕੇ ਲਈ ਨਸੀਹਤਾਂ ਸਮੇਤ ਧਾਰਮਿਕ ਤਬਕੇ ਨੂੰ ਇਸਲਾਮ ਦੇ ਸੰਦਰਭ ਵਿਚ ਸੁਝਾਅ ਦਿੱਤੇ ਗਏ ਹਨ ਕਿ ਇਸਲਾਮ ਦੀ ਰੂਹਾਨੀਅਤ 'ਤੇ ਵੱਧ ਬਲ ਦਿੱਤਾ ਜਾਵੇ ਤਾਂ ਜੋ ਅਵਾਮ ਉਨ੍ਹਾਂ ਦਾ ਅਨੁਸਰਣ ਕਰਕੇ ਸਿੱਧੇ ਰਾਹ 'ਤੇ ਕਾਇਮ ਰਹਿ ਸਕੇ। ਸਭ ਤੋਂ ਵੱਡੀ ਗੱਲ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਸੰਵਾਦ ਵਿਚ ਕਿਤੇ ਵੀ ਇਸਲਾਮਿਕ ਵਿਸ਼ਵਾਸਾਂ ਸੰਬੰਧੀ ਕੋਈ ਅਜਿਹੀ ਗੱਲ ਨਹੀਂ ਕੀਤੀ ਜਿਸ ਨਾਲ ਕਿਸੇ ਸ਼ਰਧਾਵਾਨ ਜਾਂ ਇਨਸਾਨ ਦਾ ਦਿਲ ਦੁਖਦਾ ਹੋਵੇ। ਸਗੋਂ ਇਸਲਾਮ ਦੇ ਸਹੀ ਵਿਸ਼ਵਾਸਾਂ ਅਤੇ ਅਮਲਾਂ ਨੂੰ ਅਪਣਾਉਣ ਲਈ ਨਸੀਹਤਾਂ ਕੀਤੀਆਂ ਹਨ। ਮੁਸਲਮਾਨਾਂ ਨੂੰ ਚੰਗੇ ਮੁਸਲਮਾਨ ਬਣਨ ਲਈ ਪ੍ਰੇਰਿਤ ਕੀਤਾ ਹੈ। ਇਸ ਸੰਵਾਦ ਵਿਚ ਆਪਣੇ ਮਤ ਨੂੰ ਚੰਗਾ ਅਤੇ ਦੂਜੇ ਦੇ ਮਤ ਨੂੰ ਮੰਦਾ ਦੱਸਣ ਜਿਹੀਆਂ ਗੱਲਾਂ ਨਹੀਂ ਹਨ ਸਗੋਂ ਮਤ ਮਤੰਤਰਾਂ ਦੇ ਭੇਦਾਂ ਤੋਂ ਉਪਰ ਉਠ ਕੇ ਇਨਸਾਨੀ ਦੋਸਤੀ ਨੂੰ ਉਭਾਰਿਆ ਗਿਆ ਹੈ।

## ਗੁਰੂ ਨਾਨਕ ਦੇਵ ਜੀ ਦੇ ਕਾਲ ਦੀਆਂ ਪ੍ਰਸਥਿਤੀਆਂ

ਗੁਰੂ ਨਾਨਕ ਦੇਵ ਜੀ ਦੇ ਮੁਸਲਮਾਨਾਂ ਨਾਲ ਕੀਤੇ ਅੰਤਰ ਧਾਰਮਿਕ ਸੰਵਾਦਾਂ ਨੂੰ ਸਮਝਣ ਲਈ ਸਮਕਾਲੀ ਜ਼ਮਾਨੇ ਦੇ ਸਿਆਸੀ, ਸਮਾਜੀ, ਰਾਜਨੀਤਿਕ ਅਤੇ ਆਰਥਿਕ ਹਾਲਾਤ ਦਾ ਜਾਇਜ਼ਾ ਲੈਣਾ ਬਹੁਤ ਜ਼ਰੂਰੀ ਹੈ। ਇਥੇ ਗੁਰੂ ਨਾਨਕ ਦੇਵ ਜੀ ਦੇ ਸਮਕਾਲੀਨ ਪ੍ਰਸਥਿਤੀਆਂ ਦਾ ਸੰਖੇਪ ਵਰਨਣ ਪੇਸ਼ ਕੀਤਾ ਜਾਂਦਾ ਹੈ।

### ਰਾਜਨੀਤਿਕ ਹਾਲਤ

ਗੁਰੂ ਨਾਨਕ ਦੇਵ ਜੀ 1469 ਈ. ਵਿਚ ਪੈਦਾ ਹੋਏ। ਸਿਆਸੀ ਤੌਰ 'ਤੇ ਇਹ ਸੁਲਤਾਨ ਬਹਿਲੋਲ ਲੋਧੀ (1451-1489) ਦਾ ਜ਼ਮਾਨਾ ਸੀ। ਇਸ ਹਕੂਮਤ ਦਾ ਪੰਜਾਬ 'ਤੇ ਮਜ਼ਬੂਤ ਸਿਆਸੀ ਪ੍ਰਭਾਵ ਸੀ।[1] ਜੇਕਰ ਭਾਰਤ ਵਿਚ ਮੁਸਲਮਾਨਾਂ ਦੇ ਸਿਆਸੀ ਕਾਲ ਨੂੰ 712ਈ. ਵਿਚ ਕਾਇਮ ਹੋਈ ਮੁਹੰਮਦ ਬਿਨ ਕਾਸਿਮ ਦੀ ਸਿੰਧ 'ਤੇ ਹਕੂਮਤ ਤੋਂ ਮਾਪਿਆ ਜਾਵੇ ਤਾਂ ਇਸ ਵੇਲੇ ਤੱਕ ਇਸਲਾਮ ਅਤੇ ਮੁਸਲਮਾਨਾਂ ਦਾ ਸਿਆਸੀ ਅਤੇ ਸਮਾਜੀ ਪ੍ਰਭਾਵ ਸੱਤ ਸੌ ਸਾਲਾਂ ਤੋਂ ਵੀ ਵੱਧ ਸਮਾਂ ਗੁਜ਼ਾਰ ਚੁੱਕਿਆ ਸੀ। ਇੰਨਾਂ ਸਮਾਂ ਕਿਸੇ ਤਰਜ਼-ਏ-ਹਕੂਮਤ ਅਤੇ ਤਰਜ਼-ਏ-ਜ਼ਿੰਦਗੀ ਨੂੰ ਕਾਰਗਰ ਹੋਣ ਲਈ ਘੱਟ ਨਹੀਂ ਸੀ। ਪ੍ਰੰਤੂ ਇਸ ਤਰਜ਼-ਏ-ਹਕੂਮਤ ਅਤੇ ਤਰਜ਼-ਏ-ਜ਼ਿੰਦਗੀ ਨੂੰ ਉਹ ਤਰਜ਼-ਏ-ਹਕੂਮਤ ਅਤੇ ਤਰਜ਼-ਏ-ਜ਼ਿੰਦਗੀ ਸਮਝਣਾ ਜਿਹੜੀ ਕਿ 6ਵੀਂ ਸਦੀ ਈਸਵੀਂ ਵਿਚ ਹਜ਼ਰਤ ਮੁਹੰਮਦ(ਸ) ਨੇ ਮੱਕਾ ਅਤੇ ਮਦੀਨਾ ਤੋਂ ਸ਼ੁਰੂ ਕੀਤੀ ਸੀ, ਵੱਡੀ ਭੁੱਲ ਅਤੇ ਨਾ-ਸਮਝੀ ਹੋਵੇਗੀ। ਇਸਲਾਮ ਦੇ ਚਸ਼ਮੇ ਦਾ ਪਾਣੀ ਮੱਕਾ ਅਤੇ ਮਦੀਨਾ ਦੀਆਂ ਗਲੀਆਂ ਤੋਂ ਗੁਜ਼ਰਦਾ ਹੋਇਆ ਅਰਬ, ਈਰਾਨ, ਈਰਾਕ, ਤੁਰਕਿਸਤਾਨ ਅਤੇ ਅਫ਼ਗਾਨਿਸਤਾਨ ਹੁੰਦਾ ਹੋਇਆ ਭਾਰਤ ਪਹੁੰਚਿਆ। ਆਪਣੇ ਅੰਦਰ ਵੱਖ-ਵੱਖ ਤਹਿਜ਼ੀਬਾ ਦੇ ਬਹੁਤ ਸਾਰੇ ਓਪਰੇ ਅਤੇ ਨਵੇਂ ਤੱਤ

---

1. J.S.Grewal, *Guru Nanak in History*, P.1-2

ਸ਼ਾਮਲ ਕਰ ਚੁੱਕਿਆ ਸੀ। ਇਸਲਾਮ ਦੇ ਇਤਿਹਾਸ ਵਿਚ ਵੀ ਮੁੱਢਲੇ ਚਾਰ ਖਲੀਫ਼ਿਆਂ ਤੱਕ ਦਾ ਕਾਲ ਖ਼ਾਲਿਸ ਇਸਲਾਮੀ ਤਰਜ਼-ਏ-ਹਕੂਮਤ ਦਾ ਜ਼ਮਾਨਾ ਆਖਿਆ ਜਾਂਦਾ ਹੈ। ਮਗਰਲਾ ਸਾਰਾ ਰਾਜਨੀਤਿਕ ਕਾਲ ਮਲਕੀਅਤ ਭਾਵ ਸ਼ਖ਼ਸੀ ਅਤੇ ਸਾਮਰਾਜਵਾਦੀ ਹਕੂਮਤਾਂ ਦਾ ਕਾਲ ਆਖਿਆ ਜਾਂਦਾ ਹੈ।

ਇਸ ਕਰਕੇ ਭਾਰਤ ਵਿਚ ਮੁਸਲਿਮ ਸਿਆਸੀ ਕਾਲ ਨੂੰ ਦੁਨੀਆ ਦੀਆਂ ਦੂਜੀਆਂ ਹਕੂਮਤਾਂ ਦੀ ਤਰ੍ਹਾਂ ਹੀ ਸਮਝਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਜਿਸ ਵਿਚ ਅਰਬਾਂ, ਈਰਾਨੀਆਂ, ਤੁਰਕਾਂ ਅਤੇ ਅਫਗਾਨਾਂ ਦੇ ਸਿਆਸੀ ਅਤੇ ਸਮਾਜੀ ਪਿਛੋਕੜ ਦੇ ਰੰਗ ਨਜ਼ਰ ਆਉਣਗੇ। ਜੇਕਰ ਇਸ ਦਾ ਖ਼ਾਲਿਸ ਇਸਲਾਮੀ ਹਕੂਮਤ ਮੰਨ ਕੇ ਜਾਇਜ਼ਾ ਲਵਾਂਗੇ ਤਾਂ ਸਿੱਟੇ ਸਹੀ ਨਹੀਂ ਨਿਕਲਣਗੇ।

ਲੋਧੀ ਹਕੂਮਤ ਭਾਵੇਂ ਬਹਿਲੋਲ ਲੋਧੀ ਅਤੇ ਸਿਕੰਦਰ ਲੋਧੀ ਨੇ ਮਜ਼ਬੂਤ ਬੁਨਿਆਦਾਂ 'ਤੇ ਖੜੀ ਕੀਤੀ ਸੀ ਪਰ ਇਬਰਾਹੀਮ ਲੋਧੀ ਦੇ ਕਾਲ ਤੱਕ ਕਮਜ਼ੋਰੀ ਦਾ ਸ਼ਿਕਾਰ ਹੋ ਗਈ ਸੀ। ਇਸੇ ਕਮਜ਼ੋਰੀ ਨੂੰ ਵੇਖ ਕੇ ਬਾਬਰ ਨੇ ਭਾਰਤ 'ਤੇ ਹਮਲਾ ਕਰਨ ਦਾ ਹੌਸਲਾ ਕੀਤਾ ਸੀ। ਲੋਧੀਆਂ ਦੀ ਸਲਤਨਤ ਕੁਝ ਤਬਦੀਲੀਆਂ ਨੂੰ ਛੱਡ ਕੇ ਪਹਿਲਾਂ ਦੀਆਂ ਸਲਤਨਤਾਂ ਵਾਂਗ ਹੀ ਸੀ ਜਿਸ ਤੇ ਸੁੰਨੀ ਮੁਸਲਮਾਨਾਂ ਦਾ ਪ੍ਰਭਾਵ ਵੱਧ ਸੀ। ਉਲਮਾ, ਸ਼ਾਸਕਾਂ ਦੇ ਸਲਾਹਕਾਰ ਹੁੰਦੇ ਸੀ। ਨਿਆਂ ਦਾ ਵਿਭਾਗ ਕਾਜ਼ੀਆਂ ਨੂੰ ਸੌਂਪਿਆ ਹੋਇਆ ਸੀ। ਸ਼ਰੀਅਤੀ ਕਾਨੂੰਨ ਲਾਗੂ ਕੀਤੇ ਹੋਏ ਸਨ। ਮੁਸਲਮਾਨਾਂ ਤੋਂ ਜ਼ਕਾਤ ਅਤੇ ਗ਼ੈਰ-ਮੁਸਲਮਾਨਾਂ ਤੋਂ ਜਜ਼ੀਆ ਵਸੂਲ ਕੀਤਾ ਜਾਂਦਾ ਸੀ। ਮੁਫ਼ਤੀ ਸ਼ਰੀਅਤ ਦੇ ਵਿਆਖਿਆਕਾਰ ਦੇ ਤੌਰ 'ਤੇ ਸਤਿਕਾਰਕਿਤ ਸਨ। ਸ਼ਾਸਕ ਆਪਣੇ ਆਪ ਨੂੰ ਇਸਲਾਮ ਦਾ ਚੈਂਪੀਅਨ ਸਾਬਤ ਕਰਨ ਲਈ ਮੁਸਲਮਾਨਾਂ ਦੇ ਧਾਰਮਿਕ ਜਜ਼ਬਿਆਂ ਨੂੰ ਆਪਣੇ ਹਿੱਤ ਵਿਚ ਇਸਤੇਮਾਲ ਕਰਨ ਲਈ ਕੁਝ ਖ਼ਾਸ ਮੌਕਿਆਂ 'ਤੇ ਪੱਖਪਾਤੀ ਤਰੀਕੇ ਅਪਣਾਉਣ ਤੋਂ ਵੀ ਗੁਰੇਜ਼ ਨਹੀਂ ਕਰਦੇ ਸਨ। ਜਿਵੇਂ ਜੰਗ ਦੇ ਮੌਕੇ ਤੇ ਕਿਸੇ ਧਾਰਮਿਕ ਸਥਲ ਨੂੰ ਢਾਹ ਦੇਣਾ ਬਹੁਤ ਆਸਾਨ ਸੀ। ਜਦ ਸਿਕੰਦਰ ਲੋਧੀ ਨੇ ਗ਼ੈਰ-ਮੁਸਲਮਾਨਾਂ ਲਈ ਫ਼ਾਰਸੀ ਸਿੱਖਣਾ ਜ਼ਰੂਰੀ ਕਰਾਰ ਦਿੱਤਾ ਤਾਂ ਉਸ ਦੀ ਬਹੁਤ ਸ਼ਲਾਘਾ ਹੋਈ। ਇਸੇ ਤਰ੍ਹਾਂ ਮੁਸਲਮਾਨਾਂ ਨੂੰ ਖੁਸ਼ ਕਰਨ ਲਈ ਉਸ ਨੇ ਉਸ ਬ੍ਰਾਹਮਣ ਨੂੰ ਮਰਵਾ ਦਿੱਤਾ ਸੀ ਜਿਹੜਾ ਲੋਕਾਂ ਵਿਚ ਇਹ ਪ੍ਰਚਾਰ ਕਰਦਾ ਸੀ ਕਿ ਹਿੰਦੂ ਧਰਮ ਵੀ ਇਸਲਾਮ ਦੇ ਬਰਾਬਰ ਦਾ ਹੈ।[2] ਇਸ ਦੇ ਬਾਵਜੂਦ ਵੀ ਲੋਧੀ ਸ਼ਾਸਕ ਗਾਜ਼ੀ ਭਾਵ ਇਸਲਾਮ ਦੀ ਰੱਖਿਆ ਕਰਨ ਵਾਲੇ ਸ਼ਾਸਕ ਦਾ ਰੂਪ ਇਖ਼ਤਿਆਰ ਕਰਨਾ ਨਹੀਂ ਚਾਹੁੰਦੇ ਸਨ। ਕਿਉਂਕਿ ਬਿਨ੍ਹਾਂ ਗ਼ੈਰ ਮੁਸਲਿਮਾਂ ਦੇ ਸਹਿਯੋਗ ਦੇ ਸੁਚਾਰੂ ਰੂਪ ਤੋਂ ਹਕੂਮਤ ਚਲਾਉਣਾ ਸੰਭਵ ਨਹੀਂ ਸੀ। ਇਸੇ ਕਰਕੇ ਹਕੂਮਤ ਦੇ ਅਧਿਕਤਰ ਅਹੁਦਿਆਂ 'ਤੇ ਗ਼ੈਰ-ਮੁਸਲਿਮ ਕੰਮ ਕਰਦੇ ਸਨ। ਮੁਕੱਦਮ ਦਾ ਅਹੁਦਾ ਮੁਕੰਮਲ ਤੌਰ 'ਤੇ ਗ਼ੈਰ-ਮੁਸਲਮਾਨਾਂ ਨੂੰ ਸੌਂਪਿਆਂ ਹੋਇਆ ਸੀ। ਇਸ ਤੋਂ ਇਲਾਵਾ ਲੋਧੀਆਂ ਦੀਆਂ ਜ਼ਿਆਦਾਤਰ ਜੰਗਾਂ ਮੁਸਲਿਮ ਸੁਲਤਾਨਾਂ ਦੇ ਖਿਲਾਫ਼ ਸਨ। ਇਸ ਕਰਕੇ ਉਨ੍ਹਾਂ ਨੂੰ ਗ਼ੈਰ ਮੁਸਲਮਾਨਾਂ ਦੀ ਮਦਦ ਦੀ ਲੋੜ ਸੀ। ਇਨ੍ਹਾਂ ਕਾਰਨਾਂ ਕਰਕੇ ਇਤਿਹਾਸਕਾਰ ਏ.ਬੀ.ਪਾਂਡੇ ਦੇ ਇਹ ਵਿਚਾਰ ਭਰੋਸੇਯੋਗ ਹਨ ਕਿ ਲੋਧੀ ਸੁਲਤਾਨਾਂ ਨੇ ਆਪਣੇ ਤੋਂ ਪਹਿਲੇ ਸੁਲਤਾਨਾਂ

---

2. J.S.Grewal, *Guru Nanak in History*, P.13,29

ਦੀ ਤੁਲਨਾ ਵਿਚ ਧਰਮ ਨਿਰਪੱਖ ਅੰਦਾਜ਼ ਇਖ਼ਤਿਆਰ ਕੀਤਾ ਸੀ।[3]

ਗੁਰੂ ਨਾਨਕ ਦੇ ਕਾਲ ਦੀ ਸਭ ਤੋਂ ਵੱਡੀ ਸਿਆਸੀ ਘਟਨਾ ਬਾਬਰ ਦਾ ਹਮਲਾ ਸੀ। ਜਿਸ ਦਾ ਜ਼ਿਕਰ ਬਾਬਰ ਬਾਣੀ ਵਿਚ ਇੰਨੇ ਦੁਖ ਨਾਲ ਕੀਤਾ ਗਿਆ ਹੈ ਜਿਵੇਂ ਇਸ ਵੇਲੇ ਗੁਰੂ ਜੀ ਨੇ ਖ਼ੂਨ ਦੇ ਹੰਝੂ ਵਗਾਏ ਹੋਣ। ਉਹ ਲੋਧੀ ਹਕੂਮਤ ਦੇ ਉਜੜਣ ਅਤੇ ਮੁਗ਼ਲ ਹਕੂਮਤ ਦੇ ਕਾਇਮ ਹੋਣ ਦੇ ਚਸ਼ਮਦੀਦ ਗਵਾਹ ਸਨ।[4]

## ਸਮਾਜਿਕ ਹਾਲਾਤ

ਸਮਾਜਿਕ ਤੌਰ 'ਤੇ ਪੰਜਾਬ ਦੇ ਸ਼ਹਿਰ ਅਤੇ ਕਸਬੇ ਵਿਕਸਿਤ ਹੋ ਰਹੀ ਮਿਲੀ ਜੁਲੀ ਹਿੰਦੁਸਤਾਨੀ ਤਹਿਜ਼ੀਬ (Indo Muslim Culture) ਦੇ ਬਹਿਤਰੀਨ ਨਮੂਨੇ ਸਨ। ਇਸ ਨੂੰ ਉਭਰਦੀ ਹੋਈ ਨਵੀਂ ਹਿੰਦੁਸਤਾਨੀ ਤਹਿਜ਼ੀਬ ਵੀ ਆਖ ਸਕਦੇ ਹਾਂ। ਇਹ ਭਾਰਤ ਦੀ ਸੰਸਕ੍ਰਿਤੀ ਵਿਚ ਇਸਲਾਮਿਕ ਅਤੇ ਮੁਸਲਿਮ ਨਾਂ ਦੇ ਨਵੇਂ ਤੱਤਾਂ ਦੇ ਸ਼ਾਮਲ ਹੋਣ ਨਾਲ ਹੋ ਰਹੀ ਸੀ। ਇਹ ਨਵੀਂ ਤਹਿਜ਼ੀਬ ਟਕਰਾਅ ਦੀ ਹਾਲਤ ਨੂੰ ਪਾਰ ਕਰਕੇ ਮੇਲ ਜੋਲ ਵੱਲ ਵੱਧ ਰਹੀ ਸੀ।

ਕਸਬਿਆਂ, ਸ਼ਹਿਰਾਂ ਅਤੇ ਪਿੰਡਾਂ ਵਿਚੋਂ ਚੋਖੀ ਮੁਸਲਿਮ ਆਬਾਦੀ ਪੈਦਾ ਹੋ ਗਈ ਸੀ। ਇਸ ਆਬਾਦੀ ਵਿਚ (ਅਰਬ, ਇਰਾਨੀ, ਤੁਰਕ, ਅਫਗ਼ਾਨ ਅਤੇ ਮੁਗ਼ਲ ਆਦਿ) ਬਾਹਰੋਂ ਆਏ ਮੁਸਲਮਾਨ ਘੱਟ ਸਨ। ਹਿੰਦੁਸਤਾਨੀ ਮੂਲ ਦੇ ਉਹ ਲੋਕ ਵੱਧ ਸਨ ਜਿੰਨਾਂ ਦੇ ਵਿਸ਼ਵਾਸਾਂ, ਅਮਲਾਂ ਅਤੇ ਰਸਮਾਂ ਵਿਚ ਮੁਸਲਿਮ ਤਹਿਜ਼ੀਬ ਕਿਸੇ ਨਾ ਕਿਸੇ ਤੌਰ 'ਤੇ ਸ਼ਾਮਲ ਹੋ ਗਈ ਸੀ। ਇਸ ਆਬਾਦੀ ਦੇ ਵੱਧਣ ਵਿਚ ਰਾਜਨੀਤਿਕ ਅਤੇ ਆਰਥਿਕ ਕਾਰਨਾਂ ਤੋਂ ਇਲਾਵਾ ਧਾਰਮਿਕ ਅਤੇ ਸਮਾਜਿਕ ਕਾਰਨ ਵੱਧ ਪ੍ਰਭਾਵਸ਼ਾਲੀ ਨਜ਼ਰ ਆਉਂਦੇ ਹਨ। ਇਸ ਸੰਬੰਧ ਵਿਚ ਸੂਫ਼ੀ ਰੂਹਾਨੀ ਤੌਰ ਤਰੀਕੇ ਬਹੁਤ ਕਾਰਗਰ ਸਾਬਤ ਹੋਏ। ਸੂਫ਼ੀਆ ਵਿਚ ਸ਼ੇਖ਼ ਸਫ਼ੀਉਦਦੀਨ ਗਾਜ਼ਰੂਨੀ, ਸ਼ਾਹ ਯੂਸਫ਼ ਗੁਰਦੇਜੀ, ਸ਼ੇਖ਼ ਇਸਮਾਈਲ ਲਾਹੌਰੀ, ਦਾਤਾ ਗੰਜ ਬਖ਼ਸ਼ ਲਾਹੌਰੀ, ਇਮਾਮ ਹਸਨ ਸਨਸਾਨੀ ਲਾਹੌਰੀ, ਸ਼ੇਖ਼ ਬਹਾਉੱਦੀਨ ਜ਼ਕਰੀਆ ਮੁਲਤਾਨੀ ਅਤੇ ਬਾਬਾ ਫ਼ਰੀਦ ਆਦਿ ਪੰਜਾਬ ਦੇ ਸੂਫ਼ੀਆਂ ਵਿਚ ਜਾਣੇ ਪਹਿਚਾਣੇ ਨਾਂ ਸਨ।

ਮੁਸਲਿਮ ਆਬਾਦੀ ਦੇ ਤੌਰ ਤਰੀਕਿਆਂ ਅਤੇ ਰਸਮਾਂ ਵਿਚ ਇਸਲਾਮ ਤੋਂ ਇਲਾਵਾ ਹਿੰਦੂ ਧਰਮ ਦਾ ਪ੍ਰਭਾਵ ਵੀ ਸਾਫ਼ ਨਜ਼ਰ ਆਉਂਦਾ ਸੀ। ਉਹ ਵੀ ਧਾਰਮਿਕ ਵਿਸ਼ਵਾਸਾਂ, ਸ਼ਾਸਕਾਂ, ਨਸਲਾਂ ਅਤੇ ਕਿੱਤਿਆਂ ਦੇ ਆਧਾਰ 'ਤੇ ਵੰਡੇ ਹੋਏ ਸਨ। ਮੁਸਲਿਮ ਆਬਾਦੀ ਵਿਚ ਸੁੰਨੀ ਮੁਸਲਮਾਨ ਅਕਸਰੀਅਤ ਵਿਚ ਸਨ ਜਦ ਕਿ ਸ਼ੀਆ ਮੁਸਲਮਾਨ ਵੀ ਚੋਖੀ ਸੰਖਿਆ ਵਿਚ ਮੌਜੂਦ ਸਨ।[5] ਧਾਰਮਿਕ ਤੌਰ 'ਤੇ ਮੁਸਲਮਾਨ ਸੁੰਨੀ, ਸ਼ੀਆ, ਇਸਮਾਈਲੀ, ਮੁਲਹਿਦ, ਬਾਤੀਨੀ, ਅਬਾਹਤੀ ਅਤੇ ਮਹਿੰਦਵੀ ਆਦਿ ਦੇ ਵੱਖ-ਵੱਖ ਤਬਕਿਆਂ ਵਿਚ ਵੰਡੇ ਹੋਏ ਸਨ। ਸੂਫ਼ੀ ਅਤੇ ਉਲਮਾਂ ਕੋਈ ਵੱਖ-ਵੱਖ ਧਾਰਮਿਕ ਫ਼ਿਰਕੇ ਦੇ ਤੌਰ 'ਤੇ ਤਾਂ ਨਹੀਂ ਸਨ ਪ੍ਰੰਤੂ ਉਨ੍ਹਾਂ ਦੇ ਆਪਸੀ ਮਤਭੇਦ ਜਾਣੇ ਪਹਿਚਾਣੇ ਸਨ। ਉਲਮਾਂ

---

3. Aziz Ahmed, Studies in Islamic Culture in the Indian Environment, P. 293, *Ibid.* 13, 26
4. *Ibid.* 6-7
5. *Ibid.* P.35

ਦੇ ਰਾਹੀਂ ਸ਼ਰੀਅਤੀ ਨਿਜ਼ਾਮ ਚੱਲ ਰਿਹਾ ਸੀ। ਖ਼ਾਸ ਮੌਕਿਆਂ 'ਤੇ ਹਕੂਮਤ ਇਨ੍ਹਾਂ ਤੋਂ ਸੁਝਾਅ ਵੀ ਲੈਂਦੀ ਸੀ। ਮੁਫ਼ਤੀ ਅਤੇ ਕਾਜ਼ੀ ਆਦਿ ਇਨ੍ਹਾਂ ਵਿਚੋਂ ਹੀ ਪੈਦਾ ਹੁੰਦੇ ਸਨ। ਮਦਰਸੇ ਅਤੇ ਮਕਤਬਾਂ ਦਾ ਤਾਲੀਮੀ ਨਿਜ਼ਾਮ ਇਨ੍ਹਾਂ ਰਾਹੀਂ ਹੀ ਚੱਲਦਾ ਸੀ। ਉਸ ਵੇਲੇ ਦੀ ਸਿੱਖਿਆ ਪ੍ਰਣਾਲੀ ਵਿਚ ਮਦਰਸੇ ਅਤੇ ਮਕਤਬ ਮੁਸਲਿਮ ਅਤੇ ਗ਼ੈਰ ਮੁਸਲਿਮ ਸਭ ਲਈ ਬਰਾਬਰ ਸਨ। ਇਨ੍ਹਾਂ ਵਿਚ ਅਧਿਆਪਨ ਦਾ ਕੰਮ ਉਲਮਾ ਦਾ ਤਬਕਾ ਹੀ ਕਰਦਾ ਸੀ। ਮਦਰਸਿਆਂ ਵਿਚ ਫ਼ਿਕ, ਮਨਤਿਕ, ਫ਼ਿਲਾਸਫੀ, ਗਣਿਤ ਆਦਿ ਜ਼ਰੂਰੀ ਸੰਸਾਰਿਕ ਵਿਸ਼ਿਆਂ ਤੋਂ ਇਲਾਵਾ ਖ਼ਾਲਿਸ ਇਸਲਾਮੀ ਵਿਸ਼ੇ ਕੁਰਆਨ ਅਤੇ ਹਦੀਸ ਦੀ ਸਿੱਖਿਆ ਵੀ ਦਿੱਤੀ ਜਾਂਦੀ ਸੀ। ਸੂਫ਼ੀਆਂ ਨੇ ਆਪਣੇ ਆਪ ਨੂੰ ਅਧਿਆਤਮਿਕ ਪੱਖ ਵਿਚ ਰੁਝਾਇਆ ਹੋਇਆ ਸੀ ਅਤੇ ਬਿਨ੍ਹਾਂ ਕਿਸੇ ਪੱਖਪਾਤ ਤੋਂ ਅਵਾਮ ਨਾਲ ਸੰਬੰਧ ਜੋੜਿਆ ਹੋਇਆ ਸੀ। ਮਸਜਿਦਾਂ ਨਾਲ ਇਨ੍ਹਾਂ ਦੀਆਂ ਖ਼ਾਨਗਾਹਾਂ ਹੁੰਦੀਆਂ ਸਨ ਅਤੇ ਲੋਕ ਇਨ੍ਹਾਂ ਰਾਹੀਂ ਆਪਣੀ ਰੂਹਾਨੀ ਪਿਆਸ ਬੁਝਾਉਂਦੇ ਸਨ।

ਇਸਲਾਮ ਵਿਚ ਇਨਸਾਨੀ ਬਰਾਬਰੀ ਦੇ ਸੰਕਲਪ ਦੇ ਬਾਵਜੂਦ ਮੁਸਲਿਮ ਸਮਾਜ ਸ਼ਰੀਫ਼ ਅਤੇ ਰਜ਼ੀਲ ਭਾਵ ਉੱਚੇ ਅਤੇ ਨੀਵੇਂ ਸਮਾਜਿਕ ਤਬਕਿਆਂ ਵਿਚ ਵੰਡਿਆ ਹੋਇਆ ਸੀ। ਸ਼ੇਖ਼, ਸੱਯਦ, ਮੁਗ਼ਲ ਅਤੇ ਪਠਾਨ ਉੱਚੀ ਕੌਮ ਦੇ ਲੋਕ ਸਮਝੇ ਜਾਂਦੇ ਸਨ ਜਦ ਕਿ ਨਾਈ, ਕਸਾਈ, ਸੱਕਾ, ਮਿਰਾਸੀ, ਲੁਹਾਰ, ਅਤੇ ਦੂਜੇ ਖਿਦਮਤਗਾਰ ਤਬਕੇ ਦੇ ਲੋਕ ਨੀਚੀ ਜ਼ਾਤ ਦੇ ਸਮਝੇ ਜਾਂਦੇ ਸਨ। ਇਸ ਤੋਂ ਇਲਾਵਾ ਹਿੰਦੁਸਤਾਨੀ ਮੂਲ ਦੇ ਮੁਸਲਮਾਨਾਂ ਨੂੰ ਉਹ ਸਮਾਜਿਕ ਦਰਜਾ ਹਾਸਲ ਨਹੀਂ ਸੀ ਜਿਹੜਾ ਕਿ ਬਾਹਰੋਂ ਆਏ ਮੁਸਲਮਾਨਾਂ ਨੂੰ ਸੀ। ਸਿਪਾਹੀ, ਕਿਸਾਨ, ਵਿਦਵਾਨ, ਲੇਖਕ, ਸ਼ਾਇਰ ਅਤੇ ਵਪਾਰੀ ਆਦਿ ਆਰਥਿਕ ਤੌਰ 'ਤੇ ਵਿਚਕਾਰਲੇ ਸਮਾਜਿਕ ਤਬਕੇ ਦੇ ਲੋਕ ਸਮਝੇ ਜਾਂਦੇ ਸਨ। ਹੁਕਮਰਾਨ, ਜਗੀਰਦਾਰ ਅਤੇ ਦਰਬਾਰੀ ਤਬਕੇ ਦੇ ਲੋਕ ਵੱਡੇ ਵੱਡੇ ਮਹਿਲਾਂ ਵਿਚ ਰਹਿੰਦੇ ਸਨ, ਹਰਮ ਰੱਖਦੇ ਸਨ। ਗ਼ੁਲਾਮਾਂ ਅਤੇ ਨੌਕਰ ਚਾਕਰਾਂ ਦੀਆਂ ਸੇਵਾਵਾਂ ਭੋਗਦੇ ਸਨ। ਦਰਬਾਰਾਂ ਵਿਚ ਕਵੀਆਂ, ਸੰਗਤੀਕਾਰਾਂ, ਨੱਚਣ ਵਾਲੀਆਂ ਔਰਤਾਂ ਅਤੇ ਬਾਂਦੀਆਂ ਦੀਆਂ ਸੇਵਾਵਾਂ ਲਈਆਂ ਜਾਂਦੀਆਂ ਸਨ।[6]

ਸਮਾਜ ਵਿਚ ਅਖ਼ਲਾਕੀ ਖ਼ੂਬੀਆਂ ਦੇ ਨਾਲ ਨਾਲ ਸਮਾਜਿਕ ਬੁਰਾਈਆਂ ਵੀ ਮੌਜੂਦ ਸਨ। ਉੱਚੇ ਤਬਕੇ ਵਿਚ ਸ਼ਰਾਬ ਅਤੇ ਸ਼ਬਾਬ ਦਾ ਉਪਯੋਗ ਆਮ ਤੌਰ 'ਤੇ ਹੁੰਦਾ ਸੀ। ਵਿਚਕਾਰਲਾ ਤਬਕਾ ਵੀ ਆਪਣੇ ਆਪਣੇ ਤੌਰ ਤਰੀਕਿਆਂ ਅਤੇ ਸਾਧਨਾ ਰਾਹੀਂ ਉਨ੍ਹਾਂ ਦੀ ਰੀਸ ਕਰਨ ਦੀ ਕੋਸ਼ਿਸ਼ ਕਰਦਾ ਸੀ। ਲੋਕਾਂ ਵਿਚ ਵਹਿਮਾਂ, ਭਰਮਾਂ, ਜਾਦੂ ਟੂਣਿਆਂ, ਨਕਸ਼ ਅਤੇ ਤਾਵੀਜ਼ਾਂ ਆਦਿ ਦਾ ਆਮ ਵਿਸ਼ਵਾਸ ਸੀ। ਖ਼ਾਨਗਾਹ, ਦਰਗਾਹ, ਮਜ਼ਾਰ, ਤਕੀਏ ਆਦਿ ਲੋਕਾਂ ਲਈ ਆਮ ਜ਼ਿਆਰਤਗਾਹਾਂ ਸਨ। ਹੱਜ ਕਰਨਾ ਵੀ ਸਮਾਜਿਕ ਮਰਤਬੇ ਦਾ ਚਿੰਨ੍ਹ ਸਮਝਿਆ ਜਾਂਦਾ ਸੀ। ਮੱਕੇ ਦੀ ਜ਼ਿਆਰਤ ਕਰਨ ਵਾਲੇ ਲੋਕ ਹਾਜੀ ਦੇ ਸਮਾਨਿਤ ਲਫ਼ਜ਼ ਨਾਲ ਪੁਕਾਰੇ ਜਾਂਦੇ ਸਨ। ਆਮ ਤੌਰ 'ਤੇ ਲੋਕਾਂ ਦੀ ਸੋਚ ਤਾਰਕਿਕ ਅਤੇ ਭੌਤਿਕ ਘੱਟ ਅਤੇ ਪਾਰਭੌਤਿਕ ਵੱਧ ਸੀ। ਇਸੇ ਕਰਕੇ ਵੱਖ-ਵੱਖ ਕਿਸਮ ਦੇ ਸ਼ਗਨ ਲਏ ਜਾਂਦੇ ਸਨ ਅਤੇ ਜਯੋਤਸ਼ੀਆਂ ਆਦਿ ਤੋਂ ਸਹੀ ਵੇਲਾ ਪਤਾ ਕੀਤਾ ਜਾਂਦਾ ਸੀ। ਲੋਕਾਂ ਵਿਚ ਜਿੰਨਾਂ, ਭੂਤਾਂ ਆਦਿ ਦੀਆਂ ਕਹਾਣੀਆਂ ਮਸ਼ਹੂਰ ਸਨ। ਵੱਖ-ਵੱਖ ਕਿਸਮ ਦੇ ਰਸਮਾਂ ਅਤੇ ਪ੍ਰਥਾਵਾਂ ਦੀ

6. *Ibid*-36-37.

ਮਾਨਤਾ ਸੀ। ਔਰਤ ਨੂੰ ਸਮਾਜ ਵਿਚ ਉਹ ਮਰਤਬਾ ਨਹੀਂ ਸੀ ਜਿਹੜਾ ਕਿ ਮਰਦ ਨੂੰ ਹਾਸਲ ਸੀ। ਬਾਲ ਵਿਆਹ ਆਮ ਪ੍ਰਚਲਿਤ ਸੀ। ਵਿਧਵਾ ਵਿਆਹ ਦੀ ਇਜਾਜ਼ਤ ਨਹੀਂ ਸੀ। ਜਦ ਕਿ ਮੁਸਲਿਮ ਸਮਾਜ ਵਿਚ ਵਿਧਵਾ ਦੀ ਦੂਜੀ ਸ਼ਾਦੀ ਕਰ ਦਿੱਤੀ ਜਾਂਦੀ ਸੀ। ਸਤੀ ਹੋਣਾ ਔਰਤ ਵੱਲੋਂ ਕੀਤਾ ਸਭ ਤੋਂ ਵੱਡਾ ਪੁੰਨ ਸਮਝਿਆ ਜਾਂਦਾ ਸੀ। ਹਿੰਦੂਆਂ ਦੇ ਵਿਸ਼ਵਾਸ ਮੁਤਾਬਿਕ ਇਹ ਕਲਯੁਗ ਦਾ ਸਮਾਂ ਸੀ। ਇਸ ਵਿਚ ਕਿਸੇ ਕਿਸਮ ਦੀ ਚੰਗਿਆਈ ਦੀ ਉਮੀਦ ਕਰਨਾ ਫਜ਼ੂਲ ਸੀ।[7]

## ਧਾਰਮਿਕ ਹਾਲਾਤ

ਗੁਰੂ ਨਾਨਕ ਕਾਲ ਵਿਚ ਪੰਜਾਬ ਵਿਚ ਦੋ ਵੱਡੇ ਧਰਮ, ਹਿੰਦੂ ਧਰਮ ਅਤੇ ਇਸਲਾਮ ਵੱਖ-ਵੱਖ ਕਿਸਮ ਦੇ ਵਿਸ਼ਵਾਸਾਂ ਅਤੇ ਰੂਹਾਨੀ ਅਮਲਾਂ ਦੇ ਬੁਨਿਆਦੀ ਸ੍ਰੋਤ ਸਨ। ਇਨ੍ਹਾਂ ਵਿਚ ਨਵੇਂ ਨਵੇਂ ਵਿਸ਼ਵਾਸ ਅਤੇ ਤੌਰ ਤਰੀਕੇ ਜਨਮ ਲੈ ਰਹੇ ਸਨ। ਇਨ੍ਹਾਂ ਦੋਵਾਂ ਦੇ ਪ੍ਰਭਾਵ ਅਤੇ ਆਪਸੀ ਮੇਲ ਅਤੇ ਮਤਭੇਦਾਂ ਕਾਰਨ ਨਵੇਂ ਵਿਸ਼ਵਾਸਾਂ ਅਤੇ ਧਾਰਮਿਕ ਰਸਮਾਂ ਦੀ ਬਣਤਰ ਹੋਂਦ ਵਿਚ ਆ ਰਹੀ ਸੀ। ਫਿਰ ਵੀ ਇਨ੍ਹਾਂ ਦੋਵਾਂ ਧਰਮਾਂ ਦੇ ਲੋਕਾਂ ਵਿਚ ਆਮ ਤੌਰ 'ਤੇ ਆਪਣੇ ਧਰਮ ਦੇ ਵਿਸ਼ਵਾਸਾਂ ਅਤੇ ਰਸਮਾਂ ਦੇ ਸੰਬੰਧ ਵਿਚ ਕੱਟੜਤਾ ਅਤੇ ਸਖ਼ਤੀ ਦਾ ਰਵੱਈਆ ਸੀ।

ਪੰਜਾਬ ਵਿਚ ਆਉਣ ਵਾਲੇ ਮੁਸਲਮਾਨ ਇਕ ਸੰਗਠਿਤ ਸਮਾਜ, ਉੱਨਤ ਸੰਸਕ੍ਰਿਤੀ, ਮਜ਼ਬੂਤ ਅਤੇ ਬਿਹਤਰ ਧਾਰਮਿਕ ਵਿਸ਼ਵਾਸਾਂ ਦੇ ਮਾਲਕ ਸਨ। ਮੁਸਲਮਾਨਾਂ ਦੀ ਵੱਧ ਗਿਣਤੀ ਸੁੰਨੀ ਇਸਲਾਮਿਕ ਵਿਸ਼ਵਾਸਾਂ ਨੂੰ ਮੰਨਣ ਵਾਲੀ ਸੀ। ਮੁਸਲਿਮ ਹਕੂਮਤ ਹੋਣ ਕਰਕੇ ਇਨ੍ਹਾਂ ਵਿਸ਼ਵਾਸਾਂ ਨੂੰ ਸਿਆਸੀ ਸੁਰੱਖਿਆ ਹਾਸਲ ਸੀ। ਇਨ੍ਹਾਂ ਧਾਰਮਿਕ ਵਿਸ਼ਵਾਸਾਂ ਉੱਤੇ ਸੰਗਠਿਤ ਧਾਰਮਿਕ ਕਾਨੂੰਨ (ਸ਼ਰੀਅਤ) ਅਤੇ ਧਰਮ ਸ਼ਾਸਤਰ ਵਿਕਸਿਤ ਹੋ ਚੁੱਕਿਆ ਸੀ। ਜਿਨ੍ਹਾਂ ਦੇ ਆਧਾਰ ਤੇ ਇਬਾਦਤ ਕਰਨ ਦੇ ਤੌਰ ਤਰੀਕੇ, ਅਧਿਆਤਮਿਕ ਸੋਚ ਅਤੇ ਸਦਾਚਾਰਿਕ ਅਤੇ ਸੰਸਾਰਿਕ ਨਿਯਮ ਸਥਾਪਿਤ ਹੋ ਚੁੱਕੇ ਸਨ।

ਫ਼ਿੱਕ ਭਾਵ ਇਸਲਾਮਿਕ ਕਾਨੂੰਨ ਵਿਵਸਥਾ ਚਾਰ ਪਰੰਪਰਾਵਾਦੀ ਸਕੂਲਾਂ-ਹਨਫ਼ੀ, ਮਾਲਕੀ, ਸ਼ਾਫਈ ਅਤੇ ਹੰਬਲੀ 'ਤੇ ਆਧਾਰਿਤ ਸੀ। ਫ਼ਿੱਕ ਦੇ ਇਨ੍ਹਾਂ ਸਕੂਲਾਂ ਦੇ ਨਾਂ ਇਨ੍ਹਾਂ ਦੇ ਸੰਸਥਾਪਕਾਂ ਦੇ ਨਾਵਾਂ 'ਤੇ ਰੱਖੇ ਗਏ ਸਨ। ਮੁਸਲਮਾਨਾਂ ਵਿਚ ਬੱਚੇ ਦੀ ਪੈਦਾਇਸ਼ ਤੋਂ ਲੈ ਕੇ ਮੌਤ ਤੱਕ ਦੀ ਜ਼ਿੰਦਗੀ ਇਨ੍ਹਾਂ ਵਿਚ ਦਰਜ ਅਸੂਲਾਂ ਰਾਹੀਂ ਚੱਲਦੀ ਸੀ। ਇਨ੍ਹਾਂ ਵਿਚੋਂ ਹਨਫ਼ੀ ਫ਼ਿੱਕ ਦੇ ਅਸੂਲ ਦਿੱਲੀ ਦੀ ਸਲਤਨਤ ਵਿਚ ਵੱਧ ਮਕਬੂਲ ਸਨ। ਪੰਜਾਬ ਵਿਚ ਵੀ ਇਸ ਦਾ ਪ੍ਰਭਾਵ ਵੱਧ ਸੀ।

ਮੁਸਲਮਾਨਾਂ ਦਾ ਵਿਸ਼ਵਾਸ ਸੀ ਕਿ ਅੱਲਾਹ ਸਰਬ ਸ਼ਕਤੀਮਾਨ ਹਸਤੀ ਹੈ। ਉਹੀ ਸੰਸਾਰ ਦਾ ਰੱਬ ਹੈ। ਉਸ ਨੇ ਲੋਕਾਂ ਦੀ ਅਗਵਾਈ ਲਈ ਪੈਗ਼ੰਬਰ ਘੱਲੇ ਹਨ। ਉਨ੍ਹਾਂ ਵਿਚੋਂ ਹਜ਼ਰਤ ਮੁਹੰਮਦ(ਸ.) ਆਖ਼ਰੀ ਪੈਗ਼ੰਬਰ ਹਨ। ਕੁਰਆਨ ਰੱਬੀ ਬਾਣੀ ਹੈ ਜਿਹੜੀ ਹਜ਼ਰਤ ਮੁਹੰਮਦ(ਸ.) 'ਤੇ ਫਰਿਸ਼ਤਾ ਜਿਬਰਾਈਲ ਰਾਹੀਂ ਨਾਜ਼ਿਲ ਕੀਤੀ ਗਈ ਹੈ। ਕੁਰਆਨ ਤੋਂ ਇਲਾਵਾ ਇਸਲਾਮੀ ਸਿੱਖਿਆਵਾਂ ਦਾ ਦੂਜਾ ਸ੍ਰੋਤ ਹਦੀਸ ਨੂੰ ਮੰਨਿਆ ਗਿਆ ਸੀ, ਜਿਵੇਂ ਕਿ ਅੱਜ ਵੀ ਮੰਨਦੇ ਹਨ ਇਸ ਨੂੰ ਸੁੰਨਤ ਆਖਦੇ ਸਨ। ਹਦੀਸਾਂ ਵਿਚ ਪੈਗ਼ੰਬਰ ਹਜ਼ਰਤ

---

7. *Ibid*-46, 55, 57, 61

ਮੁਹੰਮਦ(ਸ.) ਦੇ ਵਚਨਾਂ ਅਤੇ ਕਰਮਾਂ ਰਾਹੀ ਦਿੱਤੀਆਂ ਸਿੱਖਿਆਵਾਂ ਦਰਜ ਹਨ। ਕੁਰਆਨ ਅਤੇ ਹਦੀਸਾਂ ਨੂੰ ਉਲਮਾਂ ਵੱਲੋਂ ਦਿੱਤੀਆਂ ਵਿਆਖਿਆਵਾਂ ਰਾਹੀ ਸਮਝਿਆ ਜਾਂਦਾ ਸੀ। ਇਨ੍ਹਾਂ ਸੰਬੰਧੀ ਖ਼ਾਸ ਕਿਤਾਬਾਂ ਜਿਹੜੀਆਂ ਮੁਸਲਿਮ ਮੁਲਕਾਂ ਵਿਚ ਮਸ਼ਹੂਰ ਸਨ ਉਹ ਇਥੇ ਦੇ ਮੁਸਲਮਾਨਾਂ ਵਿਚ ਵੀ ਮਕਬੂਲ ਸਨ।

ਇਸਲਾਮਿਕ ਥਿਯੋਲੋਜੀ ਨੂੰ ਕਲਾਮ ਕਿਹਾ ਜਾਂਦਾ ਹੈ। ਸੁੰਨੀ ਮੁਸਲਮਾਨਾਂ ਦਾ ਕਲਾਮ ਆਮ ਤੌਰ 'ਤੇ ਮਸ਼ਹੂਰ ਵਿਦਵਾਨ ਅਲ-ਅਸ਼ਅਰੀ ਰਾਹੀਂ ਪ੍ਰਤਿਪਾਦਿਤ ਕੀਤਾ ਗਿਆ ਹੈ। ਇਸ ਥਿਯੋਲੋਜੀ ਵਿਚ ਪਰੰਪਰਾਗਤ ਤੌਰ ਤਰੀਕਿਆਂ 'ਤੇ ਵੱਧ ਬਲ ਦਿੱਤਾ ਗਿਆ ਹੈ। ਰੱਬ ਦੀ ਨਿਆਂ ਪਾਲਨ ਹਸਤੀ ਦੇ ਮੁਕਾਬਲੇ ਉਸ ਦੀ ਸਰਬ ਸ਼ਕਤੀਮਾਨ ਹਸਤੀ ਨੂੰ ਵੱਧ ਉਜਾਗਰ ਕੀਤਾ ਗਿਆ ਹੈ। ਅੱਲਾਹ ਨੂੰ ਸੰਸਾਰ ਦਾ ਸਿਰਜਣਹਾਰ ਮੰਨਿਆ ਗਿਆ ਹੈ ਜਿਹੜਾ ਆਪਣੇ ਆਪ ਵਿਚ ਨਿਰੰਕਾਰ ਹਸਤੀ ਹੈ। ਉਹ ਆਪਣੀ ਜਾਤ ਅਤੇ ਸਿਫ਼ਤਾਂ ਵਿਚ ਨਿਰਾਲਾ ਅਤੇ ਇਕੱਲਾ (absolute transcendence) ਹੈ। ਕੁਰਆਨ ਉਸ ਦਾ ਕਲਾਮ ਹੈ ਅਤੇ ਗ਼ੈਰ-ਮਖ਼ਲੂਕ (uncreated) ਹੈ ਭਾਵ ਜ਼ਾਹਿਰ ਹੋਈ ਰੱਬੀ ਸਿਫ਼ਤ ਹੈ। ਅੱਲਾਹ ਦੀਆਂ ਇਹ ਤਮਾਮ ਸਿਫ਼ਤਾਂ ਕੁਰਆਨ ਦੇ ਹਵਾਲਿਆਂ ਰਾਹੀਂ ਸਾਬਤ ਕੀਤੀਆਂ ਗਈਆਂ ਸਨ। ਕੁਰਆਨ ਵਿਚ ਅੱਲਾਹ ਦੇ ਨੜਿਨਵੇਂ ਸਿਫ਼ਤੀ ਨਾਂ ਦੱਸੇ ਗਏ ਹਨ ਅਤੇ ਨਾਲ ਹੀ ਇਹ ਵੀ ਦੱਸ ਦਿੱਤਾ ਗਿਆ ਹੈ ਕਿ ਉਸ ਨੂੰ ਕਿਸੇ ਵੀ ਚੰਗੇ ਨਾਂ ਨਾਲ ਯਾਦ ਕੀਤਾ ਜਾ ਸਕਦਾ ਹੈ।[8] ਮੁਸਲਮਾਨਾਂ ਵਿਚ ਭਾਵਨਾਤਮਕ ਨੈਤਿਕਤਾ ਨੂੰ ਉਭਾਰਣ ਲਈ ਕੁਰਆਨ ਸਭ ਤੋਂ ਵੱਡਾ ਸ੍ਰੋਤ ਸੀ। ਫਿਰ ਵੀ ਉਨ੍ਹਾਂ ਦੀ ਆਮ ਜ਼ਿੰਦਗੀ ਉੱਨੀ ਹੀ ਰੂੜੀਵਾਦੀ ਅਤੇ ਪਰੰਪਰਾਵਾਦੀ ਸੀ ਜਿੰਨੀ ਕਿ ਉਨ੍ਹਾਂ ਦਾ ਧਰਮ ਸ਼ਾਸਤਰ ਅਤੇ ਧਾਰਮਿਕ ਕਾਨੂੰਨ ਤਰਾਸ਼ਿਆ ਹੋਇਆ ਭਾਵ ਨਿਯਮਬੱਧਤ (formulative) ਸੀ।

ਸੁੰਨੀਆਂ ਤੋਂ ਇਲਾਵਾ ਸ਼ੀਆ ਮੁਸਲਮਾਨਾਂ ਦੀ ਧਾਰਮਿਕ ਸੋਚ ਵਿਸ਼ਵਾਸ, ਥਿਯੋਲੋਜੀ ਅਤੇ ਰਹਿਤ ਮਰਿਆਦਾ ਕੁਝ ਅਪ੍ਰੰਪਰਾਵਾਦੀ (unorthodox) ਸੀ। ਇਹ ਮੁਸਲਮਾਨ ਆਖ਼ਰੀ ਪੈਗ਼ੰਬਰ ਹਜ਼ਰਤ ਮਹੁੰਮਦ(ਸ.) ਮਗਰੋਂ ਇਮਾਮਾਂ 'ਤੇ ਵਿਸ਼ਵਾਸ ਰੱਖਣ ਵਾਲੇ ਸਨ। ਪੰਜਾਬ ਵਿਚ ਆਮ ਤੌਰ 'ਤੇ ਅਸਨਾ ਅਸ਼ਰੀ ਭਾਵ ਬਾਰ੍ਹਾਂ ਇਮਾਮਾਂ ਵਿਚ ਵਿਸ਼ਵਾਸ ਰੱਖਣ ਵਾਲੇ ਸ਼ੀਆ ਮੁਸਲਮਾਨ ਸਨ। ਇਹ ਹਜ਼ਰਤ ਅਲੀ ਨੂੰ ਪਹਿਲਾ ਇਮਾਮ ਅਤੇ ਆਖ਼ਰੀ ਇਮਾਮ ਮੁਹੰਮਦ ਅਲ ਮਹਿੰਦੀ ਨੂੰ ਮੰਨਦੇ ਹਨ। ਆਖ਼ਰੀ ਇਮਾਮ ਨੂੰ ਇਮਾਮ ਗਾਇਬੀ ਵੀ ਕਿਹਾ ਜਾਂਦਾ ਹੈ। ਅਜਿਹਾ ਵਿਸ਼ਵਾਸ ਹੈ ਕਿ ਇਹ ਇਮਾਮ ਇਤਿਹਾਸ ਦੇ ਕਿਸੇ ਮੋੜ ਤੇ ਜ਼ਾਹਰ ਹੋਵੇਗਾ ਅਤੇ ਸੰਸਾਰ ਵਿਚ ਨਿਆਂ ਕਾਇਮ ਕਰੇਗਾ। ਸ਼ੀਆ ਥਿਯੋਲੋਜੀ ਅਤੇ ਰਹਿਤ ਮਰਿਆਦਾ ਵਿਚ ਅੱਲਾਹ ਦੀ ਨਿਆਪਾਲਕ ਸ਼ਕਤੀ 'ਤੇ ਵੱਧ ਬਲ ਦਿੱਤਾ ਗਿਆ ਹੈ। ਇਹ ਥਿਯੋਲੋਜੀ ਅਤੇ ਰਹਿਤ ਮਰਿਆਦਾ ਇਕ ਲੰਬੇ ਸਮੇਂ ਦੇ ਅੰਤਰਾਲ ਵਿਚ ਇਮਾਮਾਂ ਰਾਹੀਂ ਹੀ ਵਿਕਸਿਤ ਕੀਤੀ ਗਈ ਹੈ। ਬਾਰ੍ਹਾਂ ਇਮਾਮਾਂ ਨੂੰ ਮੰਨਣ ਵਾਲੇ ਸ਼ੀਆ ਮੁਸਲਮਾਨਾਂ ਦੀ ਰਹਿਤ ਮਰਿਆਦਾ ਨੂੰ ਫ਼ਿੱਕ-ਏ-ਜਾਫ਼ਰੀ ਭਾਵ ਇਮਾਮ ਜਾਫ਼ਰ ਰਾਹੀਂ ਤਿਆਰ ਕੀਤੀ ਰਹਿਤ ਮਰਿਆਦਾ ਵੀ ਆਖਦੇ ਹਨ।

ਇਮਾਮ ਹੁਸੈਨ ਦੀ ਸ਼ਹਾਦਤ ਮੁਸਲਮਾਨਾਂ ਲਈ ਆਮ ਤੌਰ 'ਤੇ ਅਤੇ ਸ਼ੀਆ ਮੁਸਲਮਾਨਾਂ ਲਈ ਖਾਸ ਤੌਰ 'ਤੇ ਬਹੁਤ ਵੱਡਾ ਸਾਕਾ ਰਿਹਾ ਹੈ। ਇਹ ਘਟਨਾ ਉਨ੍ਹਾਂ ਦੀਆਂ

---

8. Grunebaum, G.E.Von, *Medieval Islam*, P.337; 64-65

ਭਾਵਨਾਵਾਂ ਨੂੰ ਸਭ ਤੋਂ ਵੱਧ ਉਭਾਰਦੀ ਰਹੀ ਹੈ। ਇਸੇ ਘਟਨਾ ਨੂੰ ਯਾਦ ਰੱਖਣ ਲਈ ਤਾਜ਼ੀਏ ਕੱਢੇ ਜਾਂਦੇ ਹਨ। ਮੁਹਰੱਮ ਇਸੇ ਘਟਨਾ ਦੀ ਯਾਦ ਵਿਚ ਮਨਾਇਆ ਜਾਂਦਾ ਹੈ। ਸ਼ੀਆ ਮੁਸਲਮਾਨ ਸੁੰਨੀਆਂ ਦੇ ਬਰਖਿਲਾਫ਼ ਹਜ਼ਰਤ ਅਲੀ ਨੂੰ ਹੀ ਪੈਗੰਬਰ ਹਜ਼ਰਤ ਮੁਹੰਮਦ (ਸ.) ਦੀ ਖਿਲਾਫ਼ਤ ਦਾ ਸਹੀ ਜਾਨਸ਼ੀਨ ਮੰਨਦੇ ਹਨ। ਇਸੇ ਕਾਰਨ ਉਨ੍ਹਾਂ ਅਨੁਸਾਰ ਬਾਕੀ ਦੇ ਤਿੰਨ ਖਲੀਫ਼ੇ ਸਹੀ ਜਾਨਸ਼ੀਨ ਨਹੀਂ ਹਨ। ਜਦਕਿ ਸੁੰਨੀ ਮੁਸਲਮਾਨ ਚਾਰਾਂ ਖਲੀਫ਼ਿਆਂ ਨੂੰ ਬਰਾਬਰ ਦੇ ਮੰਨਦੇ ਹਨ ਅਤੇ ਹਜ਼ਰਤ ਅਲੀ ਨੂੰ ਚੌਥਾ ਖਲੀਫ਼ਾ ਮੰਨਦੇ ਹਨ। ਸ਼ੀਆ ਮੁਸਲਮਾਨਾਂ ਵਿਚ ਸਭ ਤੋਂ ਵੱਧ ਅਪਰੰਪਰਾਵਾਦੀ (unorthodox) ਸੋਚ ਰੱਖਣ ਵਾਲੇ ਇਸਮਾਇਲੀ ਅਤੇ ਕਰਾਮਤੀ ਸ਼ੀਆ ਹਨ। ਉਸ ਵੇਲੇ ਦੇ ਪੰਜਾਬ ਵਿਚ ਇਹ ਤਿੰਨਾਂ ਕਿਸਮਾਂ ਦੇ ਸ਼ੀਆ ਆਪਣੀ ਧਾਰਮਿਕ ਰਿਵਾਇਤਾਂ ਨਾਲ ਮੌਜੂਦ ਸਨ।[9]

ਇਬਨੇ ਖ਼ਲਦੂਨ ਅਤੇ ਦੂਜੇ ਇਤਿਹਾਸਕਾਰਾਂ ਦੇ ਮੁਤਾਬਿਕ ਉਸ ਕਾਲ ਦੇ ਮੁਸਲਮਾਨ ਕਿਸੇ ਮਸੀਹਾ ਦੇ ਇੰਤਜ਼ਾਰ ਵਿਚ ਸਨ। ਜਿਵੇਂ ਸ਼ੀਆ ਮੁਸਲਮਾਨ ਅੱਜ ਤੱਕ 'ਅਲ ਮਹਿੰਦੀ' ਦੇ ਇੰਤਜਾਰ ਵਿਚ ਹਨ। ਇਸੇ ਤਰਾਂ ਸੁੰਨੀ ਮੁਸਲਮਾਨਾਂ ਦਾ ਵਿਚਾਰ ਸੀ ਕਿ ਹਰ ਸਦੀ ਦੇ ਮੁੱਢ ਵਿਚ ਕੋਈ ਮੁਜੱਦਿਦ ਜ਼ਰੂਰ ਪੈਦਾ ਹੁੰਦਾ ਹੈ। ਜਿਹੜਾ ਇਸਲਾਮ ਨੂੰ ਮੁੜ ਸੁਰਜੀਤ ਕਰਦਾ ਹੈ। ਪੰਜਾਬ ਵਿਚ ਸ਼ੇਖ਼ ਅਹਿਮਦ ਸਰਹਿੰਦੀ ਦਾ ਮੁਜਦੱਦਿਦ ਹੋਣ ਦਾ ਦਾਅਵਾ ਇਸੇ ਮਾਹੌਲ ਦੀ ਪੈਦਾਵਾਰ ਸੀ। ਇਸੇ ਮਾਹੌਲ ਵਿਚ ਪੰਦਰ੍ਹਵੀਂ ਅਤੇ ਸੋਲ੍ਹਵੀਂ ਸਦੀ ਵਿਚ ਮਹਿੰਦੀ ਰੁਕਨੁੱਦੀਨ ਅਤੇ ਜੌਨਪੁਰ ਦੇ ਸੱਯਦ ਮੁਹੰਮਦ ਨੇ ਮਹਿੰਦੀ ਹੋਣ ਦੇ ਦਾਅਵੇ ਕੀਤੇ।[10]

ਦੂਜੇ ਮੁਸਲਿਮ ਖੇਤਰਾਂ ਵਾਂਗ ਪੰਜਾਬ ਵਿਚ ਵੀ ਸਭ ਤੋਂ ਵੱਧ ਸੂਫ਼ੀਵਾਦ ਦਾ ਪ੍ਰਭਾਵ ਸੀ। ਉਸ ਵੇਲੇ ਹਕੀਕਤ ਵਿਚ ਸੂਫ਼ੀਵਾਦ ਪੂਰੀ ਇਸਲਾਮੀ ਜ਼ਿੰਦਗੀ ਵਿਚ ਬੁਨਿਆਦੀ ਰੋਲ ਅਦਾ ਕਰ ਰਿਹਾ ਸੀ। R.A. Nicholson ਮੁਤਾਬਿਕ ਸੂਫ਼ੀਵਾਦ ਨੂੰ ਸਮਝੇ ਬਿਨ੍ਹਾਂ ਮੁਸਲਮਾਨਾਂ ਦੀ ਧਾਰਮਿਕ ਜ਼ਿੰਦਗੀ ਦੀ ਡੂੰਘਾਈ ਨੂੰ ਸਮਝਣਾ ਅਸੰਭਵ ਸੀ।[11] ਉਸ ਕਾਲ ਦੇ ਇਤਿਹਾਸਕਾਰਾਂ ਨੇ ਸੂਫ਼ੀਵਾਦ ਦੇ ਮਹੱਤਵ ਨੂੰ ਸਮਝਦਿਆਂ ਆਪਣੀਆਂ ਪੁਸਤਕਾਂ ਵਿਚ ਸੂਫ਼ੀਆਂ ਸੰਬੰਧੀ ਬਹੁਤ ਕੁਝ ਲਿਖਿਆ ਹੈ। ਇਸ ਤੋਂ ਇਲਾਵਾ ਉਸ ਵੇਲੇ ਦੇ ਸੂਫ਼ੀ ਦਰਵੇਸ਼ਾਂ ਨੇ ਵੀ ਸੂਫ਼ੀਵਾਦ ਅਤੇ ਆਪਣੇ ਸ਼ੇਖ਼ਾਂ ਜਾਂ ਪੀਰਾਂ ਸੰਬੰਧੀ ਪੁਸਤਕਾਂ ਜਿਵੇਂ 'ਸੇਰੁਲ ਔਲੀਆ' ਫ਼ਵਾਇਦ-ਉਲ-ਫੁਵਾਦ' ਆਦਿ ਪੁਸਤਕਾਂ ਲਿਖੀਆਂ ਜਿਨ੍ਹਾਂ ਤੋਂ ਪਤਾ ਚੱਲਦਾ ਹੈ ਕਿ ਉਸ ਵੇਲੇ ਸੂਫ਼ੀਵਾਦ ਦਾ ਪ੍ਰਭਾਵ ਪੰਜਾਬ ਦੀ ਜ਼ਿੰਦਗੀ 'ਤੇ ਕਿੰਨ੍ਹਾ ਛਾਇਆ ਹੋਇਆ ਸੀ। ਇੱਥੋਂ ਤੱਕ ਕਿ ਉਸ ਵੇਲੇ ਦੇ ਸੁਲਤਾਨ ਵੀ ਸੂਫ਼ੀ ਸ਼ੇਖ਼ਾਂ ਦੀ ਅਕੀਦਤ ਵਿਚ ਰੁੱਝੇ ਹੋਏ ਸਨ। ਉਨ੍ਹਾਂ ਦੀਆਂ ਸੂਫ਼ੀਆਂ ਨਾਲ ਅਕੀਦਤ ਰਾਜਨੀਤਿਕ ਕਾਰਨਾਂ ਕਰਕੇ ਵੀ ਸੀ। ਉਹ ਚੰਗੀ ਤਰਾਂ ਸਮਝਦੇ ਸਨ ਕਿ ਮੁਸਲਿਮ ਅਵਾਮ 'ਤੇ ਸੂਫ਼ੀਆਂ ਦਾ ਡੂੰਘਾ ਅਸਰ ਹੈ ਇਸ ਲਈ ਆਪਣੇ ਆਪ ਨੂੰ ਸੂਫ਼ੀਆਂ ਦੇ ਨਾਂ ਨਾਲ ਜੋੜਨਾਂ ਮੁਸਲਿਮ ਅਵਾਮ ਦਾ ਸਿਆਸੀ, ਸਮਾਜੀ ਅਤੇ ਧਾਰਮਿਕ ਸਮਰਥਨ ਪ੍ਰਾਪਤ ਕਰਨਾ ਸੀ। ਚਿਸ਼ਤੀ ਸੂਫ਼ੀ ਇਸ ਹਕੀਕਤ ਤੋਂ ਜਾਣੂ ਸਨ।

---

9. J.S. Grewal, *Guru Nanak in History*, P.68
10. *Ibid*, 69-70; Rizvi, S.A.A, *Muslim Revivalist Movements in Northen India (in the Sixteenth an seventeenth Century)*, P.68-73
11. R.A. Nicholson, *Study in Islamic Mysticism*, Cambridge, P.VI, 1921

ਇਸ ਕਰਕੇ ਸ਼ੇਖ਼ ਨਿਜ਼ਾਮੁੱਦੀਨ ਨੇ ਸਮਕਾਲੀ ਸੁਲਤਾਨ ਅਲਾਉਦਦੀਨ ਖ਼ਿਲਜੀ ਨੂੰ ਨਾ ਕਦੇ ਆਪਣੀ ਦਰਗਾਹ 'ਤੇ ਆਉਣ ਦਿੱਤਾ ਅਤੇ ਨਾ ਹੀ ਉਨ੍ਹਾਂ ਦੇ ਸੱਦੇ ਨੂੰ ਕਬੂਲ ਕੀਤਾ। ਉਕਤ ਕਾਰਨਾਂ ਕਰਕੇ ਪੰਦ੍ਰਰਵੀਂ ਸਦੀ ਦੇ ਅਖ਼ੀਰ ਅਤੇ ਸੋਲ੍ਹਵੀਂ ਸਦੀ ਦੇ ਮੁੱਢ ਵਿਚ ਸੂਫ਼ੀ ਖ਼ਾਨਗਾਹਾਂ ਤੇ ਸੁਲਤਾਨਾਂ, ਨਵਾਬਾਂ ਅਤੇ ਤਾਜਿਰਾਂ ਦੀ ਆਵਾਜਾਈ ਬਹੁਤ ਵੱਧ ਗਈ ਸੀ। ਜਿਵੇਂ ਸਿਕੰਦਰ ਲੋਧੀ ਦੇ ਤਾਜ ਪਹਿਨਣ ਤੋਂ ਪਹਿਲਾ ਸ਼ੇਖ਼ ਜਮਾਲੀ, ਸੱਯਦ ਨਿਆਮਤੁੱਲਾਹ, ਸ਼ੇਖ਼ ਹੁਸੈਨ ਨਾਲ ਡੂੰਘੀ ਅਕੀਦਤ ਸੀ। ਬਾਬਰ ਵੀ ਆਪਣੇ ਆਪ ਨੂੰ ਕਲੰਦਰ ਅਤੇ ਦਰਵੇਸ਼ ਕਹਾਉਣ ਵਿਚ ਫ਼ਖ਼ਰ ਮਹਿਸੂਸ ਕਰਦਾ ਸੀ। ਉਹ ਇਕ ਨਕਸ਼ਬੰਦੀ ਦਰਵੇਸ਼ ਤੋਂ ਬੈਂਤ ਵੀ ਸੀ। ਹਮਾਯੂੰ ਦੀ ਅਕੀਦਤ ਸ਼ੇਖ਼ ਬਹਿਲੋਲ ਨਾਲ ਜੁੜੀ ਹੋਈ ਸੀ। ਬਾਬਾ ਫ਼ਰੀਦ ਦੀ ਨਸਲ ਨਾਲ ਸੰਬੰਧਿਤ ਸ਼ੇਖ਼ ਖ਼ਲੀਲ, ਸ਼ੇਰ ਸ਼ਾਹ ਸੂਰੀ ਦੇ ਪੀਰ ਸਨ। ਸੂਫ਼ੀ ਅਤੇ ਸੁਲਤਾਨਾਂ ਦੇ ਇਨ੍ਹਾਂ ਆਪਸੀ ਸੰਬੰਧਾਂ ਨੇ ਸੂਫ਼ੀਆਂ ਦੇ ਫ਼ਕੀਰਾਨਾਂ ਅੰਦਾਜ਼ ਨੂੰ ਵੀ ਪ੍ਰਭਾਵਿਤ ਕੀਤਾ। ਉਹ ਸੁਲਤਾਨਾਂ ਦੇ ਵੱਡੇ-ਵੱਡੇ ਨਜ਼ਰਾਨਿਆਂ ਤੋਂ ਆਰਾਮ ਪਸੰਦੀ ਅਤੇ ਸੰਸਾਰਿਕਤਾ ਦਾ ਸ਼ਿਕਾਰ ਹੋਣ ਲੱਗ ਪਏ ਸਨ। ਅੱਗੇ ਚੱਲਕੇ ਅਜਿਹੇ ਕਾਰਨਾਂ ਕਰਕੇ ਹੀ ਸੂਫ਼ੀਵਾਦ ਦਾ ਸਤਿਕਾਰ ਘੱਟ ਹੋ ਗਿਆ ਸੀ ਅਤੇ ਹੋਲੀ ਹੋਲੀ ਸੂਫ਼ੀ ਤਹਿਰੀਕ ਪ੍ਰਭਾਵਹੀਨ ਹੁੰਦੀ ਚੱਲੀ ਗਈ।[12]

ਇਸ ਸਭ ਦੇ ਬਾਵਜੂਦ ਪੰਦ੍ਰਰਵੀਂ ਅਤੇ ਸੋਲ੍ਹਵੀਂ ਸਦੀ ਦੇ ਪੰਜਾਬ ਵਿਚ ਸੂਫ਼ੀ ਤਹਿਰੀਕ ਦਾ ਪ੍ਰਭਾਵ ਬਹੁਤ ਨੁਮਾਇਆ ਸੀ। ਸ਼ੇਖ਼ ਅਲੀ ਬਿਨ ਉਸਮਾਨ ਹੁਜਵੇਰੀ ਨੇ ਇਥੇ ਹੀ ਸੂਫ਼ੀਵਾਦ ਸੰਬੰਧੀ ਪੁਸਤਕ 'ਕਸ਼ਫ਼-ਉਲ-ਮਹਿਜੂਬ' ਲਿਖੀ ਸੀ। ਦੂਜੇ ਬਹੁਤ ਸਾਰੇ ਦਰਵੇਸ਼ਾਂ ਤੋਂ ਇਲਾਵਾ ਲੋਧੀ ਕਾਲ ਵਿਚ ਮੂਸਾ ਅਹਰਾਰ ਲਾਹੌਰ ਦੇ ਮਸ਼ਹੂਰ ਦਰਵੇਸ਼ ਸਨ। ਇਹਨਾਂ ਤੋਂ ਇਲਾਵਾ ਇਸਹਾਕ ਕਾਦਰੀ ਅਤੇ ਇਸਹਾਕ ਕਾਕੂ ਵੀ ਮਸ਼ਹੂਰ ਹੋ ਰਹੇ ਸਨ। ਮੁਲਤਾਨ ਸੁਹਰਵਰਦੀ ਸੂਫ਼ੀਆਂ ਦੀ ਵਿਲਾਈਤ ਭਾਵ ਪ੍ਰਭਾਵ ਖੇਤਰ ਮੰਨਿਆ ਜਾਂਦਾ ਸੀ। ਉਸ ਵੇਲੇ ਲਾਹੌਰ ਅਤੇ ਮੁਲਤਾਨ ਵਿਚ ਬਹੁਤ ਸਾਰੀਆਂ ਖ਼ਾਨਗਾਹਾਂ ਨਜ਼ਰ ਆਉਂਦੀਆਂ ਸਨ। ਜਦ ਕਿ ਦਿਹਾਤੀ ਇਲਾਕੇ ਵੱਲ ਅਜੋਧਨ (ਪਾਕ-ਪਟਨ) ਵਿਚ ਸਭ ਤੋਂ ਮਕਬੂਲ ਸੂਫ਼ੀ ਖ਼ਾਨਗਾਹ ਸ਼ੇਖ਼ ਬਾਬਾ ਫ਼ਰੀਦੁੱਦੀਨ ਗੰਜ-ਏ-ਸ਼ਕਰ ਦੀ ਸੀ। ਬਾਬਾ ਫ਼ਰੀਦ ਪੰਜਾਬ ਦੇ ਸਭ ਤੋਂ ਮਕਬੂਲ ਦਰਵੇਸ਼ ਸੀ। ਇਸ ਵੇਲੇ ਇਸ ਖ਼ਾਨਗਾਹ ਦਾ ਸੱਜਾਦਾ ਨਸ਼ੀਨ ਸ਼ੇਖ਼ ਇਬਰਾਹੀਮ ਸੀ। ਜਿਹੜਾ ਆਪਣੇ ਨਾਂ ਨਾਲ ਫ਼ਰੀਦ ਲਾਉਂਦਾ ਸੀ। ਇਸ ਤੋਂ ਇਲਾਵਾ ਵੀ ਪੰਜਾਬ ਵਿਚ ਥਾਂ ਥਾਂ ਤੇ ਬਹੁਤ ਸਾਰੀਆਂ ਚਿਸ਼ਤੀ ਸੂਫ਼ੀ ਖ਼ਾਨਗਾਹਾਂ ਸਨ।[13] ਪੰਜਾਬ ਵਿਚ ਸਭ ਤੋਂ ਪਹਿਲਾਂ ਆਉਣ ਵਾਲੇ ਮਕਬੂਲ ਸਿਲਸਿਲੇ ਸੁਹਰਵਰਦੀ ਅਤੇ ਚਿਸ਼ਤੀ ਸਨ। ਸੋਲ੍ਹਵੀ ਸਦੀ ਦੇ ਮੁੱਢ ਵਿਚ ਕਾਦਰੀ, ਨਕਸ਼ਬੰਦੀ ਅਤੇ ਸੱਤਾਰੀ ਸਿਲਸਿਲੇ ਵੀ ਮਸ਼ਹੂਰ ਹੋਣ ਲੱਗ ਪਏ ਸਨ।

ਜਦੋਂ ਸੂਫ਼ੀਵਾਦ ਪੰਜਾਬ ਵਿਚ ਦਾਖ਼ਲ ਹੋਇਆ ਤਾਂ ਲਗਭਗ ਆਪਣੀ ਉੱਨਤੀ ਦੀਆਂ ਸਾਰੀਆਂ ਮੰਜ਼ਿਲਾਂ ਤੈਅ ਕਰ ਚੁੱਕਿਆ ਸੀ ਅਤੇ ਆਪਣੇ ਨਾਲ ਇਸਲਾਮਿਕ ਰੂਹਾਨੀਅਤ ਦੇ ਅਜ਼ੀਮ ਵਿਰਸੇ ਨੂੰ ਲੈ ਕੇ ਆਇਆ ਸੀ। ਉਹ ਵਿਰਸਾ ਜਿਸ ਨੇ ਆਪਣੀ ਇਬਤਦਾਈ ਮੰਜ਼ਿਲਾਂ ਅਰਬ, ਈਰਾਨ, ਈਰਾਕ, ਸੀਰੀਆ ਅਤੇ ਖ਼ੁਰਾਸਾਨ ਵਿਚ ਤੈਅ ਕੀਤੀਆਂ ਸਨ।

---

12. J.S.Grewal, *Guru Nanak in History*, P.71-75
13. *Ibid*, 76-77

ਇਸ ਦਾ ਮੁੱਢ ਖ਼ਾਲਿਸ ਆਬੀਦਾਨਾਂ ਭਾਵ ਉਪਾਸਨਾਵਾਦੀ ਸਨ। ਬਾਅਦ ਵਿਚ ਦੂਜੀਆਂ ਤਹਿਜ਼ੀਬਾਂ ਅਤੇ ਵਿਚਾਰਧਾਰਾਵਾਂ ਦੇ ਮੇਲ ਜੋਲ ਨੇ ਇਸ ਦੇ ਵਿਚ ਨਿਖਾਰ ਪੈਦਾ ਕਰ ਦਿੱਤਾ। ਇਸ ਦੇ ਨੈਣ ਨਕਸ਼ਾਂ ਵਿਚ ਨਵੇਂ ਰੰਗ ਭਰ ਦਿੱਤੇ। ਇਹ ਹਕੀਕਤ ਹਸਨ ਬਸਰੀ ਇਬਰਾਹੀਮ ਬਿਨ ਅਧਮ ਅਤੇ ਰਾਬੀਆ ਬਸਰੀ ਆਦਿ ਦੇ ਅਧਿਆਤਮਿਕ ਆਦਰਸ਼ਾਂ ਤੋਂ ਜ਼ਾਹਰ ਹੁੰਦੀ ਹੈ। ਮੁਹਾਸਬੀ, ਇਮਾਮ ਗ਼ਜ਼ਾਲੀ ਅਤੇ ਸਹਾਬੁੱਦੀਨ ਸੁਹਰਵਰਦੀ ਆਦਿ ਵਿਦਵਾਨਾਂ ਦੀਆਂ ਪੁਸਤਕਾਂ ਨੇ ਸੂਫ਼ੀਵਾਦ ਨੂੰ ਮੁਸਲਮਾਨਾਂ ਦਾ ਆਮ ਸਮਰਥਨ ਪ੍ਰਦਾਨ ਕੀਤਾ। ਬਾਯਜ਼ੀਦ ਬਿਸਤਾਮੀ ਅਤੇ ਜੁਨੈਦ ਨੇ ਸੂਫ਼ੀਵਾਦ ਲਈ ਸੁਕਰ ਭਾਵ ਰੂਹਾਨੀ ਮਸਤੀ ਅਤੇ ਸਹਵ ਭਾਵ ਰੂਹਾਨੀ ਹੋਸ਼ ਆਦਿ ਸਿਧਾਂਤ ਦਿੱਤੇ। ਮੰਸੂਰ ਹਲਾਜ ਨੇ ਇਸ਼ਕ ਇਲਾਹੀ ਵਿਚ ਜਾਨ ਦੇਣ ਦੇ ਆਦਰਸ਼ ਕਾਇਮ ਕੀਤੇ। ਇਬਨ-ਏ-ਅਰਬੀ ਨੇ 'ਫ਼ੁਤੂਹਾਤ-ਏ-ਮੱਕਿਆਂ', 'ਫ਼ੁਸੂਸੁਲ ਹਿਕਮ' ਆਦਿ ਪੁਸਤਕਾਂ ਲਿਖਕੇ ਵਹਦਤ-ਉਲ-ਵਜੂਦ ਦੇ ਸਿਧਾਂਤ ਨੂੰ ਉਜਾਗਰ ਕੀਤਾ। ਇਬਨ-ਏ-ਅਰਬੀ ਦੇ ਵਿਚਾਰਾਂ 'ਤੇ ਬਲ ਦਿੰਦਿਆਂ ਅਬਦੁਲ ਕਰੀਮ ਜੀਲੀ ਨੇ ਇਨਸਾਨ-ਏ-ਕਾਮਿਲ ਦਾ ਤਸਵੁੱਰ ਪੇਸ਼ ਕੀਤਾ।

ਸ਼ੁਰੂਆਤੀ ਦੌਰ ਵਿਚ ਮੁਸਲਮਾਨਾਂ ਵਲੋਂ ਸੂਫ਼ੀਵਾਦ ਦੀ ਸਖ਼ਤ ਮੁਖਾਲਫ਼ਤ ਹੋਈ। ਸੂਫ਼ੀਆਂ ਨੇ ਵਿਰੋਧ ਨੂੰ ਸਹਿਨ ਕੀਤਾ। ਹੋਲੀ ਹੋਲੀ ਇਕ ਲੰਬੇ ਅੰਤਰਾਲ ਮਗਰੋਂ ਸੂਫ਼ੀਵਾਦ ਸੁੰਨੀ ਮੁਸਲਿਮ ਥਿਯੋਲੋਜੀ ਅਤੇ ਸ਼ਰੀਅਤ ਦਾ ਅਹਿਮ ਹਿੱਸਾ ਬਣ ਗਿਆ। ਇਸ ਸੰਬੰਧ ਵਿਚ ਅਬੂ ਨਸਰ ਸੱਰਾਜ ਦੀ ਪੁਸਤਕ 'ਕਿਤਾਬ-ਉਲ-ਲਮਾ', ਅਬੂਤਾਲਿਬ ਮੱਕੀ ਦੀ 'ਕੁਵੱਤ-ਉਲ-ਕੁਲੂਬ', ਅਬੂਬਕਰ ਅਲ ਕਲਾਬਜ਼ੀ ਦੀ 'ਅਲ ਤਾਅਰੁੱਫ਼ ਲੀ ਮਜ਼ਾਹਿਬ ਅਹਿਲ ਅਲ ਤਸਵੁੱਫ਼' ਇਮਾਮ ਕੁਸ਼ੇਰੀ ਦਾ 'ਰਸਾਲਾ' ਅਤੇ ਆਖ਼ਿਰ ਵਿਚ ਅਲ ਗਜ਼ਾਲੀ ਦੀ 'ਅਹਯਾ-ਉਲ-ਉਲੂਮ' ਨੇ ਵਿਸ਼ੇਸ਼ ਭੂਮਿਕਾ ਨਿਭਾਈ। ਗਜ਼ਾਲੀ ਤੋਂ ਪਹਿਲਾ ਦੇ ਵਿਦਵਾਨਾਂ ਨੇ ਖ਼ੁਸ਼ਗਵਾਰ ਹਾਲਾਤ ਤਿਆਰ ਕੀਤੇ ਅਤੇ ਗਜ਼ਾਲੀ ਨੇ ਆਪਣੀਆਂ ਪੁਸਤਕਾਂ ਵਿਚ ਸੁੰਨੀ ਥਿਯੋਲੋਜੀ ਨਾਲ ਸੂਫ਼ੀਵਾਦ ਦਾ ਸੰਪੂਰਨ ਤਾਲਮੇਲ ਕਾਇਮ ਕਰਨ ਦਾ ਉਪਰਾਲਾ ਕੀਤਾ। ਮਗਰੋਂ ਅਬਦੁਲ ਕਾਦਿਰ ਜਿਲਾਨੀ ਦੀ 'ਗੁਨੀਆ' ਹੁਜਵੇਰੀ ਦੀ 'ਕਸ਼ਫ਼-ਉਲ-ਮਹਿਜੂਬ' ਅਤੇ ਸਹਾਬੁੱਦਿਨ ਸੁਹਰਵਰਦੀ ਦੀ 'ਅਵਾਰਿਫ਼-ਉਲ-ਮੁਆਰਿਫ਼' ਨੇ ਸੂਫ਼ੀਵਾਦ ਨੂੰ ਸੁੰਨੀ ਮੁਸਲਮਾਨਾ ਵਿਚ ਮਕਬੂਲ ਬਣਾ ਦਿੱਤਾ।[14]

ਸੂਫ਼ੀਵਾਦ ਨੂੰ ਮਕਬੂਲ-ਏ-ਆਮ ਬਣਾਉਣ ਦੇ ਕੰਮ ਵਿਚ ਫ਼ਾਰਸੀ ਸ਼ਾਇਰੀ ਨੇ ਸਭ ਤੋਂ ਅਹਿਮ ਕਿਰਦਾਰ ਨਿਭਾਇਆ। ਇਸ ਸੰਬੰਧ ਵਿਚ ਅੱਤਾਰ, ਰੂਮੀ, ਜਾਮੀ, ਨਿਜ਼ਾਮੀ ਸਨਾਈ ਅਤੇ ਇਰਾਕੀ ਆਦਿ ਦੀ ਅਹਿਮ ਭੂਮਿਕਾ ਰਹੀ। ਜਾਮੀ ਦੀ ਲਿਖਤ ਯੂਸੁਫ਼ ਜ਼ੁਲੇਖਾ ਅਤੇ ਮਜਨੂੰ ਲੈਲਾ ਨੇ ਸੂਫ਼ੀਵਾਦ ਦਾ ਸੰਬੰਧ ਰੁਮਾਨਿਅਤ ਨਾਲ ਜੋੜ ਦਿੱਤਾ। ਇਸ ਵਿਚਲੇ ਸਮਾਅ ਅਤੇ ਰਕਸ ਨੇ ਸੂਫ਼ੀਵਾਦ ਨੂੰ ਅਵਾਮੀ ਜਾਮਾ ਪਹਿਨਾ ਦਿੱਤਾ। ਸਿੱਟੇ ਵੱਜੋਂ ਇਸ ਕਾਲ ਵਿਚ ਸੂਫ਼ੀਵਾਦ ਇਸਲਾਮ ਦਾ ਸਭ ਤੋਂ ਮਕਬੂਲ ਸਰੂਪ ਬਣ ਗਿਆ ਸੀ। ਭਾਰਤ ਦੇ ਸੂਫ਼ੀਆਂ ਨੇ ਵੀ ਵੱਖ-ਵੱਖ ਪੁਸਤਕਾਂ ਲਿਖ ਕੇ ਜਿਵੇਂ 'ਸੇਰ-ਉਲ-ਔਲੀਆ', 'ਸੇਰ-ਉਲ-ਮਜਾਲਿਸ' ਅਤੇ 'ਫ਼ਵਾਇਦ-ਉਲ-ਫ਼ੁਵਾਦ' ਆਦਿ ਰਾਹੀਂ ਸੂਫ਼ੀਵਾਦ ਨੂੰ ਮਕਬੂਲ ਬਣਾਇਆ, ਨਾਲ ਹੀ ਫ਼ਾਰਸੀ ਅਤੇ ਉਰਦੂ ਸ਼ਾਈਰੀ ਰਾਹੀਂ ਇਸ ਨੂੰ ਵਧੇਰੇ

14. *Ibid*, 76-80

ਪ੍ਰਚਾਰਿਤ ਕੀਤਾ। ਇਸ ਦੌਰ ਵਿਚ ਭਾਰਤ ਦੇ ਸ਼ੇਖ਼ਾਂ ਦੀ ਮਹੱਤਤਾ ਪੀਰਾਂ ਦੇ ਤੌਰ 'ਤੇ ਇੰਨੀ ਵੱਧ ਗਈ ਸੀ ਕਿ ਉਨ੍ਹਾਂ ਦੇ ਨਾਂ ਤੇ ਬਹੁਤ ਸਾਰੀਆਂ ਮਨਘੜਤ ਪੁਸਤਕਾਂ ਅਵਾਮ ਵਿਚ ਫੈਲਾਈਆਂ ਜਾਣ ਲੱਗ ਪਈਆਂ ਸਨ। ਪੀਰ ਇੰਨੇ ਮਹੱਤਵਪੂਰਣ ਹੋ ਗਏ ਸਨ ਕਿ ਪੀਰ ਦੀ ਬੰਦਗੀ ਰੱਬ ਦੇ ਬਰਾਬਰ ਸਮਝੀ ਜਾਣ ਲੱਗ ਗਈ ਸੀ। ਉਨ੍ਹਾਂ ਦੀਆਂ ਕਰਾਮਾਤਾਂ 'ਤੇ ਲੋਕਾਂ ਦਾ ਬਹੁਤ ਵਿਸ਼ਵਾਸ ਕਾਇਮ ਹੋ ਗਿਆ ਸੀ। ਮੁਸੀਬਤਾਂ ਵਿਚ ਉਨ੍ਹਾਂ ਦੀਆਂ ਦੁਆਵਾਂ ਤੇ ਭਰੋਸੇ ਕੀਤੇ ਜਾਂਦੇ ਸਨ। ਅਬਦੁਲ ਕੁੱਦੁਸ ਗੰਗੋਹੀ ਦੇ ਮਕਤੁਬਾਤ ਵਿਚ ਦਰਜ ਹੈ ਕਿ ਵਲੀ ਹਮੇਸ਼ਾ ਰੱਬ ਦੇ ਨੇੜੇ ਹੁੰਦਾ ਹੈ ਇਸ ਲਈ ਉਸ ਤੱਕ ਪੁਹੰਚਣਾ ਰੱਬ ਦੇ ਕਰੀਬ ਪਹੁੰਚਣ ਦੇ ਬਰਾਬਰ ਹੈ। ਫ਼ਨਾ ਫ਼ਿੱਲਾਹ ਅਤੇ ਫ਼ਨ-ਫ਼ਿਲ ਸ਼ੇਖ਼ ਦੇ ਸੰਬੰਧ ਵਿਚ ਉਹ ਕਹਿੰਦੇ ਸਨ ਕਿ ਫ਼ਨਾ ਫ਼ਿੱਲਾਹ ਹੋਣ ਲਈ ਫ਼ਨਾ-ਫ਼ਿਲ ਸ਼ੇਖ਼ ਹੋਣਾ ਜ਼ਰੂਰੀ ਹੈ। ਭਾਵ ਸ਼ੇਖ਼ ਦੀ ਮੁਕੰਮਲ ਪਾਬੰਦੀ ਬੇਹੱਦ ਜ਼ਰੂਰੀ ਹੇ। ਸਮਾਂ ਗੁਜ਼ਰਨ ਸਾਰ ਅਜਿਹੇ ਵਿਸ਼ਵਾਸ ਬਣਨੇ ਸ਼ੁਰੂ ਹੋ ਗਏ ਸਨ ਕਿ ਸੱਚੇ ਮਨ ਨਾਲ ਪੀਰ ਦੀ ਸੰਗਤ ਵਿਚ ਰਹਿਣਾ ਭਾਵੇਂ ਚੰਦ ਦਿਨਾਂ ਵਾਸਤੇ ਹੀ ਹੋਵੇ, ਬੰਦੇ ਨੂੰ ਵਲੀ ਬਣਾ ਦਿੰਦਾ ਹੈ। ਲੋਕਾਂ ਵਿਚ ਅਜਿਹੇ ਵਿਸ਼ਵਾਸ ਪੈਦਾ ਹੋਣ ਲੱਗੇ ਕਿ ਪੀਰ ਦੀ ਬੰਦਗੀ ਖ਼ੁਦਾ ਦੀ ਬੰਦਗੀ ਤੋਂ ਬਿਹਤਰ ਹੈ। ਯਾ ਅੱਲਾਹ ਦੀ ਥਾਂ ਤੇ ਯਾ ਪੀਰ ਆਖ ਕੇ ਕੰਮ ਕੀਤੇ ਜਾਣ ਲੱਗੇ। ਇਹ ਵਿਸ਼ਵਾਸ ਬਣ ਗਿਆ ਕਿ ਪੀਰ ਕਿਆਮਤ ਦੇ ਦਿਨ ਬੰਦੇ ਦੀ ਬਖ਼ਸ਼ਿਸ਼ ਲਈ ਰੱਬ ਤੋਂ ਸਿਫ਼ਾਰਿਸ਼ ਕਰਨਗੇ। 'ਸੇਰ-ਉਲ-ਔਲੀਆ' ਵਿਚ ਦਰਜ ਹੈ ਕਿ ਸ਼ੇਖ਼ ਫ਼ਰੀਦੁੱਦੀਨ ਆਪਣੇ ਪੀਰ ਬਖ਼ਤਿਆਰ ਕਾਕੀ ਦਾ ਅਨੁਸਰਨ ਕਰਦਿਆਂ ਕਦੇ ਵੀ ਹੱਜ ਕਰਨ ਲਈ ਨਹੀਂ ਗਏ। 'ਫ਼ੁਵਾਈਦ-ਉਲ-ਫ਼ੁਵੂਾਦ' ਵਿਚ ਲਿਖਿਆ ਹੈ ਕਿ ਉਹ ਲੋਕ ਹੱਜ ਕਰਨ ਲਈ ਜਾਂਦੇ ਹਨ ਜਿਨ੍ਹਾਂ ਦਾ ਕੋਈ ਪੀਰ ਨਹੀਂ ਹੁੰਦਾ। ਅਸਲ ਕਾਅਬਾ ਦਿਲ ਵਿਚ ਮੌਜੂਦ ਹੈ। ਇੱਥੇ ਹੀ ਰੱਬ ਦੇ ਦਰਸ਼ਨ ਕੀਤੇ ਜਾ ਸਕਦੇ ਹਨ। 'ਪੀਰ ਪੈਗ਼ੰਬਰ ਹਜ਼ਰਤ ਮਹੁੰਮਦ(ਸ.) ਦਾ ਉਤਰਾਧਿਕਾਰੀ ਸਮਝਿਆ ਜਾਣ ਲੱਗਿਆ ਸੀ ਉਹ ਮੁਰੀਦਾਂ ਵਿਚ ਇੰਝ ਸਮਝਿਆ ਜਾਣ ਲੱਗਿਆ ਜਿਵੇਂ ਹਜ਼ਰਤ ਮੁਹੰਮਦ ਆਪਣੇ ਸਹਾਬੀਆ ਵਿਚਕਾਰ। ਇਨ੍ਹਾਂ ਗੱਲਾਂ ਤੋਂ ਪੀਰ ਦੀ ਮਹਤੱਤਾ ਦਾ ਅੰਦਾਜ਼ਾ ਕੀਤਾ ਜਾ ਸਕਦਾ ਹੈ।

ਸੂਫ਼ੀਵਾਦ ਅਤੇ ਸ਼ਰੀਅਤ ਦਾ ਜਿਹੜਾ ਆਪਸੀ ਟਕਰਾਅ ਰਿਹਾ। ਖ਼ਾਸ ਤੌਰ 'ਤੇ ਰੱਬ ਦੇ ਸਰੂਪ ਨੂੰ ਸਮਝਣ ਸੰਬੰਧੀ 'ਵਹਿਦਤ-ਉਲ-ਵਜੂਦ' (Imminence of God) ਅਤੇ ਵਹਿਦੁਤ-ਉਲ-ਸ਼ਹੂਦ (Transcendence of God) ਦੇ ਵਿਚਾਰਾਂ ਨੂੰ ਲੈ ਕੇ ਦੁਨੀਆ ਭਰ ਦੇ ਮੁਸਲਮਾਨਾਂ ਵਿਚ ਜਿਹੜੇ ਆਪਸੀ ਮਤਭੇਦ ਰਿਹੇ ਉਹ ਭਾਰਤ ਵਿਚ ਘੱਟ ਸੀ। ਇੱਥੇ ਰਹਿਣ ਵਾਲੇ ਸੂਫ਼ੀਆਂ ਨੇ ਇਨ੍ਹਾਂ ਸੰਬੰਧੀ ਵਿਚਕਾਰਲਾ ਰਸਤਾ ਕੱਢ ਲਿਆ ਸੀ। ਰੱਬ ਸੰਬੰਧੀ ਇਨ੍ਹਾਂ ਦੋਵੇ ਵਿਚਾਰਾਂ ਨੂੰ ਇਕ ਹੀ ਸਿੱਕੇ ਦੇ ਦੋ ਪਹਿਲੂ ਸਮਝਿਆ ਗਿਆ। ਜਿਵੇਂ ਕਿ ਸ਼ਾਹ ਵਲੀ ਉੱਲਾਹ ਦੀ ਪੁਸਤਕ 'ਫੈਸਲਾ ਵਹਿਦਤ-ਉਲ-ਵਜੂਦ-ਓ-ਸ਼ਹੂਦ' ਤੋਂ ਜ਼ਾਹਰ ਹੁੰਦਾ ਹੈ। ਇਹ ਸ਼ਾਇਦ ਇਸ ਕਰਕੇ ਸੰਭਵ ਹੋਇਆ ਕਿ ਭਾਰਤ ਵਿਚ ਇਸਲਾਮ ਆਮ ਤੌਰ 'ਤੇ ਸੂਫ਼ੀਆਂ ਰਾਹੀ ਫੈਲਿਆ ਸੀ। ਇਸ ਕਰਕੇ ਉਲਮਾਂ ਅਤੇ ਸੂਫ਼ੀਆਂ ਵਿਚਕਾਰ ਆਪਸੀ ਸਹਿਹੋਂਦ ਬਣੀ ਰਹੀ। ਇਥੋਂ ਦੇ ਸੂਫ਼ੀਆਂ ਨੇ ਇਸਲਾਮ ਦੇ ਸ਼ਰੀਅਤੀ ਪੱਖ ਨਮਾਜ਼, ਰੋਜ਼ਾ, ਆਦਿ 'ਤੇ ਪੂਰਾ ਧਿਆਨ ਦਿੱਤਾ। ਫਿਰ ਵੀ ਇਹ ਕਿਹਾ ਜਾ ਸਕਦਾ ਹੈ ਕਿ ਚਿਸ਼ਤੀ ਸੂਫ਼ੀਆਂ ਨੇ ਹੱਜ ਵੱਲ ਵੱਧ ਧਿਆਨ ਨਹੀਂ ਦਿੱਤਾ ਅਤੇ ਨਾ ਹੀ ਉਲਮਾ ਦੀ ਮੁਖ਼ਾਲਫ਼ਤ ਦੇ ਬਾਵਜੂਦ ਰਕਸ ਨੂੰ ਛੱਡਿਆ। ਇਸ ਦਾ ਮਤਲਬ ਇਹ ਨਹੀਂ ਸੀ ਕਿ ਉਲਮਾ ਅਤੇ ਸੂਫ਼ੀਆਂ ਦੇ ਵਿਚਾਰਾਂ ਵਿਚ ਮੁਕੰਮਲ ਤੌਰ 'ਤੇ ਤਾਲਮੇਲ ਸਨ। ਸ਼ਾਇਦ ਇਸੇ ਕਰਕੇ

ਹੁਜਵੇਰੀ ਨੇ ਕਿਹਾ ਹੈ ਕਿ ਜੇ ਸ਼ਰੀਅਤ ਦਾ ਖਿਆਲ ਨਾ ਰੱਖਣਾ ਮੁਨਾਫ਼ਕਤ ਹੈ ਤਾਂ ਹੱਕ ਤੋਂ ਇਨਕਾਰ ਕਰਨਾ ਕੁਫ਼ਰ ਹੈ। ਇਸੇ ਕਰਕੇ ਭਾਰਤ ਦੇ ਸੂਫ਼ੀਆਂ ਵਿਚ ਕਹਾਵਤ ਸੀ ਕਿ ਇਮਾਮ ਅਬੂ ਹਨੀਫ਼ਾ ਅਤੇ ਇਮਾਮ ਸ਼ਾਫ਼ਈ ਕੋਲ ਰੱਬੀ ਪ੍ਰੇਮ ਦਾ ਕੋਈ ਸ਼ਬਦ ਨਹੀਂ ਹੈ ਜਦ ਕਿ ਸੂਫ਼ੀਆਂ ਦੀ ਸਾਧਨਾ ਪ੍ਰੇਮ ਤੋਂ ਬਿਨ੍ਹਾਂ ਕੁਝ ਨਹੀਂ ਹੈ।[15]

ਭਾਰਤ ਦੇ ਸੂਫ਼ੀਆਂ ਦਾ ਵਰਤਾਉ ਗ਼ੈਰ ਮੁਸਲਿਮਾਂ ਪ੍ਰਤੀ ਆਮ ਤੌਰ 'ਤੇ ਮਿਹਰਬਾਨੀ ਵਾਲਾ ਸੀ। ਉਹ 'ਸੁਲੇਹਕੁਲ' ਭਾਵ ਸਭ ਨਾਲ ਮੁਹੱਬਤ ਭਰੇ ਜਜ਼ਬੇ ਨਾਲ ਜੀਵਨ ਜੀਊਂਦੇ ਸਨ। ਸ਼ੇਖ਼ ਨਿਜ਼ਾਮੁੱਦੀਨ ਨੇ ਗ਼ੈਰ ਮੁਸਲਿਮਾਂ ਤੋਂ ਜਜ਼ੀਆ ਵਸੂਲੀ ਲਈ ਸਖ਼ਤੀ ਕਰਨ ਤੋਂ ਮਨ੍ਹਾਂ ਕੀਤਾ। ਚਿਸ਼ਤੀ ਸੂਫ਼ੀ ਹਮੇਸ਼ਾ ਗ਼ੈਰ ਮੁਸਲਿਮਾਂ ਲਈ ਆਪਣੇ ਦਰਵਾਜ਼ੇ ਖੁੱਲੇ ਰੱਖਦੇ ਸਨ। ਉਹ ਉਨ੍ਹਾਂ ਨਾਲ ਸੰਵਾਦ ਕਰਨ ਲਈ ਖੁੱਲੇ ਦਿਲ ਸਨ। ਸੂਫ਼ੀਆਂ ਨੇ ਭਾਰਤੀ ਪਰੰਪਰਾ ਅਤੇ ਇਸਲਾਮੀ ਵਿਚਾਰਾਂ ਵਿਚ ਆਪਸੀ ਤਾਲਮੇਲ ਬਿਠਾਉਣ ਦੀ ਕੋਸ਼ਿਸ਼ ਵੀ ਕੀਤੀ। ਸੱਤਾਰੀ ਸ਼ੇਖ਼ ਮੁਹੰਮਦ ਗੌਸ ਨੇ ਆਪਣੀ ਪੁਸਤਕ 'ਬਹਿਰ-ਉਲ-ਹਯਾਤ' ਵਿਚ ਆਪਣੇ ਮੁਰੀਦਾਂ ਲਈ ਸਾਧਨਾ ਦੇ ਹਿੰਦੁਸਤਾਨੀ ਤੌਰ ਤਰੀਕੇ ਅਪਣਾਉਣ ਲਈ ਸੁਝਾਅ ਦਿੱਤੇ ਹਨ। ਉਹ ਸੂਫ਼ੀ ਸਾਧਨਾ ਅਤੇ ਯੋਗ ਵਿਚ ਬਹੁਤ ਸਾਰੀਆ ਸਮਾਨਾਂਤਰ ਗੱਲਾਂ ਵੇਖਦੇ ਹਨ। ਉਨ੍ਹਾਂ ਦੇ ਗੋਰਖ ਨਾਥੀਆਂ ਨਾਲ ਚੰਗੇ ਸੰਬੰਧ ਸਨ। ਉਹ ਇਸ ਗੱਲ ਦੀ ਬਹੁਤ ਤਾਰੀਫ਼ ਕਰਦੇ ਸਨ ਕਿ ਜੋਗੀ ਰੱਬ ਦੇ ਸਾਹਮਣੇ ਸੰਪੂਰਨ ਸਮਰਪਣ ਕਰਦੇ ਹਨ। ਉਹ ਕਹਿੰਦੇ ਕਿ ਜੋਗੀ ਜਿਸ ਇਰਫ਼ਾਨ ਦੀ ਗੱਲ ਕਰਦੇ ਹਨ।[16] ਸੂਫ਼ੀ ਵੀ ਵੱਖਰੀ ਜ਼ਬਾਨ ਵਿਚ ਉਸੇ ਇਰਫ਼ਾਨ ਦੀਆਂ ਗੱਲਾਂ ਕਰਦੇ ਹਨ।

ਇਥੇ ਗੁਰੂ ਨਾਨਕ ਦੇਵ ਜੀ ਦੇ ਕਾਲ ਦੇ ਹਾਲਾਤ ਸੰਬੰਧੀ ਕੇਵਲ ਮੁਸਲਮਾਨਾਂ ਦੇ ਧਾਰਮਿਕ ਹਾਲਾਤ ਬਿਆਨ ਕੀਤੇ ਗਏ ਹਨ। ਕਿਉਂਕਿ ਸਾਡਾ ਵਿਸ਼ਾ ਗੁਰੂ ਨਾਨਕ ਦੇਵ ਜੀ ਦਾ ਮੁਸਲਮਾਨਾਂ ਨਾਲ ਸੰਵਾਦ ਹੈ। ਹਿੰਦੂ ਧਰਮ ਦੇ ਹਾਲਾਤ ਵੀ ਕੁਝ ਇਸੇ ਤਰ੍ਹਾਂ ਦੇ ਸਨ। ਹਿੰਦੂ ਸਮਾਜ ਬਹੁਤ ਸਾਰੇ ਧਾਰਮਿਕ ਅੰਧ ਵਿਸ਼ਵਾਸਾਂ ਦਾ ਸ਼ਿਕਾਰ ਸੀ। ਬ੍ਰਹਮਣ ਵਰਗ ਉਨ੍ਹਾਂ ਦਾ ਸ਼ੋਸ਼ਣ ਕਰ ਰਿਹਾ ਸੀ। ਸਮਾਜ ਉੱਚੇ ਅਤੇ ਨੀਚੇ ਤਬਕਿਆਂ ਵਿਚ ਵੰਡਿਆ ਹੋਇਆ ਸੀ। ਧਾਰਮਿਕ ਕਰਮਕਾਂਡ, ਤੰਤਰ ਮੰਤਰ ਅਤੇ ਜਾਦੂ ਟੂਣਿਆਂ ਦਾ ਸ਼ਿਕਾਰ ਸੀ। ਇਸੇ ਦੇ ਨਾਲ ਹੀ ਰਾਮਾਨੰਦ ਅਤੇ ਰਾਮਾਨੁਜ ਰਾਹੀ ਪ੍ਰਚਾਰਿਤ ਭਗਤੀ ਤਹਿਰੀਕ ਉਭਰ ਰਹੀ ਸੀ। ਇਹ ਤਹਿਰੀਕ ਸ਼ੁੱਧ ਭਗਤੀ 'ਤੇ ਆਧਾਰਿਤ ਸਨ ਅਤੇ ਧਾਰਮਿਕ ਕਰਮਕਾਂਡਾਂ ਦਾ ਵਿਰੋਧ ਕਰ ਰਹੀ ਸਨ। ਇਸ ਸੰਬੰਧ ਵਿਚ ਉੱਤਰ ਭਾਰਤ ਵਿਚ ਕਬੀਰ ਦਾ ਪ੍ਰਭਾਵ ਬਹੁਤ ਅਧਿਕ ਸੀ। ਇਹ ਤਹਿਰੀਕ ਸਭ ਤੋਂ ਪਹਿਲਾ ਦੱਖਣ ਭਾਰਤ ਤੋਂ ਸ਼ੁਰੂ ਹੋਈ ਅਤੇ ਇਸਲਾਮ ਵੀ ਮੁਸਲਿਮ ਵਪਾਰੀਆਂ ਰਾਹੀਂ ਸਭ ਤੋਂ ਪਹਿਲਾ ਦੱਖਣ ਭਾਰਤ ਵਿਚ ਹੀ ਆਇਆ ਸੀ। ਇਸਲਾਮ ਨਾਲ ਸੰਬੰਧਿਤ ਨਵੇਂ ਧਾਰਮਿਕ ਵਿਚਾਰਾਂ ਨੇ ਭਾਰਤ ਦੇ ਠਹਿਰੇ ਹੋਏ ਧਾਰਮਿਕ ਸਮੁੰਦਰ ਵਿਚ ਲਹਿਰਾਂ ਪੈਦਾ ਕਰ ਦਿੱਤੀਆਂ ਸਨ। ਸੰਭਵ ਹੈ ਕਿ ਇਸੇ ਦੇ ਸਿੱਟੇ ਵਜੋਂ ਭਗਤੀ ਤਹਿਰੀਕ ਪੈਦਾ ਹੋਈ ਹੋਵੇ। ਹੋਲੀ ਹੋਲੀ ਇਸ ਤਹਿਰੀਕ ਵਿਚ ਹਰ ਕੌਮ, ਧਰਮ ਅਤੇ ਨਸਲ ਦੇ ਲੋਕ ਸ਼ਾਮਲ ਹੋ ਰਹੇ ਸਨ। ਸਿੱਟੇ ਵਜੋਂ ਭਾਰਤ ਵਿਚ ਭਗਤੀ ਦਾ ਇਕ ਨਵਾਂ ਧਾਰਮਿਕ ਮਾਹੌਲ ਉਭਰ ਰਿਹਾ ਸੀ। ਇਸ ਵਿਚ ਕਰਮਕਾਂਡਾਂ 'ਤੇ ਘੱਟ

15. *Ibid*, 99-100
16. *Ibid*, 102

ਅਤੇ ਧਾਰਮਿਕ ਤੱਤਸਾਰ ਉੱਤੇ ਵੱਧ ਬਲ ਦਿੱਤਾ ਜਾ ਰਿਹਾ ਸੀ।[17]

ਗੁਰੂ ਨਾਨਕ ਦੇਵ ਜੀ ਅਜਿਹੇ ਸਿਆਸੀ, ਸਮਾਜੀ ਅਤੇ ਧਾਰਮਿਕ ਮਾਹੌਲ ਵਿਚ ਉਭਰੇ ਸਨ। ਮੁੱਢ ਤੋਂ ਹੀ ਉਨ੍ਹਾਂ ਦੀ ਧਾਰਮਿਕ ਪ੍ਰਵਿਰਤੀ ਸੀ। ਰੱਬੀ ਚੇਤਨਾ ਤੋਂ ਭਰਪੂਰ ਸਨ। ਉਨ੍ਹਾਂ ਦੀ ਸੁਰਤ ਰੱਬ ਵੱਲ ਜੁੜੀ ਹੋਈ ਸੀ। ਸਮਾਜ ਵਿਚ ਧਰਮ ਦੀ ਮੌਜੂਦਾ ਹਾਲਤ ਤੋਂ ਨਾ ਖੁਸ਼ ਸਨ। ਲੋਕਾਂ ਦੀ ਅਖ਼ਲਾਕੀ ਗਿਰਾਵਟ ਤੇ ਉਨ੍ਹਾਂ ਨੂੰ ਅਫ਼ਸੋਸ ਸੀ। ਉਨ੍ਹਾਂ ਨੇ ਆਪਣਾ ਕਾਫ਼ੀ ਸਮਾਂ ਸੂਫ਼ੀਆਂ, ਸੰਤਾਂ ਨਾਲ ਮੁਲਾਕਾਤ ਅਤੇ ਵੱਖ-ਵੱਖ ਧਾਰਮਿਕ ਸਥਾਨਾਂ ਦੀ ਜ਼ਿਆਰਤਾਂ ਵਿਚ ਗੁਜ਼ਾਰਿਆ। ਉਨ੍ਹਾਂ ਦੀ ਬਾਣੀ ਤੋਂ ਜਾਪਦਾ ਹੈ ਕਿ ਉਹ ਜਿਥੇ ਵੀ ਜਾਂਦੇ ਧਰਮ ਦੇ ਰਸਮੀ ਸਰੂਪ ਦੀ ਥਾਂ ਧਰਮ ਦੇ ਅਸਲੀ ਸਰੂਪ ਨੂੰ ਪੇਸ਼ ਕਰਦੇ ਸਨ। ਉਨ੍ਹਾਂ ਨੇ ਧਰਮ ਦੇ ਅਸਲੀ ਰੂਪ ਨੂੰ ਉਜਾਗਰ ਕਰਨਾ ਹੀ ਅਪਣਾ ਮਿਸ਼ਨ ਬਣਾ ਲਿਆ ਸੀ। ਇਸ ਲਈ ਉਨ੍ਹਾਂ ਦਾ ਮਿਸ਼ਨ ਭਗਤੀ ਤਹਿਰੀਕ ਅਤੇ ਸੂਫ਼ੀ ਤਹਿਰੀਕ ਦੇ ਸਮਾਨਾਂਤਰ ਸੀ। ਉਨ੍ਹਾਂ ਰਾਹੀਂ ਇਨ੍ਹਾਂ ਤਹਿਰੀਕਾਂ ਨੂੰ ਹੋਰ ਹੁੰਗਾਰਾ ਮਿਲਿਆ।[18] ਉਨ੍ਹਾਂ ਨੂੰ ਕਿਸੇ ਵਿਸ਼ੇਸ਼ ਸੰਸਥਾਗਤ ਧਰਮ ਨਾਲ ਜੋੜ ਕੇ ਨਹੀਂ ਸਮਝਿਆ ਜਾ ਸਕਦਾ। ਉਹ ਧਰਮ ਦੀ ਨਵੀਂ ਚੇਤਨਾ ਪੈਦਾ ਕਰਨ ਵਾਲੇ ਸਨ। ਜਿਥੋਂ ਤੱਕ ਮੁਸਲਮਾਨਾਂ ਅਤੇ ਸੂਫ਼ੀਆਂ ਨਾਲ ਉਨ੍ਹਾਂ ਦਾ ਸੰਬੰਧ ਹੈ। ਉਹ ਵੀ ਉਨ੍ਹਾਂ ਦੀ ਹੱਕ ਪਸੰਦੀ ਨੂੰ ਉਜਾਗਰ ਕਰਦਾ ਹੈ। ਮੁਸਲਮਾਨਾਂ ਨਾਲ ਉਨ੍ਹਾਂ ਦਾ ਸੰਬੰਧ ਰਾਏਬੁਲਾਰ ਤੋਂ ਲੈ ਕੇ ਸੁਲਤਾਨਪੁਰ ਲੋਧੀ ਅਤੇ ਮੱਕੇ ਦੀ ਯਾਤਰਾ ਤੱਕ ਜੁੜਿਆ ਹੋਇਆ ਹੈ। ਇਸ ਸਾਰੇ ਪਰਕਰਣ ਵਿਚ ਉਹ ਮੁਸਲਮਾਨਾਂ ਨਾਲ ਸੰਵਾਦ ਕਰਦੇ ਹੋਏ ਨਜ਼ਰ ਆਉਂਦੇ ਹਨ। ਉਨ੍ਹਾਂ ਦੀ ਬਾਣੀ ਵਿਚ ਇਸਲਾਮੀ ਅਤੇ ਸੂਫ਼ੀ ਸ਼ਬਦਾਵਲੀ ਦੀ ਭਰਮਾਰ ਨਜ਼ਰ ਆਉਂਦੀ ਹੈ। ਸੂਫ਼ੀਆਂ ਵਾਂਗ ਹੀ ਉਨ੍ਹਾਂ ਨੇ ਗੁਰੂ ਸ਼ਿਸ਼ ਪਰੰਪਰਾ ਦੀ ਬੁਨਿਆਦ ਰੱਖੀ। ਸਮਾਜ ਨੂੰ ਦਿਲ ਵਿਚ ਰੂਹਾਨੀ ਤਲਬ ਪੈਦਾ ਕਰਨ ਲਈ ਜਾਰੀ ਰੱਖਿਆ। ਬਾਬਾ ਫ਼ਰੀਦ ਦੀ ਬਾਣੀ ਨੂੰ ਸਤਿਕਾਰ ਨਾਲ ਪੋਥੀ ਦਾ ਹਿੱਸਾ ਬਣਾਇਆ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦਾ ਰੂਹਾਨੀ ਮਿਸ਼ਨ ਸੂਫ਼ੀ ਤਹਰੀਕ ਨਾਲ ਬਹੁਤ ਨੇੜਲੇ ਸੰਬੰਧ ਰੱਖਦਾ ਹੈ। ਅਜਿਹਾ ਜਾਪਦਾ ਹੈ ਕਿ ਜਿਸ ਹੱਕ ਸੱਚ ਦੀ ਮਾਰਫ਼ਤ ਸੂਫ਼ੀ ਹਾਸਲ ਕਰਦੇ ਸਨ। ਉਸੇ ਹੱਕ ਸੱਚ ਦੀ ਮਾਰਫ਼ਤ ਗੁਰੂ ਨਾਨਕ ਦੇਵ ਜੀ ਨੇ ਆਪਣੇ ਵਿਲਖਣ ਅੰਦਾਜ਼ ਵਿਚ ਕੀਤੀ ਸੀ। ਇਸ ਸੰਬੰਧ ਵਿਚ ਪ੍ਰੋਫੈਸਰ ਮੁਜੀਬ ਕਹਿੰਦੇ ਹਨ ਕਿ ਜੇਕਰ ਗੁਰੂ ਨਾਨਕ ਦੇਵ ਜੀ ਹਿੰਦੂ ਸਮਾਜ ਦੇ ਸੁਧਾਰਕ ਹੁੰਦੇ ਤਾਂ ਹਿੰਦੂ ਧਰਮ ਗ੍ਰੰਥਾਂ ਰਾਹੀਂ ਹਿੰਦੂ ਸਮਾਜ ਨੂੰ ਸੁਧਾਰ ਵੱਲ ਬੁਲਾਉਂਦੇ। ਜੇਕਰ ਉਹ ਮੁਸਲਿਮ ਸਮਾਜ ਦੇ ਸੁਧਾਰਕ ਹੁੰਦੇ ਤਾਂ ਮੁਸਮਲਮਾਨਾਂ ਨੂੰ ਕੁਰਆਨ ਅਤੇ ਹਦੀਸ ਦੇ ਹਵਾਲਿਆਂ ਰਾਹੀਂ ਸੁਧਾਰ ਵੱਲ ਬੁਲਾਉਂਦੇ। ਉਨ੍ਹਾਂ ਨੇ ਇਨ੍ਹਾਂ ਦੋਵਾਂ ਤੋਂ ਬੇਮੁੱਖ ਹੋ ਕੇ ਆਪਣਾ ਸੰਬੰਧ ਧਰਮ ਦੇ ਅਸਲ ਸ੍ਰੋਤ (ਰੱਬ) ਨਾਲ ਜੋੜਿਆ ਅਤੇ ਵਿਲਖਣ ਅੰਦਾਜ਼ ਵਿਚ ਗੱਲ ਕੀਤੀ।[19] ਉਨ੍ਹਾਂ ਦੀਆਂ ਗੱਲਾਂ ਦੋਵਾਂ ਧਰਮਾਂ ਦੇ ਲੋਕਾਂ ਨੂੰ ਵਿਸ਼ੇਸ਼ ਤੌਰ 'ਤੇ ਸੰਬੋਧਿਤ ਕਰਦੀਆਂ ਹਨ। ਨਾਲ ਹੀ ਉਨ੍ਹਾਂ ਨੂੰ ਨਸੀਹਤ ਕਰਦੀਆਂ ਹਨ ਕਿ ਜੇਕਰ ਤੁਸੀਂ ਆਪਣੇ ਸੰਬੰਧਿਤ ਧਰਮਾਂ ਦੀ ਹਕੀਕਤ ਤੇ ਜ਼ੋਰ ਦਿਓਗੇ ਤਾਂ ਤੁਹਾਨੂੰ ਨਜ਼ਰ ਆਵੇਗਾ ਕਿ ਹੱਕ ਸੱਚ ਦੀ ਰਾਹ ਵੱਖ ਨਹੀਂ ਇਕੋ ਹੀ ਹੈ। ਸਾਰੇ ਇਨਸਾਨ ਆਪਸ ਵਿਚ ਇਕੋ ਹੀ

17. Harbans Singh, *Guru Nanak and Origins of Sikh Faith*, P.51-52
18. *Ibid*, 61
19. J.S.Grewal, *Guru Nanak in History*, P.234

ਬਿਰਾਦਰੀ ਹਨ। ਰੱਬ ਤੱਕ ਪਹੁੰਚਣ ਲਈ ਨੇਕ ਨਿਯਤ ਅਤੇ ਸੁਭ ਕਰਮ ਲੋੜੀਂਦੇ ਹਨ। ਇਸ ਤਰ੍ਹਾਂ ਹਿੰਦੂ ਧਰਮ ਅਤੇ ਇਸਲਾਮ ਜਿਹੜੇ ਆਪਸ ਵਿਚ ਬਹੁਤ ਮੁਖਤਲਿਫ਼ ਨਜ਼ਰ ਆਉਂਦੇ ਹਨ ਗੁਰੂ ਨਾਨਕ ਬਾਣੀ ਵਿਚ ਮਿਲਨ ਬਿੰਦੂ ਤਲਾਸ਼ ਕਰ ਲੈਂਦੇ ਹਨ। ਇਸੇ ਲਈ ਗੁਰੂ ਨਾਨਕ ਦੇਵ ਜੀ ਨੂੰ ਭਾਰਤੀ ਅਤੇ ਸਾਮੀ ਧਰਮ ਪਰੰਪਰਾਵਾਂ ਵਿਚ ਸੁਮੇਲਤਾ ਪੈਦਾ ਕਰਨ ਵਾਲਾ ਵੀ ਕਿਹਾ ਜਾਂਦਾ ਹੈ। ਹਕੀਕਤ ਵਿਚ ਉਨ੍ਹਾਂ ਦਾ ਮਿਸ਼ਨ ਇਸ ਤੋਂ ਅੱਗੇ ਵੱਧ ਕੇ ਰੱਬ ਅਤੇ ਬੰਦੇ ਦੀ ਆਤਮਾ ਵਿਚ ਸੁਮੇਲ ਕਰਨ ਵਾਲਾ ਸੀ।[20] ਜਾਣ ਪਛਾਣ ਅਤੇ ਗੁਰੂ ਨਾਨਕ ਦੇਵ ਜੀ ਦੀਆਂ ਸਮਕਾਲੀਨ ਪ੍ਰਸਥਿਤੀਆਂ ਦੇ ਅਧਿਐਨ ਮਗਰੋਂ ਗੁਰੂ ਨਾਨਕ ਦੇਵ ਜੀ ਦੇ ਮੁਸਲਮਾਨਾਂ ਦੇ ਸੰਬੰਧ ਵਿਚ ਰਚਾਏ ਸੰਵਾਦ ਅਤੇ ਉਨ੍ਹਾਂ ਦੇ ਇਸਲਾਮ ਸੰਬੰਧੀ ਅੰਤਰਧਾਰਮਿਕ ਦ੍ਰਿਸ਼ਟੀਕੋਣ ਨੂੰ ਸਮਝਣਾ ਵਧੇਰੇ ਆਸਾਨ ਹੋਵੇਗਾ।

---

20. R.C. Majumdar, *The History and Culture of the Indian People, Volume entitled 'The Delhi Sultanat'*, P.569

ਅਧਿਆਇ ਦੂਜਾ

# ਭਾਰਤ ਵਿਚ ਸੂਫ਼ੀ ਪ੍ਰਭਾਵ

## ਸੂਫ਼ੀ ਸਿਲਸਿਲੇ : ਸੰਖੇਪ ਜਾਣ ਪਛਾਣ

### ਭਾਰਤ ਉੱਤੇ ਵੱਖ-ਵੱਖ ਸੂਫ਼ੀ ਸਿਲਸਿਲਿਆਂ ਦਾ ਪ੍ਰਭਾਵ

ਭਾਰਤ ਤੇ ਸੂਫ਼ੀ ਪ੍ਰਭਾਵਾਂ ਦੀ ਤਫ਼ਸੀਲ ਲਈ ਲੇਖਕ ਦੀ ਪਹਿਲੀ ਕਿਤਾਬ 'ਭਾਰਤ ਵਿਚ ਸੂਫ਼ੀਵਾਦ : ਚੋਣਵੇਂ ਸੰਦਰਭ' ਨੂੰ ਵੇਖਿਆ ਜਾ ਸਕਦਾ ਹੈ। ਇਥੇ ਸੰਖੇਪ ਵਿਚ ਪੰਜਾਬ ਦੇ ਵਿਸ਼ੇਸ਼ ਸੰਦਰਭ ਨਾਲ ਸੂਫ਼ੀ ਸਿਲਸਿਲਿਆਂ ਦੇ ਪ੍ਰਭਾਵ ਦਾ ਜਾਇਜ਼ਾ ਲਿਆ ਜਾ ਰਿਹਾ ਹੈ ਤਾਂ ਕਿ ਗੁਰੂ ਨਾਨਕ ਦੇਵ ਜੀ ਦੇ ਮੁਸਲਮਾਨਾਂ ਨਾਲ ਕੀਤੇ ਸੰਵਾਦ ਨੂੰ ਚੰਗੀ ਤਰ੍ਹਾਂ ਸਮਝਿਆ ਜਾ ਸਕੇ। ਸਾਮੀ ਅਤੇ ਭਾਰਤੀ ਧਰਮ ਪ੍ਰੰਪਰਾਵਾਂ ਦੇ ਸੁਮੇਲ ਲਈ ਸੂਫ਼ੀਆਂ ਰਾਹੀਂ ਤਿਆਰ ਕੀਤੇ ਮਾਹੌਲ ਨੂੰ ਪਰਖਿਆ ਜਾ ਸਕੇ।

ਭਾਰਤ ਵਿਚ ਸੂਫ਼ੀਆਂ ਦਾ ਦ੍ਰਿਸ਼ਟੀਕੋਣ 'ਸੁਲਹੇਕੁਲ'[1] ਤੇ 'ਅਲ-ਖ਼ਲਕੁ ਆਯਾਲੁੱਲਾਹ'[2] ਦੇ ਸਿਧਾਂਤਾਂ ਉੱਤੇ ਆਧਾਰਿਤ ਸੀ। ਇਨ੍ਹਾਂ ਦੇ ਦਰਵਾਜ਼ੇ ਹਰ ਧਰਮ 'ਤੇ ਸੰਪ੍ਰਦਾਇ ਵਾਸਤੇ ਖੁੱਲ੍ਹੇ ਹੋਏ ਸਨ। ਇਨ੍ਹਾਂ ਦਾ ਮਕਸਦ ਸਿਰਫ਼ ਇਹੀ ਸੀ ਕਿ ਲੋਕ ਖ਼ਾਹਿਸ਼-ਏ-ਨਫ਼ਸ ਭਾਵ ਵਾਸਨਾਵਾਂ ਨੂੰ ਛੱਡ ਦੇਣ ਤੇ 'ਮਾਦਾ ਪਰਸਤੀ' ਭਾਵ ਸੰਸਾਰਿਕਤਾ ਤੋਂ ਨਿਕਲ ਕੇ ਰੱਬ ਦੀ ਉਪਾਸਨਾ ਵਿਚ ਲੱਗ ਜਾਣ ਤਾਂ ਜੋ ਸਮਾਜ ਵਿਚ ਸੁੱਖ ਸ਼ਾਂਤੀ ਬਣੀ ਰਹੇ, ਸਭ ਦੇ ਹੱਕ (Rights) ਪੂਰੇ ਹੋਣ ਤੇ ਰੱਬ ਦੇ ਬੰਦੇ ਵਧੇਰੇ ਤਰੱਕੀ ਕਰਨ। ਫਿਰ ਵੀ ਇਨ੍ਹਾਂ ਦੇ ਪਾਵਨ ਚਰਿੱਤਰ ਨੂੰ ਵੇਖ ਕੇ ਲੋਕ ਤੇਜ਼ੀ ਨਾਲ ਇਸਲਾਮੀ ਸਿੱਖਿਆਵਾਂ ਨੂੰ ਕਬੂਲ ਕਰ ਰਹੇ ਸਨ। ਇਸ ਸਮੇਂ ਤੱਕ ਇਸਲਾਮ ਹਿੰਦੁਸਤਾਨ ਵਿਚ ਕਿਸੇ ਖ਼ਾਸ ਸਮਾਜੀ ਸੰਪ੍ਰਦਾਇ ਦੇ ਧਰਮ ਵਜੋਂ ਕੋਈ ਸੰਪ੍ਰਦਾਇਕ ਰਸਮ ਰਿਵਾਜ਼ ਦੇ ਤੌਰ 'ਤੇ ਨਹੀਂ ਸੀ ਸਗੋਂ ਮਾਨਵੀ ਗੁਣਾਂ ਤੋਂ ਭਰਪੂਰ ਰੱਬ ਵਲੋਂ ਬੰਦਿਆਂ ਵਾਸਤੇ ਸਿੱਧੀ ਸਾਦੀ ਜੀਵਨ ਪ੍ਰਣਾਲੀ ਦੇ ਤੌਰ 'ਤੇ ਸੀ। ਇਹ ਪ੍ਰਭਾਵ ਸਿੰਧ ਤੇ ਪੱਛਮੀ ਪੰਜਾਬ ਉੱਤੇ ਵੱਧ ਸਨ। ਭਾਰਤ ਦੇ ਇਹੀ ਖੇਤਰ ਸਭ ਤੋਂ ਪਹਿਲਾ ਅਰਬ ਤੇ ਤੁਰਕ ਹੁਕਮਰਾਨਾਂ ਦੇ ਪ੍ਰਸ਼ਾਸਕੀ ਪ੍ਰਬੰਧ ਵਿਚ ਆਏ ਸਨ। ਸਿੱਟੇ ਵੱਜੋਂ ਲੋਕਾਂ ਵਿਚ ਸੰਪ੍ਰਦਾਇਕ ਭਾਵਨਾ ਨੇ ਵੀ ਜਨਮ ਲੈ ਲਿਆ ਸੀ ਜਿਸ ਦਾ ਸਭ ਤੋਂ ਵੱਡਾ ਨੁਕਸਾਨ ਸੂਫ਼ੀਆਂ ਦੇ ਸ਼ਾਂਤੀ ਸੰਦੇਸ਼ ਜਾਂ ਦੂਜੇ ਸ਼ਬਦਾਂ ਵਿਚ ਇਸਲਾਮ ਦੇ ਪ੍ਰਸਾਰ ਨੂੰ ਪੁੱਜਿਆ।[3] ਇਸ ਦੇ ਉਪਰੰਤ ਵੀ ਸੂਫ਼ੀ ਸਿਲਸਿਲੇ ਭਾਰਤ ਦੇ ਹਰ ਸੰਪ੍ਰਦਾਇ

---

1. 'ਸੁਲੇਹਕੁਲ' ਤੋਂ ਭਾਵ ਹੈ ਸਭ ਨਾਲ ਪਿਆਰ ਮੁਹੱਬਤ ਤੇ ਦੁਸ਼ਮਣ ਨੂੰ ਵੀ ਮਾਫ਼ ਕਰਨ ਦੀ ਭਾਵਨਾ।
2. 'ਅਲਖ਼ਲ-ਕੁ-ਆਯਾਲੁੱਲਾਹ' ਭਾਵ ਸਾਰੀ ਮਖ਼ਲੂਕ (ਤਮਾਮ ਜੀਵ) ਨੂੰ ਰੱਬ ਦਾ ਟੱਬਰ ਸਮਝਣਾ।
3. ਸ਼ੇਖ ਮੁਹੰਮਦ ਇਕਰਾਮ, *ਆਬ-ਏ-ਕੌਸਰ*, ਪੰ. 186-191.

ਵਿਚ ਮਕਬੂਲ ਹੋਏ। ਇਨ੍ਹਾਂ ਵਿਚੋਂ ਚਾਰ ਮੁੱਖ ਸੂਫ਼ੀ ਸਿਲਸਿਲੇ - ਚਿਸ਼ਤੀ, ਸੁਹਰਵਰਦੀ, ਕਾਦਰੀ ਅਤੇ ਨਕਸ਼ਬੰਦੀ ਸਭ ਤੋਂ ਵੱਧ ਪ੍ਰਭਾਵਸ਼ਾਲੀ ਰਹੇ ਹਨ।

## ਚਿਸ਼ਤੀ ਸਿਲਸਿਲੇ ਦਾ ਪ੍ਰਭਾਵ

ਭਾਰਤ ਵਿਚ ਸੂਫ਼ੀ ਪ੍ਰਭਾਵ ਬਹੁਤ ਧੀਮੀ ਗਤੀ ਨਾਲ ਫ਼ੈਲ ਰਹੇ ਸਨ। ਪਰ ਗਿਆਰ੍ਹਵੀਂ ਸਦੀ ਵਿਚ ਚਿਸ਼ਤੀ ਸਿਲਸਿਲੇ ਦੇ ਮੋਢੀ ਖ਼ਵਾਜਾ ਮੁਈਨੁੱਦੀਨ ਚਿਸ਼ਤੀ ਨੇ ਇਨ੍ਹਾਂ ਨੂੰ ਭਰਵਾਂ ਹੁੰਗਾਰਾ ਦਿੱਤਾ। ਸਿੱਟੇ ਵੱਜੋਂ ਚਿਸ਼ਤੀ ਸਿਲਸਿਲਾ ਭਾਰਤ ਦਾ ਸ਼ਿਰੋਮਣੀ ਸਿਲਸਿਲਾ ਬਣ ਗਿਆ। ਇਸ ਕਾਲ ਵਿਚ ਗ਼ਜਨੀ ਹੁਕਮਰਾਨਾਂ ਨੇ ਆਪਣੀ ਹਕੂਮਤ ਲਾਹੌਰ ਤੋਂ ਅੱਗੇ ਵਧਾ ਕੇ ਦਿੱਲੀ ਤੱਕ ਫ਼ੈਲਾ ਦਿੱਤੀ ਸੀ ਪ੍ਰੰਤੂ ਸੂਫ਼ੀ ਪ੍ਰਭਾਵਾਂ ਵਿਚ ਤੇਜ਼ੀ ਆਉਣ ਦਾ ਇਕ ਵੱਡਾ ਕਾਰਨ ਖ਼ਿਲਾਫ਼ਤ ਰਾਜ ਵਿਚ ਤਾਤਾਰੀ ਹਮਲਿਆਂ ਦੇ ਕਾਰਨ ਫ਼ੈਲੀ ਬਦਅਮਨੀ ਸੀ ਜਿਸ ਤੋਂ ਮੁਸਲਿਮ ਸਿਆਸਤ 'ਤੇ ਸਮਾਜ ਦਾ ਨਿਜ਼ਾਮ ਬਿਖਰ ਗਿਆ ਸੀ। ਸਿੱਟੇ ਵਜੋਂ ਸੂਫ਼ੀ ਅਤੇ ਦਰਵੇਸ਼ ਵੱਡੀ ਸੰਖਿਆ ਵਿਚ ਹਿੰਦੁਸਤਾਨ ਚੱਲੇ ਆਏ ਸਨ। ਇੱਥੇ ਲੋਕਾਂ ਨੇ ਉਨ੍ਹਾਂ ਦਾ ਨਿੱਘਾ ਸੁਆਗਤ ਕੀਤਾ, ਆਮ ਲੋਕਾਂ ਨਾਲ ਇਨ੍ਹਾਂ ਦੇ ਸ਼ਰਧਾ ਪੂਰਨ ਨਿੱਜੀ ਸੰਪਰਕ ਬਣਿਆ ਤੇ ਸੂਫ਼ੀ ਪ੍ਰਭਾਵਾਂ ਵਿਚ ਤੇਜੀ ਆਈ।[4] ਇਨ੍ਹਾਂ ਸੂਫ਼ੀਆਂ ਨੂੰ ਸ਼ਾਇਦ ਹਿੰਦੁਸਤਾਨ ਤੇ ਇੱਥੇ ਦੇ ਲੋਕ ਬਹੁਤ ਪਸੰਦ ਆਏ। ਉਨ੍ਹਾਂ ਨੇ ਇੱਥੋਂ ਦੀ ਜ਼ਬਾਨ, ਸਮਾਜ, ਅਤੇ ਸੰਸਕ੍ਰਿਤੀ ਨੂੰ ਅਪਣਾਇਆ ਤੇ ਲੋਕਾਂ ਨਾਲ ਰਚ-ਮਿਚ ਗਏ। ਜਵਾਬ ਵਿਚ ਭਾਰਤ ਦੇ ਲੋਕਾਂ ਨੇ ਵੀ ਉਨ੍ਹਾਂ ਦੀਆਂ ਸਿੱਖਿਆਵਾਂ ਨੂੰ ਆਪਣੀਆਂ ਭਾਵਨਾਵਾਂ ਦਾ ਅਹਿਮ ਹਿੱਸਾ ਬਣਾ ਲਿਆ ਸੀ।[5]

ਖ਼ਵਾਜਾ ਮੁਈਨੁਦਿੱਨ ਦੇ ਆਉਣ ਮਗਰੋਂ ਭਾਰਤ ਵਿਚ ਤਸੱਵੁਫ਼ ਇਕ ਤਹਿਰੀਕ (Movement) ਤੇ ਸਿਲਸਿਲਿਆਂ ਦੇ ਤੌਰ 'ਤੇ ਉਭਰਿਆ। ਇਸ ਦੀ ਮਿਸਾਲ ਇਵੇਂ ਦਿੱਤੀ ਜਾ ਸਕਦੀ ਹੈ ਕਿ ਹੁਣ ਤੱਕ ਸੂਫ਼ੀ ਭਾਰਤ ਦੇ ਵਿਭਿੰਨ ਖ਼ੇਤਰਾਂ ਵਿਚ ਖਿਲਰੇ ਹੋਏ ਸਨ ਤੇ ਆਪਣੀ-ਆਪਣੀ ਥਾਂ ਤੇ ਫੁੱਲਾਂ ਵਾਂਗ ਖ਼ੁਸ਼ਬੋ ਬਿਖੇਰ ਰਹੇ ਸਨ ਪਰ ਖ਼ਵਾਜਾ ਮੁਈਨੁੱਦੀਨ ਨੇ ਫੁੱਲਾਂ ਦੀ ਕਾਸ਼ਤ ਕਰਨੀ ਸ਼ੁਰੂ ਕਰ ਦਿੱਤੀ ਭਾਵ ਭਾਰਤ ਵਿਚ ਚਿਸ਼ਤੀ ਸਿਲਸਿਲੇ ਨੂੰ ਸੰਗਠਨਾਤਮਕ ਰੂਪ ਦੇਣਾ ਸ਼ੁਰੂ ਕੀਤਾ ਜਿਸ ਦਾ ਸੁਭਾਵਿਕ ਪ੍ਰਭਾਵ ਦੂਜੇ ਸਿਲਸਿਲਿਆਂ ਦੇ ਸੂਫ਼ੀਆਂ 'ਤੇ ਵੀ ਪਿਆ।

ਖ਼ਵਾਜਾ ਦੀ ਸ਼ਖ਼ਸੀਅਤ ਚਮਤਕਾਰੀ ਅੰਦਾਜ਼ ਵਾਲੀ ਸੀ ਅਤੇ ਉਹ ਉੱਚ ਚਰਿੱਤਰ ਦੇ ਧਾਰਨੀ ਸਨ। ਉਨ੍ਹਾਂ ਦੇ ਜੀਵਨ ਸੰਬੰਧੀ ਗੱਲਾਂ ਵੱਖਰੇ ਤੌਰ 'ਤੇ ਪਹਿਲਾਂ ਦਿੱਤੀਆਂ ਗਈਆਂ ਹਨ। ਉਹ ਲਾਹੌਰ ਅਤੇ ਦਿੱਲੀ ਹੁੰਦੇ ਹੋਏ ਅਜਮੇਰ ਪੁੱਜੇ ਸਨ। ਮਗਰੋਂ ਸਾਰਾ ਜੀਵਨ ਇੱਥੇ ਹੀ ਰਹੇ। ਇੱਥੇ ਲੋਕਾਂ ਨੇ ਵੱਡੀ ਸੰਖਿਆ ਵਿਚ ਉਨ੍ਹਾਂ ਤੋਂ ਰੂਹਾਨੀ ਲਾਭ ਉਠਾਇਆ। ਇਸ ਸੰਬੰਧ ਵਿਚ ਕੁਤਬੁੱਦੀਨ ਐਬਕ ਰਾਹੀਂ ਨਿਯੁਕਤ ਕੀਤੇ ਅਜਮੇਰ ਦੇ ਦਰੋਗਾ ਮੀਰ ਸੱਯਦ ਹੁਸੈਨ ਮਸ਼ਹਦੀ ਖ਼ਿੰਗਸਵਾਰ ਦਾ ਜ਼ਿਕਰ ਜ਼ਰੂਰੀ ਜਾਪਦਾ ਹੈ। ਇਹ ਮੁਹੰਮਦ ਗ਼ੌਰੀ ਦੀਆਂ ਫ਼ੌਜਾਂ ਨਾਲ ਹਿੰਦੁਸਤਾਨ ਆਏ ਸਨ ਅਤੇ ਖ਼ਵਾਜਾ ਦੇ ਬਹੁਤ ਵੱਡੇ

---

4. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 190.
5. *ਉਹੀ*, ਪੰ. 193.

ਸ਼ਰਧਾਲੂ ਸਨ। ਇਹ ਮਸਲਕ[6] ਦੇ ਤੌਰ 'ਤੇ 'ਸ਼ੀਆ' ਮੁਸਲਮਾਨ ਸਨ, ਪਰ ਇਨ੍ਹਾਂ ਦੇ ਮਨ ਵਿਚ ਵਿਸ਼ਵਾਸ ਤੇ ਸੰਪ੍ਰਦਾਇ ਦੇ ਆਧਾਰ ਤੇ ਕਿਸੇ ਵੀ ਤਰ੍ਹਾਂ ਦਾ ਭੇਦ ਭਾਵ ਨਹੀਂ ਸੀ। ਇਹ ਕਹਿੰਦੇ ਸਨ ਕਿ ਇਨਸਾਨਾਂ ਦੀ ਪਹਿਚਾਣ ਸਿਰਫ਼ ਇਹ ਹੈ ਕਿ ਉਹ ਇਨਸਾਨ ਹੈ ਤੇ ਹਰ ਇਕ ਇਨਸਾਨ ਨੂੰ ਰੱਬ ਵੱਲੋਂ ਆਪਣੇ ਅਕੀਦੇ ਤੇ ਮਜ਼ਹਬ ਨਾਲ ਜਿਊਂਣ ਦੀ ਆਜ਼ਾਦੀ ਹਾਸਲ ਹੈ। ਕੁਰਆਨ ਵੀ ਇਸ ਸੰਬੰਧ ਵਿਚ ਇਹੀ ਕਹਿੰਦਾ ਹੈ ਕਿ ਧਰਮ ਦੇ ਮਾਮਲੇ ਵਿਚ ਕਿਸੇ ਕਿਸਮ ਦੀ ਜ਼ੋਰ ਜ਼ਬਰਦਸਤੀ ਨਹੀਂ ਕੀਤੀ ਜਾ ਸਕਦੀ। ਸੱਯਦ ਦੇ ਇਸ ਦ੍ਰਿਸ਼ਟੀਕੋਣ ਦਾ ਪ੍ਰਭਾਵ ਲੋਕਾਂ ਦੇ ਮਨਾਂ ਉੱਤੇ ਪਿਆ ਤੇ ਚਿਸ਼ਤੀ ਸਿਲਸਿਲਾ ਇਸ ਖੇਤਰ ਵਿਚ ਇਨ੍ਹਾਂ ਰਾਹੀਂ ਖ਼ੂਬ ਫੈਲਿਆ। ਉਨ੍ਹਾਂ ਦੇ ਇਸ ਪ੍ਰਭਾਵ ਨੂੰ ਵੇਖਦਿਆਂ ਬਹੁਤੇ ਲੋਕ ਈਰਖਾ ਦੀ ਅੱਗ ਵਿਚ ਸੜਨ ਲੱਗੇ। ਜਦੋਂ ਇਨ੍ਹਾਂ ਦੇ ਮੁਰਸ਼ਿਦ ਖ਼ਵਾਜਾ ਮੁਈਨੁੱਦੀਨ ਚਿਸ਼ਤੀ (ਰ) ਅਜਮੇਰ ਵਿਚ ਅਕਾਲ ਚਲਾਣਾ ਕਰ ਗਏ ਤਾਂ ਦੁਸ਼ਮਣਾਂ ਨੇ ਦਰੋਗਾ ਸੱਯਦ ਮਸ਼ਹਦੀ ਨੂੰ ਕਿਲ੍ਹੇ ਵਿਚ ਘੇਰ ਕੇ ਸ਼ਹੀਦ ਕਰ ਦਿੱਤਾ। ਇਨ੍ਹਾਂ ਦਾ ਮਜ਼ਾਰ ਤਾਰਾਗੜ੍ਹ ਦੇ ਗੰਜ-ਏ-ਸ਼ਹੀਦਾਨ ਵਿਚ ਅੱਜ ਵੀ ਲੋਕਾਂ ਦੀ ਅਕੀਦਤ-ਉ-ਮੁਹੱਬਤ ਦਾ ਜ਼ਿੰਦਾ ਸਬੂਤ ਹੈ।[7]

ਖ਼ਵਾਜਾ ਦੇ ਮਸ਼ਹੂਰ ਖ਼ਲੀਫ਼ਿਆਂ ਵਿਚ ਸ਼ੇਖ਼ ਹਮੀਦੁੱਦੀਨ ਨਾਗੌਰੀ ਅਤੇ ਕੁਤਬੁੱਦੀਨ ਬਖ਼ਤਿਆਰ ਕਾਕੀ ਬਹੁਤ ਮਸ਼ਹੂਰ ਸਨ। ਬਾਬਾ ਫ਼ਰੀਦ ਜਦੋਂ ਹਜ਼ਰਤ ਬਖ਼ਤਿਆਰ ਕਾਕੀ ਦੀ ਮੁਰੀਦੀ ਵਿਚ ਰਾਹ-ਏ-ਸਲੂਕ ਦੀਆਂ ਮੰਜ਼ਿਲਾਂ ਤੈਅ ਕਰ ਰਹੇ ਸਨ ਤਾਂ ਖ਼ਵਾਜਾ ਮੁਈਨੁੱਦੀਨ ਚਿਸ਼ਤੀ ਆਪਣੇ ਖ਼ਲੀਫ਼ਾ ਖਵਾਜਾ ਬਖ਼ਤਿਆਰ ਕਾਕੀ ਕੋਲ ਦਿੱਲੀ ਆਉਂਦੇ ਰਹਿੰਦੇ ਸਨ। ਇੰਨ੍ਹੀ ਦਿਨੀਂ ਸ਼ੇਖ਼ ਫ਼ਰੀਦ ਵੀ ਹਜ਼ਰਤ ਮੁਈਨੁੱਦੀਨ ਚਿਸ਼ਤੀ ਤੋਂ ਰੂਹਾਨੀ ਲਾਭ ਉਠਾਉਂਦੇ ਸਨ। ਇਸ ਤਰ੍ਹਾਂ ਬਾਬਾ ਫ਼ਰੀਦ ਵੀ ਖ਼ਵਾਜਾ ਮੁਈਨੁੱਦੀਨ ਦੇ ਗ਼ੈਰ ਰਸਮੀ ਮੁਰੀਦ ਸਨ।[8]

## ਦਰਵੇਸ਼ ਹਮੀਦੁੱਦੀਨ ਨਾਗੌਰੀ ਚਿਸ਼ਤੀ (ਰ.)

ਸ਼ੇਖ਼ ਹਮੀਦੁੱਦੀਨ ਨਾਗੌਰੀ(ਰ.) ਨੇ ਨਾਗੌਰ (ਰਾਜਸਥਾਨ) ਵਿਚ ਰਹਿ ਕੇ ਰਾਜਪੂਤਾਂ ਵਿਚ ਚਿਸ਼ਤੀ ਸਿਲਸਿਲੇ ਨੂੰ ਆਮ ਕੀਤਾ। ਇਹ 'ਸੁਲਤਾਨੁੱਤਾਰੀਕੀਨ' ਭਾਵ ਤਿਆਗੀਆਂ ਤੇ ਸਿਰਮੌਰ ਦੇ ਲਕਬ ਨਾਲ ਮਸ਼ਹੂਰ ਸਨ। ਇਹ ਦਰਵੇਸ਼ੀ ਬਾਰੇ ਕਈ

---

6. ਮਸਲਕ ਤੋਂ ਭਾਵ ਕਿਸੇ ਖ਼ਾਸ ਕਿਸਮ ਦੇ ਵਿਸ਼ਵਾਸ ਤੇ ਧਾਰਮਿਕ ਰਸਮਾਂ ਤੋਂ ਹੈ। 'ਸ਼ੀਆ' ਤੇ 'ਸੁੰਨੀ' ਮੁਸਲਮਾਨਾਂ ਵਿਚਕਾਰ ਇਸਲਾਮ ਦੇ ਬੁਨਿਆਦੀ ਵਿਸ਼ਵਾਸ ਤੇ ਸਿੱਖਿਆਵਾਂ ਬਾਰੇ ਕੋਈ ਮਤਭੇਦ ਨਹੀਂ ਹਨ ਪਰ ਕੁਝ ਗੱਲਾਂ 'ਤੇ ਅਮਲ (Practice) ਕਰਦਿਆਂ ਇਕ ਦੂਜੇ ਤੋਂ ਕੁਝ ਅੱਡ, ਤਰੀਕਾ ਅਪਣਾਉਂਦੇ ਹਨ। ਇਸੀ ਭਿੰਨਤਾ ਕਰਕੇ ਦੋ ਵੱਖ ਮਸਲਕ ਬਣ ਗਏ ਪਰ ਮੁਸਲਮਾਨ ਦੀ ਹੈਸੀਅਤ ਤੋਂ ਦੋਵਾਂ ਵਿਚ ਕੋਈ ਅੰਤਰ ਨਹੀਂ ਹੈ।
7. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 210.
8. *ਉਹੀ*, ਪੰ. 204-207.

   ਤਫ਼ਸੀਲ ਲਈ ਵੇਖੋ ; Sirdar Ikbal Ali Shah, *Islamic Sufism;*, W.D. Begg, *The Big five Sufis of India & Pakistan;* Saiyid Athar Abbas Rizvi, *Ibid.*

ਕਿਤਾਬਾਂ ਦੇ ਲੇਖਕ ਵੀ ਸਨ, ਜਿਨ੍ਹਾਂ ਵਿਚ *ਉਸੂਲਤੱਰੀਕਾ* ਬਹੁਤ ਮਸ਼ਹੂਰ ਸੀ। ਅਬਦੁਲ ਹੱਕ ਮੁਹੱਦਿਸ ਦੇਹਲਵੀ (ਰ) ਨੇ ਆਪਣੀ ਮਸ਼ਹੂਰ ਕਿਤਾਬ *ਅਖ਼ਬਾਰ-ਉਲ-ਅਖ਼ਿਆਰ* ਵਿਚ ਇਸ ਕਿਤਾਬ ਦਾ ਬਹੁਤ ਉਪਯੋਗ ਕੀਤਾ ਹੈ। ਸ਼ੇਖ਼ ਨੇ ਆਪਣੀ ਇਸ ਕਿਤਾਬ ਵਿਚ ਦਰਵੇਸ਼ ਹਮੀਦੁੱਦੀਨ ਨਾਗੌਰੀ ਦੀ ਸ਼ਾਇਰੀ ਅਤੇ ਉਸ ਖ਼ਤ-ਓ-ਕਿਤਾਬਤ ਦਾ ਵੀ ਜ਼ਿਕਰ ਕੀਤਾ ਹੈ ਜਿਹੜੀ ਉਨ੍ਹਾਂ ਅਤੇ ਸ਼ੇਖ਼ ਬਹਾਉੱਦੀਨ ਜ਼ਕਰੀਆ ਮੁਲਤਾਨੀ ਦੇ ਦਰਮਿਆਨ ਚੱਲੀ ਸੀ। ਇਸ ਖ਼ਤ-ਓ-ਕਿਤਾਬਤ ਦਾ ਜ਼ਿਕਰ *ਸਿਅਰ-ਉਲ-ਔਲੀਆ* ਵਿਚ ਵੀ ਮਿਲਦਾ ਹੈ। ਇਸ ਵਿਚ ਤਸੱਵੁਫ਼ ਦੇ ਅਹਿਮ ਮਸਲਿਆਂ ਬਾਰੇ ਗੰਭੀਰ ਵਿਚਾਰ ਕੀਤਾ ਗਿਆ ਹੈ।[9]

ਸ਼ੇਖ਼ ਹਮੀਦੁੱਦੀਨ ਨਾਗੌਰੀ ਦੇ ਪੀਰ ਭਾਈ ਸੱਯਦ ਅਲਾਉੱਦੀਨ ਚਿਸ਼ਤੀ ਵੀ ਬਹੁਤ ਵੱਡੇ ਦਰਵੇਸ਼ ਸਨ। ਕੁਝ ਲੇਖਕਾਂ ਦਾ ਖ਼ਿਆਲ ਹੈ ਕਿ ਇਹ ਸੱਯਦ ਮਸਹਦੀ ਦੇ ਹਕੀਕੀ ਭਰਾ ਸਨ। ਜੋ ਵੀ ਹੋਵੇ ਮੁਰਸ਼ਿਦ ਮੁਈਨੁੱਦੀਨ ਚਿਸ਼ਤੀ ਨੇ ਉਨ੍ਹਾਂ ਨੂੰ ਖ਼ਾਨ ਦੇਸ਼ ਦੇ ਮਸ਼ਹੂਰ ਸ਼ਹਿਰ 'ਨੰਦਬਾਰ' ਭੇਜਿਆ ਸੀ। ਇਹ ਸ਼ਹਿਰ ਗੁਜਰਾਤ ਦੀ ਲਾਗਲੀ ਸਰਹੱਦ ਤੇ ਵਸਿਆ ਹੋਇਆ ਸੀ ਜਿੱਥੇ ਅੱਜ ਵੀ ਉਨ੍ਹਾਂ ਦਾ ਮਜ਼ਾਰ ਬਣਿਆ ਹੋਇਆ ਹੈ। ਇਸ ਸ਼ਹਿਰ ਨਾਲ ਸੰਬੰਧਿਤ ਹੋਣ ਕਰਕੇ ਇਨ੍ਹਾਂ ਨੂੰ ਸੱਯਦ ਅਲਾਉੱਦੀਨ ਨੰਦਬਾਰੀ ਵੀ ਕਹਿੰਦੇ ਹਨ। ਇਨ੍ਹਾਂ ਨੇ ਇੱਥੇ ਲੋਕਾਂ ਵਿਚ ਚਿਸ਼ਤੀ ਸਿਲਸਿਲੇ ਨੂੰ ਪ੍ਰਚਲਿਤ ਕੀਤਾ ਅਤੇ ਉਨ੍ਹਾਂ ਵਿਚ ਪਰਉਪਕਾਰ, ਸੇਵਾਭਾਵ ਤੇ ਮਾਨਵ ਪ੍ਰੇਮ ਦੀ ਭਾਵਨਾ ਨੂੰ ਜਗਾਇਆ। ਨਾਗੌਰ ਵਿਚ ਇਨ੍ਹਾਂ ਦੇ ਗੁਜ਼ਾਰੇ ਵਾਸਤੇ ਕੇਵਲ ਇਕ ਵਿੱਘਾ ਜ਼ਮੀਨ ਸੀ। ਜਦੋਂ ਸਰਕਾਰ ਨੇ ਇਨ੍ਹਾਂ ਨੂੰ ਹੋਰ ਜ਼ਮੀਨ ਤੇ ਧਨ ਦੇਣ ਦੀ ਪੇਸ਼ਕਸ਼ ਕੀਤੀ ਤਾਂ ਇਨ੍ਹਾਂ ਨੇ ਕਿਹਾ ਕਿ ਮੇਰੇ ਗੁਜ਼ਾਰੇ ਵਾਸਤੇ ਇਹੀ ਜ਼ਮੀਨ ਕਾਫ਼ੀ ਹੈ।[10]

## ਖ਼ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ (ਰ.)

ਖ਼ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ(ਰ.) ਦਿੱਲੀ ਵਿਚ ਖਵਾਜਾ ਕੁਤਬੁੱਦੀਨ ਚਿਸ਼ਤੀ ਅਜਮੇਰੀ ਦੇ ਉਤਰਾਧਿਕਾਰੀ ਸਨ। ਇਸ ਖੇਤਰ ਵਿਚ ਚਿਸ਼ਤੀ ਸਿਲਸਿਲਾ ਉਨ੍ਹਾਂ ਰਾਹੀਂ ਖ਼ੂਬ ਫੈਲਿਆ। ਸੁਲਤਾਨ ਸ਼ਮਸ਼ੁੱਦੀਨ ਇਲਤੁਤਮਿਸ ਤੇ ਉਨ੍ਹਾਂ ਦੀ ਪਰਜਾ ਅੰਧ ਵਿਸ਼ਵਾਸ ਦੀ ਹੱਦ ਤੱਕ ਉਨ੍ਹਾਂ ਦੀ ਅਕੀਦਤਮੰਦ ਸੀ। ਇਹ ਤੁਰਕਿਸਤਾਨ ਦੇ ਸ਼ਹਿਰ 'ਊਸ਼' ਵਿਚ ਪੈਦਾ ਹੋਏ ਸਨ। ਅਜੇ ਅਠਾਰ੍ਹਾਂ ਮਹੀਨਿਆਂ ਦੇ ਹੀ ਸਨ ਕਿ ਇਨ੍ਹਾਂ ਦੇ ਪਿਤਾ 'ਕਮਾਲੁੱਦੀਨ ਅਹਿਮਦ ਮੂਸਾ' ਦਾ ਇੰਤਕਾਲ ਹੋ ਗਿਆ। ਕਮਾਲੁੱਦੀਨ 'ਊਸ਼' ਦੇ ਮਸ਼ਹੂਰ ਲੋਕਾਂ ਵਿਚੋਂ ਸਨ। ਮਾਂ ਨੇ ਪੂਰੀ ਜ਼ਿੰਮੇਵਾਰੀ ਨਾਲ ਇਨ੍ਹਾਂ ਦਾ ਪਾਲਣ-ਪੋਸ਼ਣ ਕੀਤਾ। ਇਨ੍ਹਾਂ ਦੀ ਸਿੱਖਿਆ ਦਾ ਚੰਗਾ ਇੰਤਜ਼ਾਮ ਕੀਤਾ। ਬਚਪਨ ਤੋਂ ਹੀ ਇਨ੍ਹਾਂ ਦਾ ਰੁਝਾਨ ਰੱਬੀ ਬੰਦਗੀ ਵਲ ਸੀ। ਇਹ ਉਚੇਰੀ ਸਿੱਖਿਆ ਗ੍ਰਹਿਣ ਕਰਨ ਤੇ ਕਿਸੇ ਪੀਰ-ਏ-ਕਾਮਿਲ ਦੀ ਤਲਾਸ਼ ਵਿਚ ਬਗ਼ਦਾਦ ਵੱਲ ਤੁਰ ਪਏ ਜਿਥੇ ਇਨ੍ਹਾਂ ਦੀ ਮੁਲਾਕਾਤ ਖ਼ਵਾਜਾ ਮੁਈਨੁੱਦੀਨ ਚਿਸ਼ਤੀ ਨਾਲ ਹੋਈ। ਇਨ੍ਹਾਂ ਦੀ ਮੁਰੀਦੀ ਵਿਚ ਇਨ੍ਹਾਂ ਨੇ ਰਾਹ-ਏ-ਸਲੂਕ ਦੀਆਂ ਮੰਜ਼ਿਲਾਂ ਤੈਅ

---

9. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 211

10. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 212; ਖ਼ਲੀਕ ਅਹਿਮਦ ਨਿਜ਼ਾਮੀ, *ਤਾਰੀਖ਼-ਏ-ਮਸ਼ਾਇਖ਼-ਚਿਸ਼ਤ*, ਪੰ.147.

ਕੀਤੀਆਂ। ਜਦੋਂ ਖ਼ਵਾਜਾ ਮੁਈਨੁੱਦੀਨ ਚਿਸ਼ਤੀ ਹਿੰਦੁਸਤਾਨ ਆ ਗਏ ਤਾਂ ਇਹ ਵੀ ਆਪਣੇ ਗੁਰੂ ਦੀ ਮੁਹੱਬਤ ਵਿਚ ਹਿੰਦੁਸਤਾਨ ਆ ਗਏ। ਆਉਂਦਿਆਂ ਰਸਤੇ ਵਿਚ ਕੁਝ ਦਿਨ ਮੁਲਤਾਨ ਵਿਖੇ ਸ਼ੇਖ਼ ਬਹਾਉੱਦੀਨ ਜ਼ਕਰੀਆ (ਰ) ਕੋਲ ਰਹੇ। ਫਿਰ ਦਿੱਲੀ ਆ ਗਏ ਅਤੇ ਮੁਰਸ਼ਿਦ ਦੇ ਹੁਕਮ ਨਾਲ ਇੱਥੇ ਸਥਾਈ ਤੌਰ 'ਤੇ ਰਹਿਣ ਲੱਗੇ। ਸੁਲਤਾਨ ਨੇ ਇਨ੍ਹਾਂ ਦਾ ਨਿੱਘਾ ਸੁਆਗਤ ਕੀਤਾ। ਇੱਥੇ ਇਨ੍ਹਾਂ ਦੀ ਪ੍ਰਸਿੱਧੀ ਇੰਨੀ ਵਧੀ ਕਿ ਕੁਝ ਹੀ ਦਿਨਾਂ ਵਿਚ ਹਜ਼ਾਰਾਂ ਲੋਕ ਇਨ੍ਹਾਂ ਦੇ ਸ਼ਰਧਾਲੂ ਬਣ ਗਏ। ਸੁਲਤਾਨ ਨੇ ਇਨ੍ਹਾਂ ਨੂੰ ਸ਼ੇਖ਼-ਉਲ-ਇਸਲਾਮ ਦਾ ਅਹੁਦਾ ਦੇਣ ਦੀ ਪੇਸ਼ਕਸ਼ ਕੀਤੀ ਜਿਸ ਨੂੰ ਲੈਣ ਤੋਂ ਇਨ੍ਹਾਂ ਨੇ ਇਨਕਾਰ ਕਰ ਦਿੱਤਾ।[11] ਬਾਅਦ ਵਿਚ ਇਹ ਅਹੁਦਾ ਖ਼ਵਾਜਾ ਮੁਈਨੁੱਦੀਨ ਦੇ ਇਕ ਹੋਰ ਮੁਰੀਦ ਸ਼ੇਖ਼ ਸੁਗ਼ਰਾ ਨੂੰ ਦਿੱਤਾ ਗਿਆ। ਕਾਕੀ (ਰ) ਅਨੁਸਾਰ ਸਾਧਨਾ ਲਈ ਸ਼ੁੱਧ ਆਚਰਨ ਜ਼ਰੂਰੀ ਹੈ ਅਤੇ ਸਾਧਕ ਨੂੰ ਹਜ਼ਰਤ ਮੁਹੰਮਦ(ਸ.) ਦੇ ਉੱਚੇ ਆਚਰਨ ਦਾ ਅਨੁਸਰਨ ਕਰਨਾ ਚਾਹੀਦਾ ਹੈ। ਸ਼ਰੀਅਤ ਅਤੇ ਤਰੀਕਤ ਵਿਚ ਸਰੀਰ ਅਤੇ ਆਤਮਾ ਜਿਹਾ ਸੰਬੰਧ ਹੈ। ਇਸ ਲਈ ਸੂਫ਼ੀ ਵਾਸਤੇ ਸ਼ਰੀਅਤ ਦੀ ਪਾਬੰਦੀ ਜ਼ਰੂਰੀ ਹੈ।

ਸ਼ੇਖ਼ ਬਖ਼ਤਿਆਰ ਕਾਕੀ (ਰ) ਨੂੰ ਸਮਾਅ ਭਾਵ ਸੰਗੀਤ ਵਿਚ ਗਹਿਰੀ ਦਿਲਚਸਪੀ ਸੀ। ਇਸੇ ਕਰਕੇ ਸ਼ੇਖ਼-ਉਲ-ਇਸਲਾਮ ਨਿਜ਼ਾਮੁੱਦੀਨ ਸੁਗ਼ਰਾ ਨਾਲ ਉਨ੍ਹਾਂ ਦੀ ਅਣਬਣ ਰਹਿੰਦੀ ਸੀ, ਕਿਉਂਕਿ ਸੁਗ਼ਰਾ ਸਮਾਅ ਨੂੰ ਪਸੰਦ ਨਹੀਂ ਕਰਦੇ ਸਨ। ਹਜ਼ਰਤ ਕਾਕੀ ਚਿਸ਼ਤੀ (ਰ) ਦੇ ਜ਼ਮਾਨੇ ਵਿਚ ਦਿੱਲੀ ਵਿਖੇ 'ਸਮਾਅ' ਦਾ ਅਦੁੱਤੀ ਮਾਹੌਲ ਬਣ ਗਿਆ ਸੀ ਕਿਉਂਕਿ ਸੁਲਤਾਨ ਇਲਤੁਤਮਿਸ਼ ਵੀ ਸਮਾਅ ਦੇ ਦੀਵਾਨੇ ਸਨ। ਖ਼ਵਾਜਾ ਕਾਕੀ(ਰ.) ਦੇ ਸ਼ਾਗਿਰਦ ਅਤੇ ਨਾਗੌਰ ਦੇ ਕਾਜ਼ੀ ਹਮੀਦੁੱਦੀਨ ਵੀ ਨਾਗੌਰ ਤੋਂ ਦਿੱਲੀ ਆ ਗਏ ਸਨ, ਜਿਹੜੇ ਸਮਾਅ ਦੇ ਮਤਵਾਲੇ ਸਨ।[12]

ਸ਼ੇਖ਼ ਨੂੰ 'ਸਮਾਅ' ਦਾ ਇੰਨਾ ਸ਼ੌਕ ਸੀ ਕਿ ਉਹ 'ਸਮਾਅ' ਸੁਣਦੇ-ਸੁਣਦੇ 'ਹਾਲ' ਵਿਚ ਆ ਜਾਂਦੇ ਸਨ। 27 ਸਤੰਬਰ, 1235 ਈ. ਵਿਚ ਸਮਾਅ ਸੁਣਦੇ-ਸੁਣਦੇ 'ਹਾਲ' ਦੀ ਅਵਸਥਾ ਵਿਚ ਹੀ ਉਹ ਅਕਾਲ ਚਲਾਣਾ ਕਰ ਗਏ। ਇੰਤਕਾਲ ਤੋਂ ਪਹਿਲਾਂ ਹੀ ਉਹ ਵਸੀਅਤ ਕਰ ਗਏ ਸਨ ਕਿ ਉਹਨਾਂ ਦਾ 'ਜਾਮਾ' 'ਮੁਸੱਲਾ' 'ਆਸਾ' ਅਤੇ 'ਨਅਲੈਨ' ਭਾਵ ਚੋਲਾ, ਮੁਸੱਲਾ, ਸੋਟਾ ਅਤੇ ਜੁੱਤੇ ਆਦਿ ਉਹਨਾਂ ਦੇ ਖ਼ਲੀਫ਼ਾ ਸ਼ੇਖ਼ ਫ਼ਰੀਦੁੱਦੀਨ ਭਾਵ ਬਾਬਾ ਫ਼ਰੀਦ ਨੂੰ ਦੇ ਦਿੱਤੇ ਜਾਣ[13] ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਉਨ੍ਹਾਂ ਦੇ ਇੰਤਕਾਲ ਮਗਰੋਂ ਸੁਲਤਾਨ ਇਲਤੁਤਮਿਸ ਜਿਹੜਾ ਉਨ੍ਹਾਂ ਦਾ ਬਹੁਤ ਵੱਡਾ ਸ਼ਰਧਾਲੂ ਸੀ, ਨੇ ਉਨ੍ਹਾਂ ਦੀ

---

11. *ਫ਼ਵਾਇਦ-ਉਲ-ਫ਼ੁਵਾਦ*, ਪੰ. 63; *ਸਿਅਰ-ਉਲ-ਔਲੀਆ (ਉਰਦੂ)*, ਪੰ. 46; *ਸਿਅਰ-ਉਲ-ਆਰਿਫ਼ੀਨ*, ਪੰ. 27; ਹਵਾਲਾ *ਆਬ-ਏ-ਕੌਸਰ*, ਪੰ. 213-214; ਡਾ. ਨਰੇਸ਼, *ਉਹੀ*, ਪੰ. 60; Saiyid Athar Abbas Rizvi, Abid., P. 133-135।
12. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 215.
13. ਫ਼ਵਾਇਦ-ਉਲ-ਫ਼ੁਵਾਦ, ਪੰ. 187; ਹਵਾਲਾ: *ਆਬ-ਏ-ਕੌਸਰ*, ਪੰ. 217; S.A.A. Rizvi, *ibid.*, P. 138।

ਯਾਦ ਵਿਚ ਦਿੱਲੀ ਦੇ ਕੁਤਬਮੀਨਾਰ ਦੀ ਤਾਮੀਰ ਕੀਤੀ ਸੀ।[14]

**ਬਾਬਾ ਸ਼ੇਖ਼ ਫ਼ਰੀਦ (ਰ.)**

ਸ਼ੇਖ਼ ਫ਼ਰੀਦ(ਰ.) ਆਪਣੇ ਜ਼ਮਾਨੇ ਦੇ ਮਸ਼ਹੂਰ ਦਰਵੇਸ਼ ਸਨ। ਇਨ੍ਹਾਂ ਦਾ ਰੂਹਾਨੀ ਸੰਬੰਧ ਚਿਸ਼ਤੀ ਸੂਫ਼ੀ ਸਿਲਸਿਲੇ ਨਾਲ ਰਿਹਾ ਹੈ। ਇਸ ਦਰਵੇਸ਼ ਦਾ ਨਾਂ ਪੰਜਾਬੀ ਦੇ ਸੂਫ਼ੀ ਫ਼ਕੀਰ ਕਵੀਆਂ ਵਿਚ ਸਭ ਤੋਂ ਪਹਿਲਾਂ ਲਿਆ ਜਾਂਦਾ ਹੈ। ਇਨ੍ਹਾਂ ਨੂੰ ਕੇਵਲ ਇਸ ਕਰਕੇ ਯਾਦ ਨਹੀਂ ਕੀਤਾ ਜਾਂਦਾ ਕਿ ਇਨ੍ਹਾਂ ਨੇ ਪੰਜਾਬੀ ਕਾਵਿ-ਪਰੰਪਰਾਂ ਦੀ ਨੀਂਹ ਰੱਖੀ, ਸਗੋਂ ਇਸ ਕਰਕੇ ਵੀ ਯਾਦ ਕੀਤਾ ਜਾਂਦਾ ਹੈ ਕਿ ਇਹ ਨੀਂਹ ਇਨਸਾਨੀਅਤ ਦੇ ਮਹਾਨ ਆਦਰਸ਼ਾਂ 'ਤੇ ਰੱਖੀ। ਸ਼ਾਇਦ ਇਹੀ ਕਾਰਨ ਹੈ ਕਿ ਫ਼ਰੀਦ ਬਾਣੀ ਨੂੰ ਸੂਫ਼ੀ ਫਕੀਰਾਂ ਦੀ ਬਾਣੀ ਵਿਚ ਅਹਿਮ ਮੁਕਾਮ ਹਾਸਲ ਹੈ। ਇਸ ਬਾਣੀ ਨੂੰ ਗੁਰੂ ਨਾਨਕ ਦੇਵ ਜੀ ਦੀ ਪਾਰਖੂ ਨਜ਼ਰ ਨੇ ਪਰਖਿਆ ਅਤੇ ਗੁਰੂ ਅਰਜਨ ਦੇਵ ਜੀ ਨੇ ਇਸ ਨੂੰ ਸਤਿਕਾਰ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤਾ। ਇਹ ਬਾਣੀ ਆਪਣੇ ਕੁਝ ਵਿਸ਼ੇਸ਼ ਗੁਣਾਂ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤੀ ਗਈ ਹੈ। ਇਹ ਭਾਸ਼ਾਈ ਪੱਖੋਂ ਸਮਕਾਲੀ ਲੋਕਾਂ ਦੀ ਆਮ ਜ਼ਬਾਨ ਰਹੀ ਹੈ। ਇਸ ਵਿਚ ਵਰਤੇ ਗਏ ਪ੍ਰਤੀਕ ਬਿੰਬ, ਅਲੰਕਾਰ, ਮੁਹਾਵਰੇ ਅਤੇ ਕਾਵਿ ਸ਼ੈਲੀ ਦੇ ਦੂਜੇ ਪੱਖ ਬੇਹਦ ਸੰਤੁਲਿਤ ਅਤੇ ਸਾਰਥਕ ਹਨ। ਆਤਮਿਕ ਪੱਖੋਂ ਇਸ ਵਿਚ ਉੱਚ ਕੋਟੀ ਦਾ ਸਦਾਚਾਰ, ਭਰਪੂਰ ਆਸ਼ਾਵਾਦ, ਭਗਤੀ ਅਤੇ ਸੂਫ਼ੀ ਰਹੱਸਵਾਦ ਦੇ ਮੂਲ ਤੱਤ ਭਰੇ ਹੋਏ ਹਨ।

ਇਸ ਮਹਾਨ ਦਰਵੇਸ਼ ਦਾ ਅਸਲ ਨਾਂ ਮਸਊਦ ਸੀ। ਇਨ੍ਹਾਂ ਦੀਆਂ ਸਿਫ਼ਤਾਂ ਕਰਕੇ ਇਨ੍ਹਾਂ ਨੂੰ ਫ਼ਰੀਦ ਭਾਵ ਬੇਮਿਸਾਲ ਕਿਹਾ ਜਾਣ ਲੱਗਿਆ। ਮਗਰੋਂ ਇਨ੍ਹਾਂ ਨੂੰ ਗੰਜ-ਏ-ਸ਼ਕਰ ਭਾਵ ਮਿੱਠਤ ਦੀ ਖਾਨ ਆਖਿਆ ਜਾਣ ਲੱਗਿਆ। ਹੁਣ ਸ਼੍ਰੋਮਣੀ ਸੂਫ਼ੀ ਹੋਣ ਕਰਕੇ ਸੂਫ਼ੀ ਇਤਿਹਾਸ ਸੰਬੰਧੀ ਫ਼ਾਰਸੀ ਅਤੇ ਉਰਦੂ ਦੀਆਂ ਕਿਤਾਬਾਂ ਵਿਚ ਇਨ੍ਹਾਂ ਦਾ ਨਾਂ ਸਤਿਕਾਰ ਨਾਲ 'ਸ਼ੇਖ਼ ਬਾਬਾ ਫ਼ਰੀਦ ਗੰਜ-ਏ-ਸ਼ਕਰ' ਲਿਖਿਆ ਜਾਂਦਾ ਹੈ। ਇਹ ਉਚੀ ਸ਼ਖ਼ਸੀਅਤ 1173 ਈਂ ਵਿਚ ਪਿੰਡ ਕੋਠੇਵਾਲ, ਜ਼ਿਲਾ ਮੁਲਤਾਨ ਵਿਖੇ ਸ਼ੇਖ਼ ਜਮਾਲੁੱਦੀਨ ਸੁਲੇਮਾਨ ਅਤੇ ਮਾਤਾ ਮਰੀਅਮ ਦੇ ਘਰ ਪ੍ਰਕਾਸ਼ਮਾਨ ਹੋਈ।

ਬਾਬਾ ਫ਼ਰੀਦ ਦੇ ਵੱਡੇ ਵਡੇਰਿਆਂ ਦਾ ਸੰਬੰਧ ਕਾਬੁਲ ਨਾਲ ਸੀ। ਇਨ੍ਹਾਂ ਦਾ ਖ਼ਾਨਦਾਨ ਚੰਗੇਜ਼ ਖਾਂ ਦੇ ਹਮਲਿਆਂ ਤੋਂ ਤੰਗ ਆ ਕੇ ਕਾਬੁਲ ਤੋਂ ਹਿੰਦੁਸਤਾਨ ਆ ਗਿਆ ਸੀ। ਇੱਥੇ ਇਨ੍ਹਾਂ ਦਾ ਦਾਦਾ ਕਾਜ਼ੀ ਸੁਐਬ ਮੁਲਤਾਨ ਦੇ ਕਾਜ਼ੀ ਦੀ ਸਹਾਇਤਾ ਨਾਲ ਕੋਠੇਵਾਲ ਦੇ ਕਾਜ਼ੀ ਮੁਕੱਰਰ ਹੋਏ। ਇਸ ਤਰ੍ਹਾਂ ਇਨ੍ਹਾਂ ਦਾ ਖ਼ਾਨਦਾਨ ਹਮੇਸ਼ਾ ਲਈ ਭਾਰਤ ਦਾ ਵਸਨੀਕ ਬਣ ਗਿਆ।

ਬਾਬਾ ਫ਼ਰੀਦ ਦੀ ਮੁੱਢਲੀ ਸਿੱਖਿਆ ਕੋਠੇਵਾਲ ਵਿਖੇ ਹੀ ਹੋਈ। ਮਗਰੋਂ ਵਧੇਰੇ ਸਿੱਖਿਆ ਹਾਸਲ ਕਰਨ ਲਈ ਮੁਲਤਾਨ ਚਲੇ ਗਏ। 16 ਸਾਲ ਦੀ ਉਮਰ ਵਿਚ ਫ਼ਰੀਦ ਜੀ ਆਪਣੇ ਮਾਪਿਆਂ ਨਾਲ ਹੱਜ ਕਰਨ ਲਈ ਮੱਕਾ ਗਏ। ਉੱਥੋਂ ਵਾਪਸੀ ਉਪਰੰਤ ਉੱਚ ਇਸਲਾਮੀ ਸਿੱਖਿਆ ਹਾਸਲ ਕਰਨ ਲਈ ਕਾਬੁਲ ਚਲੇ ਗਏ। ਵਿਦਿਆਰਥੀ ਜੀਵਨ ਦੇ

---

14. Sir Wolseley, The Cambrige History of India, Vol. III, P. 55; ਸਿਅਰ-ਉਲ-ਆਰਿਫ਼ੀਨ, ਪੰ. 20-22 ਹਵਾਲਾ : *ਆਬ-ਏ-ਕੌਸਰ*, ਪੰ. 215.

ਕਾਲ ਵਿਚ ਹੀ ਫ਼ਰੀਦ ਜੀ ਦੀ ਮੁਲਾਕਾਤ ਸ਼ੇਖ਼ ਕੁਤਬੁੱਦੀਨ ਬਖ਼ਤਿਆਰ ਕਾਕੀ(ਰ.) ਨਾਲ ਹੋਈ। ਆਪ ਨੇ ਕੁਝ ਸਮਾਂ ਉਨ੍ਹਾਂ ਦੇ ਨਾਲ ਗੁਜ਼ਾਰਿਆ। *ਸਿਅਰ-ਉਲ-ਆਰਫ਼ੀਨ* ਦੇ ਹਵਾਲੇ ਤੋਂ ਪਤਾ ਚਲਦਾ ਹੈ ਕਿ ਆਪ ਖ਼ਵਾਜਾ ਬਖ਼ਤਿਆਰ(ਰ.) ਦੇ ਦਿੱਲੀ ਵੱਲ ਸਫ਼ਰ ਦੇ ਦੌਰਾਨ ਤਿੰਨ ਮੰਜ਼ਿਲਾਂ ਦੇ ਸਫ਼ਰ ਤੱਕ ਨਾਲ ਰਹੇ। ਮਗਰੋਂ ਸ਼ੇਖ਼ ਨੇ ਆਖਿਆ ਕਿ ਤੁਸੀਂ ਸੂਫ਼ੀਵਾਦ ਵਿਚ ਦਾਖ਼ਲ ਹੋਣ ਤੋਂ ਪਹਿਲਾ ਆਪਣੀ ਤਾਲੀਮ ਮੁਕੰਮਲ ਕਰ ਲਵੋ ਅਤੇ ਇਸ ਸੁਝਾਅ ਨਾਲ ਆਪ ਨੂੰ ਵਾਪਸ ਤੋਰ ਦਿੱਤਾ।[15] ਫ਼ਰੀਦ ਜੀ ਨੇ ਸ਼ੇਖ਼ ਦੇ ਸੁਝਾਅ 'ਤੇ ਪੂਰੀ ਤਰ੍ਹਾਂ ਅਮਲ ਕੀਤਾ। ਪੰਜ ਵਰ੍ਹਿਆਂ ਤੱਕ ਕੰਧਾਰ ਵਿਚ ਪੂਰੇ ਧਿਆਨ ਨਾਲ ਤਾਲੀਮ ਹਾਸਲ ਕਰਨ ਵਿਚ ਲੱਗੇ ਰਹੇ। ਉਪਰੰਤ ਆਪਣੇ ਮੁਰਸ਼ਿਦ ਕੋਲ ਪੁੱਜੇ ਅਤੇ ਸੂਫ਼ੀ ਸਾਧਨਾਵਾਂ ਵਿਚ ਲੀਨ ਹੋ ਗਏ। ਰਿਵਾਇਤਾਂ ਅਨੁਸਾਰ ਇੱਥੇ ਆਪ ਲਗਭਗ ਬਾਰਾਂ ਵਰ੍ਹਿਆਂ ਤੱਕ ਮੁਰਸ਼ਿਦ ਦੀ ਸੇਵਾ ਵਿਚ ਰਹੇ। ਦਿੱਲੀ ਦੇ ਇਸ ਕਾਲ ਵਿਚ ਸ਼ੇਖ਼ ਕੁਤਬੁੱਦੀਨ ਦੇ ਮੁਰਸ਼ਿਦ ਅਤੇ ਭਾਰਤ ਵਿਚ ਚਿਸ਼ਤੀ ਸਿਲਸਿਲੇ ਦੇ ਬਾਨੀ ਖ਼ਵਾਜਾ ਮੁਈਨੁੱਦੀਨ ਚਿਸ਼ਤੀ ਅਜਮੇਰੀ ਵੀ ਆਉਂਦੇ ਰਹਿੰਦੇ ਸਨ। ਬਾਬਾ ਫ਼ਰੀਦ ਉਨ੍ਹਾਂ ਤੋਂ ਵੀ ਰੂਹਾਨੀ ਬਰਕਤਾਂ ਹਾਸਲ ਕਰਦੇ ਸਨ। ਇਕ ਵਾਰੀ ਉਨ੍ਹਾਂ ਨੇ ਵੇਖਿਆ ਕਿ ਫ਼ਰੀਦ ਤਪ-ਤਿਆਗ ਵਿਚ ਬਹੁਤ ਰੁਝੇ ਹੋਏ ਹਨ ਤਾਂ ਉਨ੍ਹਾਂ ਕਿਹਾ, 'ਬਾਬਾ ਬਖ਼ਤਿਆਰ ਇਸ ਮੁਰੀਦ ਨੂੰ ਕਦੋਂ ਤੱਕ ਤਪੱਸਿਆ ਦੀ ਭੱਠੀ ਵਿਚ ਸਾੜੋਗੇ? ਆਓ ਇਨ੍ਹਾਂ ਲਈ ਰੂਹਾਨੀ ਬਖਸ਼ਿਸ਼ਾਂ ਕਰੀਏ।" ਅਤੇ ਦੋਵਾਂ ਨੇ ਮਿਲ ਕੇ ਫ਼ਰੀਦ ਨੂੰ ਅਸੀਸਾਂ ਦਿੱਤੀਆਂ। ਇਸ ਅਵਸਰ ਤੇ ਖ਼ਵਾਜ਼ਾ ਮੁਈਨੁੱਦੀਨ ਨੇ ਕਿਹਾ ਕਿ ਫ਼ਰੀਦ ਅਜਿਹਾ ਸ਼ਾਹਬਾਜ਼ ਹੈ ਜਿਹੜਾ ਆਪਣਾ ਆਲ੍ਹਣਾ ਜੰਨਤ ਦੇ ਦਰਖ਼ਤਾਂ ਤੇ ਬਣਾਏਗਾ ਅਤੇ ਇਨ੍ਹਾਂ ਰਾਹੀਂ ਚਿਸ਼ਤੀ ਸਿਲਸਿਲਾ ਚਾਰੋਂ ਪਾਸੇ ਫੈਲੇਗਾ।

ਸ਼ੇਖ਼ ਫ਼ਰੀਦ ਨੇ ਜਦ ਮੁਰਸ਼ਿਦ ਕੋਲ ਰਹਿੰਦਿਆਂ ਸੂਫ਼ੀਵਾਦ ਦੇ ਸਾਰੇ ਮੁਕਾਮ ਹਾਸਲ ਕਰ ਲਏ ਤਾਂ ਮੁਰਸ਼ਿਦ ਨੇ ਇਨ੍ਹਾਂ ਨੂੰ ਆਪਣਾ ਖ਼ਲੀਫ਼ਾ ਥਾਪ ਦਿੱਤਾ। ਜਦ ਦਿੱਲੀ ਵਿਚ ਰਹਿੰਦਿਆਂ ਕਾਫ਼ੀ ਚਿਰ ਹੋ ਗਿਆ ਅਤੇ ਫ਼ਰੀਦ ਜੀ ਦੀ ਏਕਾਂਤ ਪਸੰਦ ਤਬੀਅਤ ਦਿੱਲੀ ਦੇ ਭੀੜ ਭੜੱਕੇ ਵਿਚ ਘਬਰਾਉਣ ਲੱਗੀ ਤਾਂ ਆਪ ਮੁਰਸ਼ਿਦ ਤੋਂ ਇਜਾਜ਼ਤ ਲੈ ਕੇ ਹਾਂਸੀ ਆ ਗਏ। ਨੇੜੇ ਹੋਣ ਕਰਕੇ ਇੱਥੋਂ ਮੁਰਸ਼ਿਦ ਕੋਲ ਆਉਂਦੇ ਜਾਂਦੇ ਰਹਿੰਦੇ ਸਨ। ਕਾਫ਼ੀ ਲੰਬੇ ਅਰਸੇ ਤੱਕ ਆਪ ਦਾ ਟਿਕਾਣਾ ਹਾਂਸੀ ਹੀ ਰਿਹਾ। ਜਦ ਮੁਰਸ਼ਿਦ ਦਾ ਇੰਤਕਾਲ ਹੋਇਆ ਤਾਂ ਮੁਰਸ਼ਿਦ ਦੇ ਆਦੇਸ਼ ਅਨੁਸਾਰ ਆਪ ਨੂੰ ਸਿਲਸਿਲੇ ਦਾ ਆਗੂ ਥਾਪਿਆ ਗਿਆ। ਮਜਬੂਰਨ ਆਪ ਨੂੰ ਮੁੜ ਦਿੱਲੀ ਆਉਣਾ ਪਿਆ। ਪਰ ਲੋਕਾਂ ਦੀ ਭੀੜ ਅਤੇ ਆਵਾਜਾਈ ਤੋਂ ਤੰਗ ਆ ਕੇ ਛੇਤੀ ਹੀ ਹਾਂਸੀ ਪਰਤ ਆਏ। ਜਦ ਇੱਥੇ ਵੀ ਉਨ੍ਹਾਂ ਦੀ ਸ਼ੋਹਰਤ ਬਹੁਤ ਫੈਲ ਗਈ ਅਤੇ ਵੱਡੀ ਸੰਖਿਆ ਵਿਚ ਲੋਕਾਂ ਦਾ ਹਜੂਮ ਰਹਿਣ ਲੱਗਿਆ ਤਾਂ ਆਪ ਆਪਣੇ ਵਤਨ ਕੋਠੇਵਾਲ ਪਰਤ ਆਏ। ਇੱਥੋਂ ਏਕਾਂਤ ਥਾਂ ਦੀ ਭਾਲ ਕਰਦੇ ਹੋਏ ਅਜੋਧਨ ਦੇ ਜੰਗਲਾਂ ਵਿਚ ਟਿਕਾਣਾ ਕੀਤਾ। ਹੁਣ ਆਪ ਦੀ ਬਰਕਤ ਕਰਕੇ ਇਸ ਖੇਤਰ ਨੂੰ ਪਾਕਪਟਨ ਭਾਵ ਪਵਿੱਤਰ ਖੇਤਰ ਕਿਹਾ ਜਾਂਦਾ ਹੈ। ਬਾਬਾ ਜੀ ਨੇ ਅਗਲਾ ਸਾਰਾ ਜੀਵਨ ਇੱਥੇ ਹੀ ਗੁਜ਼ਾਰਿਆ ਅਤੇ 1265 ਈਂ ਵਿਚ ਇਸ ਫ਼ਾਨੀ ਦੁਨੀਆ ਤੋਂ ਕੂਚ ਕੀਤਾ।

ਬਾਬਾ ਜੀ ਨੇ ਦਰਵੇਸ਼ੀ ਦੇ ਨਾਲ-ਨਾਲ ਚੰਗਾ ਸੰਸਾਰਿਕ ਅਤੇ ਵਿਵਾਹਿਕ ਜੀਵਨ ਵੀ

---

15. ਸਿਅਰ-ਉਲ-ਆਰਫ਼ੀਨ ਹਵਾਲਾ ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰਨਾ 217.

ਗੁਜ਼ਾਰਿਆ। ਪੁਸਤਕ *ਜਵਾਹਰ-ਏ-ਫ਼ਰੀਦੀ* ਦੇ ਹਵਾਲੇ ਅਨੁਸਾਰ ਆਪ ਨੇ ਚਾਰ ਸ਼ਾਦੀਆਂ ਕੀਤੀਆਂ। ਪਹਿਲੀ ਸ਼ਾਦੀ ਬੀਬੀ ਹੁਜਬੇਰਾ ਨਾਲ ਹੋਈ ਜਿਹੜੀ ਸੁਲਤਾਨ ਬਲਬਨ ਦੀ ਧੀ ਦੱਸੀ ਜਾਂਦੀ ਹੈ, ਪਰ ਖ਼ਲੀਕ਼ ਅਹਿਮਦ ਨਿਜ਼ਾਮੀ ਦੀ ਖੋਜ ਅਨੁਸਾਰ ਸੁਲਤਾਨ ਬਲਬਨ ਦੀ ਧੀ ਨਾਲ ਬਾਬਾ ਜੀ ਦੀ ਕੋਈ ਸ਼ਾਦੀ ਨਹੀਂ ਹੋਈ ਸੀ। ਦੂਜੀ ਸ਼ਾਦੀ ਬੀਬੀ ਸ਼ਾਰਦਾ ਨਾਲ ਹੋਈ, ਤੀਜੀ ਬੀਬੀ ਸ਼ਕਰ ਨਾਲ ਅਤੇ ਚੌਥੀ ਸ਼ਾਦੀ ਇਕ ਵਿਧਵਾ ਨਾਲ ਹੋਈ ਦੱਸੀ ਜਾਂਦੀ ਹੈ। ਬਾਬਾ ਜੀ ਦੇ ਪੰਜ ਪੁੱਤਰ ਅਤੇ ਤਿੰਨ ਲੜਕੀਆਂ ਸਨ। ਸ਼ੇਖ਼ ਬਦਰੁੱਦੀਨ ਸੁਲੇਮਾਨ ਸਭ ਤੋਂ ਵੱਡਾ ਪੁੱਤਰ ਸੀ ਜਿਹੜਾ ਉਨ੍ਹਾਂ ਦਾ ਜਾਨਸ਼ੀਨ ਬਣਿਆ ਅਤੇ ਖ਼ਾਨਗਾਹ ਦੇ ਕੰਮ ਅੱਗੋਂ ਜਾਰੀ ਰੱਖੇ।

ਸੂਫ਼ੀ ਦਰਵੇਸ਼ ਆਮ ਤੌਰ 'ਤੇ ਹੁਕਮਰਾਨਾਂ ਤੋਂ ਦੂਰ ਰਹਿਣਾ ਪਸੰਦ ਕਰਦੇ ਸਨ। ਚਿਸ਼ਤੀ ਸਿਲਸਿਲੇ ਦੇ ਦਰਵੇਸ਼ਾਂ ਦਾ ਤਾਂ ਇਹ ਅਸੂਲ ਹੀ ਬਣ ਗਿਆ ਸੀ ਕਿ ਦਰਵੇਸ਼ੀ ਲਈ ਇਹ ਜ਼ਰੂਰੀ ਹੈ ਕਿ ਰਾਜਨੀਤਿਕ ਮਸਲਿਆਂ ਤੋਂ ਬਿਲਕੁਲ ਦੂਰ ਰਿਹਾ ਜਾਵੇ। ਵੈਸੇ ਇਸਲਾਮ ਧਰਮ ਅਤੇ ਸਿਆਸਤ ਨੂੰ ਵੱਖ ਕਰਕੇ ਨਹੀਂ ਵੇਖਦਾ, ਪਰ ਇਹ ਅਸੂਲ ਦੱਸਦਾ ਹੈ ਕਿ ਸੂਫ਼ੀ ਹੁਕਮਰਾਨਾਂ ਦੀ ਦੁਨੀਆ ਪਰਸਤੀ ਤੋਂ ਖੁਸ਼ ਨਹੀਂ ਸਨ। ਇਸ ਕਰਕੇ ਇਹ ਹੁਕਮਰਾਨਾਂ ਖ਼ਿਲਾਫ਼ ਉਨ੍ਹਾਂ ਦਾ ਪ੍ਰਤੀਕਰਮ ਜਾਪਦਾ ਹੈ ਕਿਉਂਕਿ ਸੂਫ਼ੀਆਂ ਲਈ ਇਸਲਾਮ ਦਾ ਅਰਥ ਉੱਚਾ ਨੈਤਿਕ ਪੱਧਰ ਸੀ। ਉਹ ਸਮਝਦੇ ਸਨ ਕਿ ਇਸਲਾਮ ਕੋਈ ਅਜਿਹੀ ਤਾਕਤ ਨਹੀਂ ਹੈ ਜਿਸਨੇ ਕੇਵਲ ਮੁਲਕ ਜਿੱਤਣੇ ਅਤੇ ਹਕੂਮਤਾਂ ਕਾਇਮ ਕਰਨੀਆਂ ਹਨ, ਸਗੋਂ ਇਹ ਤਾਂ ਇਨਸਾਨ ਵਿਚ ਲੁਕੀਆਂ ਖੂਬੀਆਂ ਨੂੰ ਉਭਾਰਨ ਲਈ ਅਤੇ ਉੱਚੇ ਇਨਸਾਨੀ ਮੁਕਾਮ ਤੱਕ ਪਹੁੰਚਾਉਣ ਲਈ ਰੱਬੀ ਸੰਦੇਸ਼ ਹੈ। ਜਦੋਂ ਹੁਕਮਰਾਨਾਂ ਨੇ ਹਕੂਮਤ ਨੂੰ ਇਸਲਾਮੀ ਕਦਰਾਂ ਕੀਮਤਾਂ ਤੋਂ ਵਾਂਝਾ ਕਰ ਦਿੱਤਾ ਤਾਂ ਦਰਵੇਸ਼ ਤਬੀਅਤ ਲੋਕਾਂ ਨੇ ਵੀ ਉਨ੍ਹਾਂ ਤੋਂ ਮੂੰਹ ਮੋੜ ਲਿਆ। ਇਹੀ ਕਾਰਨ ਹੈ ਕਿ ਬਾਬਾ ਫ਼ਰੀਦ ਹਮੇਸ਼ਾ ਸਿਆਸੀ ਮਾਹੌਲ ਤੋਂ ਦੂਰ ਰਹਿੰਦੇ ਸਨ। ਉਹ ਦਿੱਲੀ ਨੂੰ ਛੱਡ ਕੇ ਹਾਂਸੀ ਆਏ। ਜਦ ਹਾਂਸੀ ਵਿਚ ਲੋਕਾਂ ਦੀ ਭੀੜ ਲੱਗਣ ਲੱਗੀ ਤਾਂ ਕੋਠੇਵਾਲ ਤੁਰ ਪਏ। ਉੱਥੋਂ ਦਾ ਮਾਹੌਲ ਵੀ ਜਦ ਰਾਸ ਨਾ ਆਇਆ ਤਾਂ ਅਜੋਧਨ ਆ ਵਸੇ। ਇਨ੍ਹਾਂ ਨੇ ਤੰਗੀ ਅਤੇ ਭੁੱਖ ਵਿਚ ਦਿਨ ਕੱਟਣੇ ਚੰਗੇ ਸਮਝੇ ਪ੍ਰੰਤੂ ਕਦੇ ਹੁਕਮਰਾਨਾਂ ਵੱਲ ਨਹੀਂ ਤਕਿਆ। ਜੇਕਰ ਸੁਲਤਾਨ ਸ਼ਮਸ਼ੁੱਦੀਨ ਇਲਤੁਤਮਿਸ਼ ਤੋਂ ਬਲਬਨ ਤੱਕ ਦੇ ਕਾਲ ਤੇ ਇਕ ਪੰਛੀ ਝਾਤ ਮਾਰੀ ਜਾਵੇ ਤਾਂ ਨਜ਼ਰ ਆਉਂਦਾ ਹੈ ਕਿ ਦੁਨੀਆ ਪ੍ਰਸਤ ਉਲਮਾ ਅਤੇ ਸਿਆਸਤਦਾਨਾਂ ਨੇ ਆਪਣੀ ਮਤਲਬ ਪ੍ਰਸਤੀ ਲਈ ਕਿਸ ਤਰ੍ਹਾਂ ਦੀ ਸਾਂਝ ਪੈਦਾ ਕਰ ਲਈ ਸੀ। ਇਸ ਲਈ ਬਾਬਾ ਫ਼ਰੀਦ ਜਿਹੇ ਰੂਹਾਨੀਅਤ ਪਸੰਦ ਬੰਦੇ ਲਈ ਇਸ ਤੋਂ ਕਿਨਾਰਾ ਕਰਨਾ ਹੀ ਚੰਗਾ ਸੀ।

ਬਾਬਾ ਜੀ ਨਾ ਕੇਵਲ ਸਿਆਸਤ ਤੋਂ ਖ਼ੁਦ ਦੂਰ ਰਹੇ ਸਗੋਂ ਆਪਣੇ ਮੁਰੀਦਾਂ ਨੂੰ ਵੀ ਦੂਰ ਰਹਿਣ ਲਈ ਆਖਿਆ। ਜਦ ਉਨ੍ਹਾਂ ਦੇ ਸ਼ਿਸ਼ ਸ਼ਈਦੀ ਮੌਲਾ ਨੇ ਅਜੋਧਨ ਤੋਂ ਦਿੱਲੀ ਜਾਣ ਲਈ ਇਜਾਜ਼ਤ ਮੰਗੀ ਤਾਂ ਆਪ ਨੇ ਭਾਰੀ ਮਨ ਨਾਲ ਇਜਾਜ਼ਤ ਦਿੱਤੀ ਅਤੇ ਨਸੀਹਤ ਕੀਤੀ ਕਿ ਆਪਣੇ ਆਪ ਨੂੰ ਹੁਕਮਰਾਨਾਂ ਤੋਂ ਦੂਰ ਰੱਖਣਾ। ਸਾਵਧਾਨ ਰਹੋ ਕਿ ਉਨ੍ਹਾਂ ਦਾ ਤੁਹਾਡੇ ਘਰ ਆਉਣਾ ਤੁਹਾਡੇ ਲਈ ਵੱਡੀ ਮੁਸੀਬਤ ਹੈ। ਜਿਸ ਦਰਵੇਸ਼ ਨੇ ਬਾਦਸ਼ਾਹਾਂ ਅਤੇ ਨਵਾਬਾਂ ਲਈ ਆਪਣੇ ਬੂਹੇ ਖੁੱਲ੍ਹੇ ਛੱਡ ਦਿੱਤੇ ਉਹ ਬਰਬਾਦ ਹੋ ਗਿਆ। ਜਦ ਸਈਦੀ ਮੌਲਾ ਨੇ ਇਸ ਨਸੀਹਤ ਤੇ ਧਿਆਨ ਨਹੀਂ ਦਿੱਤਾ ਤਾਂ ਉਹ ਮੁਸੀਬਤ ਦਾ ਸ਼ਿਕਾਰ ਬਣੇ।

ਬਾਬਾ ਫ਼ਰੀਦ ਭਾਵੇਂ ਖ਼ਾਨਗਾਹ ਵਿਚ ਸਬਰ ਅਤੇ ਸੰਤੋਖ ਨਾਲ ਗੁਰਬਤ ਭਰਿਆ

ਜੀਵਨ ਜੀਉਂਦੇ ਸਨ ਪਰ ਹੁਕਮਰਾਨ ਤਬਕੇ ਤੇ ਉਨ੍ਹਾਂ ਦਾ ਰੂਹਾਨੀ ਪ੍ਰਭਾਵ ਛਾਇਆ ਹੋਇਆ ਸੀ। ਸਮਕਾਲੀ ਹੁਕਮਰਾਨ ਸੁਲਤਾਨ ਨਸੀਰੁੱਦੀਨ ਉਨ੍ਹਾਂ ਨਾਲ ਮੁਲਾਕਾਤ ਕਰਨ ਲਈ ਅਜੋਧਨ ਆਉਂਣਾ ਚਾਹੁੰਦੇ ਸਨ। ਪ੍ਰੰਤੂ ਉਨ੍ਹਾਂ ਦੇ ਵਜ਼ੀਰ ਉਲੁਗਖ਼ਾਨ ਜਿਹੜਾ ਬਾਅਦ ਵਿਚ ਸੁਲਤਾਨ ਬਲਬਨ ਬਣਿਆ ਨੇ ਅਜੋਧਨ ਵਿਚ ਪਾਣੀ ਦੀ ਸਮੱਸਿਆ ਦੱਸੀ ਅਤੇ ਬਾਦਸ਼ਾਹ ਦੀ ਥਾਂ ਖੁਦ ਪ੍ਰਤੀਨਿਧੀ ਦੇ ਤੌਰ 'ਤੇ ਅਜੋਧਨ ਜਾਣ ਦਾ ਸੁਝਾਅ ਦਿੱਤਾ। ਸਿੱਟੇ ਵੱਜੋਂ ਉਲੁਗ ਖ਼ਾਨ ਸ਼ੇਖ਼ ਫਰੀਦ ਕੋਲ ਪੁੱਜਿਆ। ਜਾਣ ਸਾਰ ਹੀ ਉਨ੍ਹਾਂ ਦੇ ਪੈਰ ਚੁੰਮੇ ਅਤੇ ਸ਼ਾਹੀ ਨਜ਼ਰਾਨੇ ਪੇਸ਼ ਕੀਤੇ। ਨਜ਼ਰਾਨੇ ਵਿਚ ਚਾਰ ਪਿੰਡਾਂ ਦੀ ਜਗੀਰ ਅਤੇ ਨਕਦੀ ਸ਼ਾਮਲ ਸਨ। ਸ਼ੇਖ਼ ਦੇ ਸਵਾਲ ਕਰਨ ਤੇ ਉਨ੍ਹਾਂ ਦੱਸਿਆ ਕਿ ਜਗੀਰ ਆਪ ਜੀ ਦੇ ਲਈ ਹੈ ਅਤੇ ਨਕਦੀ ਮੁਰੀਦਾਂ ਵਾਸਤੇ ਹੈ। ਇਹ ਸੁਣਕੇ ਸ਼ੇਖ਼ ਹੱਸ ਪਏ। ਨਕਦੀ ਮੁਰੀਦਾਂ ਵਿਚ ਵੰਡ ਦਿੱਤੀ ਅਤੇ ਜਗੀਰ ਦੇ ਕਾਗਜ਼ ਵਾਪਸ ਮੋੜਦਿਆਂ ਕਿਹਾ ਇਸ ਦੇ ਹੋਰ ਬਹੁਤ ਤਲਬਗਾਰ ਮੌਜੂਦ ਹਨ।

ਸੁਲਤਾਨ ਬਲਬਨ ਨੂੰ ਬਾਬਾ ਫ਼ਰੀਦ ਨਾਲ ਡੂੰਘੀ ਅਕੀਦਤ ਕਾਇਮ ਹੋ ਗਈ ਸੀ। ਜਦ ਉਹ ਵਜ਼ੀਰ-ਏ- ਆਜ਼ਮ ਸਨ ਤਾਂ ਬਾਦਸ਼ਾਹ ਬਣਨ ਦੀ ਤਮੰਨਾ ਵਿਚ ਬੇਚੈਨ ਰਹਿੰਦੇ ਸਨ। ਉਹ ਚਾਹੁੰਦੇ ਸਨ ਕਿ ਸ਼ਾਹੀ ਗੱਦੀ ਹਾਸਲ ਕਰਨ ਲਈ ਬਾਬਾ ਫ਼ਰੀਦ ਉਨ੍ਹਾਂ ਦੀ ਰੂਹਾਨੀ ਮਦਦ ਕਰਨ। ਉਨ੍ਹਾਂ ਦੀ ਇਹ ਇੱਛਾ ਬਾਬਾ ਫ਼ਰੀਦ ਨੂੰ ਇਲਹਾਮ ਹੋ ਗਈ। ਜਦ ਉਹ ਬਾਬਾ ਜੀ ਕੋਲ ਆਸ਼ੀਰਵਾਦ ਹਾਸਲ ਕਰਨ ਲਈ ਪੁੱਜੇ ਤਾਂ ਉਨ੍ਹਾਂ ਨੇ ਇਕ ਰੁਬਾਈ (ਦੋ ਸ਼ੇਅਰ) ਵਿਚ ਜ਼ਵਾਬ ਦਿੱਤਾ। ਜਿਸ ਦਾ ਭਾਵ ਹੈ।

> 'ਫ਼ਰੀਦ', ਜਿਸ ਨੂੰ ਤੂੰ ਮਿਹਰਬਾਨ ਸਮਝਦਾ ਹੈ। ਉਹ ਕੋਈ ਫ਼ਰਿਸ਼ਤਾ ਨਹੀਂ ਹੈ। ਨਾ ਹੀ ਉਹ ਹੀਰੇ ਜਵਾਹਰਾਤ ਨਾਲ ਬਣਿਆ ਹੈ। ਉਨ੍ਹਾਂ ਨੇ ਇਹ ਮੁਕਾਮ ਖੁੱਲ੍ਹ ਦਿਲੀ ਅਤੇ ਦਾਨ ਨਾਲ ਹਾਸਲ ਕੀਤਾ ਹੈ ਤੂੰ ਖੁੱਲ੍ਹ ਦਿਲੀ ਅਤੇ ਖ਼ੈਰਾਤ ਦਾ ਰਸਤਾ ਫੜ੍ਹ। ਤੂੰ ਵੀ ਫ਼ਰੀਦ ਬਣ ਜਾਵੇਗਾ।[16]

ਬਾਬਾ ਫ਼ਰੀਦ ਦੀ ਇਹ ਦਰਵੇਸ਼ੀ ਸ਼ਾਨ ਸੀ ਕਿ ਉਹ ਕਦੇ ਵੀ ਪੈਸੇ ਨੂੰ ਹੱਥ ਨਹੀਂ ਲਾਉਂਦੇ ਸਨ। ਜਿਵੇਂ ਹੀ ਕੁਝ ਹਦੀਏ ਭਾਵ ਭੇਟਾਂ ਦੇ ਤੌਰ 'ਤੇ ਆਉਂਦਾ ਤਾਂ ਸ਼ਾਮ ਹੋਣ ਤੋਂ ਪਹਿਲਾਂ ਮੁਰੀਦਾਂ ਅਤੇ ਜ਼ਰੂਰਤਮੰਦਾਂ ਵਿਚ ਵੰਡ ਦਿੰਦੇ ਸਨ। ਇਸ ਸੰਬੰਧ ਵਿਚ *ਜਵਾਹਰ-ਏ-ਫ਼ਰੀਦੀ* ਨਾਂ ਦੀ ਪੁਸਤਕ ਵਿਚ ਦੱਸਿਆ ਗਿਆ ਹੈ ਕਿ ਇਕ ਵਾਰ ਜਦ ਬਲਬਨ ਨੇ ਇਕ ਥਾਲ ਤਿਨਕੇ *(ਸਿੱਕੇ)* ਹਦੀਏ ਦੇ ਤੌਰ 'ਤੇ ਭੇਜੇ ਤਾਂ ਸ਼ੇਖ਼ ਨੇ ਕਾਫ਼ੀ ਮਿੰਨਤਾਂ ਮਗਰੋਂ ਕਬੂਲ ਕੀਤੇ ਅਤੇ ਆਪਣੇ ਖ਼ਲੀਫ਼ਾ ਮੌਲਾਨਾ ਬਦਰੁੱਦੀਨ ਇਸਹਾਕ ਨੂੰ ਹੁਕਮ ਦਿੱਤਾ ਕਿ ਇਨ੍ਹਾਂ ਨੂੰ ਤੁਰੰਤ ਮੁਰੀਦਾਂ ਅਤੇ ਦੂਜੇ ਜ਼ਰੂਰਤ ਮੰਦਾਂ ਵਿਚ ਵੰਡ ਦਿਓ ਪਰ ਦਿਨ ਪਹਿਲਾ ਹੀ ਛੁਪ ਜਾਣ ਕਾਰਨ ਖ਼ਲੀਫ਼ਾ ਨੇ ਅਗਲੇ ਦਿਨ ਵੰਡਣ ਦੀ ਇੱਛਾ ਪ੍ਰਗਟ ਕੀਤੀ। ਪਰੰਤੂ ਸ਼ੇਖ਼ ਆਪਣੇ ਜਮਾਅਤ ਖ਼ਾਨੇ ਨੂੰ ਸ਼ਾਹੀ ਤੋਹਫ਼ਿਆਂ ਦਾ ਸਟੋਰ ਹਾਊਸ ਬਣਾਉਣ ਲਈ ਤਿਆਰ ਨਹੀਂ ਹੋਏ ਅਤੇ ਮੁੜ ਤੁਰੰਤ ਵੰਡਣ ਲਈ ਹੁਕਮ ਦਿੱਤਾ। ਮੌਲਾਨਾ ਨੇ ਹੁਕਮ ਦੀ ਪਾਬੰਦੀ ਕੀਤੀ ਅਤੇ ਵੰਡਣਾ ਸ਼ੁਰੂ ਕੀਤਾ। ਕੰਮ ਖ਼ਤਮ ਹੋਣ ਉਪਰੰਤ ਮੌਲਾਨਾ ਜੀ ਦੀਵਾ ਬਾਲ ਕੇ ਇਹ ਵੇਖਣ ਲੱਗੇ ਕਿ ਕਿਤੇ ਕੋਈ ਪੈਸਾ ਬਚ ਤਾਂ ਨਹੀਂ ਗਿਆ। ਉਨ੍ਹਾਂ ਵੇਖਿਆ ਕਿ ਕੇਵਲ ਇਕ ਸਿੱਕਾ ਬਚ ਗਿਆ ਹੈ। ਉਨ੍ਹਾਂ ਨੇ ਉਹ ਚੁੱਕ ਕੇ ਆਪਣੀ ਪੱਗ ਵਿਚ ਇਹ

---

16. Khaliq Ahmad Nizami, *Life of Sheikh Farid-Uddin Ganj-i-Shakar*, 102.

ਸੋਚਦਿਆਂ ਪਾ ਲਿਆ ਕਿ ਸਵੇਰ ਕਿਸੇ ਜ਼ਰੂਰਤਮੰਦ ਨੂੰ ਦੇ ਦੇਵਾਂਗਾ। ਇਸ ਦੇ ਮਗਰੋਂ ਇਸ਼ਾਂ ਦੀ ਨਮਾਜ਼ (ਰਾਤ ਦੀ ਨਮਾਜ਼) ਦੀ ਅਗਵਾਈ ਲਈ ਬਾਬਾ ਫ਼ਰੀਦ ਮਸਜਿਦ ਵਿਚ ਆਏ। ਉਨ੍ਹਾਂ ਨੇ ਨਮਾਜ਼ ਸ਼ੁਰੂ ਕੀਤੀ ਅਤੇ ਵਿਚਕਾਰ ਹੀ ਤੋੜ ਦਿੱਤੀ। ਇਸੇ ਤਰ੍ਹਾਂ ਤਿੰਨ ਵਾਰ ਨਮਾਜ਼ ਸ਼ੁਰੂ ਕੀਤੀ ਅਤੇ ਵਿਚਕਾਰ ਹੀ ਤੋੜ ਦਿੱਤੀ। ਲੱਗਦਾ ਸੀ ਜਿਵੇਂ ਕੋਈ ਚੀਜ਼ ਉਨ੍ਹਾਂ ਦੇ ਦਿਲ 'ਤੇ ਭਾਰ ਜਿਹਾ ਪਾ ਰਹੀ ਹੈ। ਜਿਸ ਕਰਕੇ ਨਮਾਜ਼ ਵਿਚ ਵਿਘਨ ਪੈ ਜਾਂਦਾ ਸੀ। ਤੰਗ ਆ ਕੇ ਸ਼ੇਖ਼ ਨੇ ਮੌਲਾਨਾ ਬਦਰੁੱਦੀਨ ਤੋਂ ਪੁੱਛਿਆ, 'ਕੀ ਤੁਸੀਂ ਸਾਰੇ ਸਿੱਕੇ ਤਕਸੀਮ ਕਰ ਦਿੱਤੇ?' ਮੌਲਾਨਾ ਨੇ ਉੱਤਰ ਦਿੱਤਾ, 'ਜੀ ਹਾਂ, ਕੇਵਲ ਇਕ ਸਿੱਕਾ ਬਚ ਗਿਆ ਹੈ।' ਬਾਬਾ ਜੀ ਨੇ ਗੁੱਸੇ ਵਿਚ ਸਿੱਕਾ ਫੜਿਆ ਅਤੇ ਦੂਰ ਸੁੱਟ ਦਿੱਤਾ। ਮਗਰੋਂ ਪੂਰੀ ਤਸੱਲੀ ਨਾਲ ਨਮਾਜ਼ ਅਦਾ ਕੀਤੀ। ਰਿਵਾਇਤ ਹੈ ਕਿ ਇਸ ਘਟਨਾ ਮਗਰੋਂ ਪੂਰੀ ਰਾਤ ਬਾਬਾ ਫਰੀਦ ਰੱਬ ਤੋਂ ਅਸਤਗ਼ਫ਼ਾਰ ਭਾਵ ਖ਼ਿਮਾ ਮੰਗਦੇ ਰਹੇ ਕਿ ਉਸ ਨੇ ਸਿੱਕੇ ਨੂੰ ਹੱਥ ਵਿਚ ਕਿਉਂ ਫ਼ੜਿਆ।[17]

ਬਾਬਾ ਫ਼ਰੀਦ ਦੇ ਇਸੇ ਉੱਚੇ ਕਿਰਦਾਰ ਦੇ ਸਦਕੇ ਚਿਸ਼ਤੀ ਸਿਲਸਿਲਾ ਡੂੰਘੀਆਂ ਬੁਨਿਆਦਾਂ 'ਤੇ ਖੜਾ ਹੋਇਆ ਅਤੇ ਦੂਰ ਦੁਰਾਡੇ ਫੈਲਦਾ ਚਲਾ ਗਿਆ। ਉਨ੍ਹਾਂ ਨੇ ਸ਼ੇਖ਼ ਨਿਜ਼ਾਮੁੱਦੀਨ ਔਲੀਆ ਅਤੇ ਸ਼ੇਖ਼ ਸਾਬਿਰ ਕਲਿਅਰੀ ਵਰਗੇ ਮੁਰੀਦ ਅਤੇ ਖ਼ਲੀਫ਼ਾ ਪੈਦਾ ਕੀਤੇ ਜਿਨ੍ਹਾਂ ਨੇ ਸੂਫ਼ੀਵਾਦ ਨੂੰ ਇਕ ਅਵਾਮੀ ਤਹਿਰੀਕ ਬਣਾ ਦਿੱਤਾ। ਬਾਬਾ ਫ਼ਰੀਦ ਦੀ ਲਗਨ, ਸੰਜਮ ਅਤੇ ਸਖ਼ਤ ਅਨੁਸ਼ਾਸਨ ਨੇ ਚਿਸ਼ਤੀ ਸਿਲਸਿਲੇ ਦੀ ਸ਼ੋਹਰਤ ਨੂੰ ਹੋਰ ਵਧਾ ਦਿੱਤਾ। ਸਿੱਟੇ ਵੱਜੋਂ ਲੋਕ ਹਰ ਤਰਫ਼ ਤੋਂ ਆਪਣੀ ਰੂਹਾਨੀ ਸਰਬੁਲੰਦੀ ਲਈ ਸਿਲਸਿਲੇ ਵੱਲ ਵਧੇ।

ਖ਼ਲੀਕ ਅਹਿਮਦ ਨਿਜ਼ਾਮੀ ਦੀ ਖੋਜ ਅਨੁਸਾਰ ਬਾਬਾ ਫ਼ਰੀਦ ਦੇ ਮੁਰੀਦਾਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਇਕ ਤਾਂ ਆਮ ਮੁਰੀਦ ਅਤੇ ਦੂਜੇ ਖ਼ਾਸ ਮੁਰੀਦ ਸਨ। ਆਮ ਮੁਰੀਦਾਂ ਤੋਂ ਭਾਵ ਉਹ ਆਮ ਲੋਕ ਸਨ ਜਿਹੜੇ ਬਾਬਾ ਜੀ ਕੋਲ ਆਪਣੀ ਰੂਹਾਨੀ ਬਿਹਤਰੀ ਵਾਸਤੇ ਆਉਂਦੇ ਸਨ। ਕੁਝ ਸਮਾਂ ਉਨ੍ਹਾਂ ਦੇ ਕੋਲ ਰਹਿ ਕੇ ਮੁੜ ਆਪਣੇ ਕੰਮ ਧੰਦਿਆਂ ਵਿਚ ਰੁੱਝ ਜਾਂਦੇ ਸਨ। ਇਹ ਲੋਕ ਇਸਲਾਮ ਦੇ ਆਮ ਤੌਰ ਤਰੀਕਿਆਂ ਨੂੰ ਪੂਰਾ ਕਰਦਿਆਂ ਸੰਸਾਰਿਕ ਜੀਵਨ ਜੀਉਂਦੇ ਸਨ। ਬਾਬਾ ਜੀ ਵੀ ਇਨ੍ਹਾਂ ਤੋਂ ਸ਼ਰੀਅਤ ਦੀ ਆਮ ਪਾਬੰਦੀ ਤੋਂ ਇਲਾਵਾ ਹੋਰ ਉਮੀਦ ਨਹੀਂ ਰੱਖਦੇ ਸਨ। ਇਨ੍ਹਾਂ ਤੋਂ ਉਲਟ ਖ਼ਾਸ ਮੁਰੀਦ ਉਹ ਸਨ ਜਿਹੜੇ ਆਪਣਾ ਪੂਰਾ ਜੀਵਨ ਦਰਵੇਸ਼ੀ ਵਿਚ ਲਾਉਣਾ ਚਾਹੁੰਦੇ ਸਨ। ਬਾਬਾ ਜੀ ਉਨ੍ਹਾਂ ਦੀ ਰੂਹਾਨੀ ਤਰਬੀਅਤ ਇਸੇ ਅਨੁਸਾਰ ਕਰਦੇ ਸਨ। ਉਨ੍ਹਾਂ ਨੂੰ ਸ਼ਰੀਅਤ ਦੀ ਪਾਬੰਦੀ ਤੋਂ ਅੱਗੇ ਤਰੀਕਤ, ਹਕੀਕਤ ਅਤੇ ਮਾਰਫ਼ਤ ਤੱਕ ਪਹੁੰਚਾਉਂਦੇ ਸਨ। ਬਾਬਾ ਜੀ ਆਪਣੇ ਖ਼ਲੀਫ਼ੇ ਇਨ੍ਹਾਂ ਮੁਰੀਦਾਂ ਵਿਚੋਂ ਹੀ ਚੁਣਦੇ ਸਨ। ਇਨ੍ਹਾਂ ਵਾਸਤੇ ਖ਼ਾਸ ਕਿਸਮ ਦੀਆਂ ਨਸੀਹਤਾਂ ਕੀਤੀਆਂ ਜਾਂਦੀਆਂ ਸਨ। ਜਿਵੇਂ ਰੂਹਾਨੀ ਤਰੱਕੀ ਰੂਹ ਭਾਵ ਬਾਤਿਨ ਦੀ ਸਫ਼ਾਈ ਦਾ ਨਾਂ ਹੈ। ਇਹ ਰਿਵਾਇਤੀ ਇਬਾਦਤ ਨਾਲ ਹਾਸਲ ਨਹੀਂ ਹੋ ਸਕਦੀ। ਜੇਕਰ ਤੁਹਾਨੂੰ ਮਾਰਫ਼ਤ ਚਾਹੀਦੀ ਹੈ ਤਾਂ ਗੁੱਸਾ, ਈਰਖਾ ਅਤੇ ਨਫ਼ਰਤ ਨੂੰ ਮੁਕੰਮਲ ਤੌਰ 'ਤੇ ਦਿਲ ਤੋਂ ਕੱਢਣਾ ਪਵੇਗਾ। ਆਤਮਿਕ ਗਿਆਨ ਉਨ੍ਹਾਂ ਲੋਕਾਂ ਨੂੰ ਨਸੀਬ ਨਹੀਂ ਹੁੰਦਾ ਜਿਹੜੇ ਬਾਦਸ਼ਾਹਾਂ ਦੀ ਸੰਗਤ ਵਿਚ ਰਹਿੰਦੇ ਹਨ, ਕਿਉਂਕਿ ਉਨ੍ਹਾਂ ਦੀ ਜੀ ਹਜ਼ੂਰੀ ਇਨਸਾਨ ਦੇ

17. Khaliq Ahmad Nizami, *Ibid.*, p.102.

ਕਿਰਦਾਰ 'ਤੇ ਮਾੜਾ ਪ੍ਰਭਾਵ ਪਾਉਂਦੀ ਹੈ ਅਤੇ ਆਤਮਿਕ ਆਜ਼ਾਦੀ ਨੂੰ ਖ਼ਤਮ ਕਰ ਦਿੰਦੀ ਹੈ। ਅਮਾਨਤਾਂ ਅਤੇ ਸ਼ਾਹੀ ਬਖ਼ਸ਼ਿਸ਼ਾਂ ਰੂਹਾਨੀ ਤਰੱਕੀ ਦੇ ਰਸਤੇ ਤੋਂ ਭਟਕਾ ਦਿੰਦੀਆਂ ਹਨ। ਇਸ ਤਰ੍ਹਾਂ ਦੀਆਂ ਜ਼ਿੰਮੇਵਾਰੀਆਂ ਅਤੇ ਬਖਸ਼ਿਸ਼ਾਂ ਕਬੂਲ ਕਰਨ ਤੋਂ ਬਚਣਾ ਚਾਹੀਦਾ ਹੈ। ਇਸ ਦੁਨੀਆ ਵਿਚ ਝਗੜੇ ਕਰਨ ਦਾ ਸਮਾਂ ਨਹੀਂ ਹੈ। ਇਸ ਲਈ ਦੁਸ਼ਮਣਾਂ ਨੂੰ ਵੀ ਮਾਫ਼ ਕਰ ਦੇਣਾ ਚਾਹੀਦਾ ਹੈ। ਜ਼ਿੰਮੇਵਾਰੀਆਂ ਨੂੰ ਪੂਰੀਆਂ ਕਰਨ ਵਿਚ ਕਦੇ ਕਾਹਲ ਨਹੀਂ ਵਰਤਣੀ ਚਾਹੀਦੀ। ਸੂਫ਼ੀਵਾਦ ਦੇ ਰੂਹਾਨੀ ਰਸਤੇ 'ਤੇ ਤੁਰਨ ਲਈ ਇਸਲਾਮੀ ਸਿੱਖਿਆਵਾਂ ਦੀ ਸਮਝ ਸਭ ਤੋਂ ਪਹਿਲੀ ਸ਼ਰਤ ਹੈ। ਇਨ੍ਹਾਂ ਖ਼ਾਸ ਮੁਰੀਦਾਂ ਨੂੰ ਇਸ ਤਰ੍ਹਾਂ ਦੀਆਂ ਖਾਸ ਗੱਲਾਂ ਦੱਸੀਆਂ ਜਾਂਦੀਆਂ ਸਨ ਜਿਹੜੀ ਆਮ ਮੁਰੀਦਾਂ ਵਾਸਤੇ ਜ਼ਰੂਰੀ ਨਹੀਂ ਹੁੰਦੀਆਂ ਸਨ। ਇਹ ਨਸੀਹਤਾਂ ਬਾਬਾ ਫ਼ਰੀਦ ਸੰਬੰਧੀ ਪੁਸਤਕਾਂ ਜਿਵੇਂ *ਸੇਅਰ-ਉਲ-ਔਲੀਆ*, *ਫ਼ਵਾਇਦ-ਉਲ-ਫ਼ੁਵਾਦ* ਆਦਿ ਵਿਚ ਮੌਜੂਦ ਹਨ।[18]

ਖ਼ਾਸ ਮੁਰੀਦਾਂ ਨੂੰ ਕਿਉਂਕਿ ਕਠਿਨ ਤਪੱਸਿਆ ਤੋਂ ਲੰਘਣਾ ਪੈਂਦਾ ਸੀ। ਇਸ ਲਈ ਬਾਬਾ ਫ਼ਰੀਦ ਬਹੁਤ ਸੋਚ-ਸਮਝ ਅਤੇ ਖੋਜ ਪਰਖ ਉਪਰੰਤ ਲੋਕਾਂ ਨੂੰ ਮੁਰੀਦੀ ਦੇ ਇਸ ਤਬਕੇ ਵਿਚ ਸ਼ਾਮਲ ਕਰਦੇ ਸਨ। ਮਗਰੋਂ ਉਨ੍ਹਾਂ ਦੀ ਭਾਵਨਾਤਮਿਕ ਅਤੇ ਬੌਧਿਕ ਚੰਗੀ ਸਿਖਲਾਈ ਲਈ ਜੀਅ ਤੋੜ ਮਿਹਨਤ ਕਰਦੇ ਸਨ ਤਾਂ ਜੋ ਉਹ ਸਿਲਸਿਲੇ ਨੂੰ ਅੱਗੇ ਤੋਰਨ ਦੇ ਮੁਕੱਦਸ ਕੰਮ ਵਿਚ ਕੋਤਾਹੀ ਨਾ ਵਰਤਣ। ਇਸ ਸਿਖਲਾਈ ਦੀ ਝਲਕ ਹਜ਼ਰਤ ਨਿਜ਼ਾਮੁੱਦੀਨ ਦੇ ਜੀਵਨ ਵਿਚ ਖ਼ਾਸ ਤੌਰ 'ਤੇ ਨਜ਼ਰ ਆਉਂਦੀ ਹੈ। ਜਦੋਂ ਵੀ ਉਨ੍ਹਾਂ ਦੇ ਜਮਾਤਖ਼ਾਨੇ ਵਿਚ ਕੋਈ ਨਵੀਂ ਸਮੱਸਿਆ ਆਉਂਦੀ ਉਨ੍ਹਾਂ ਦਾ ਧਿਆਨ ਬਾਬਾ ਫ਼ਰੀਦ ਦੇ ਤੌਰ ਤਰੀਕਿਆਂ ਵੱਲ ਜਾਂਦਾ ਅਤੇ ਉਸੇ ਅਨੁਸਾਰ ਉਹ ਸਮੱਸਿਆਵਾਂ ਦਾ ਨਿਵਾਰਨ ਕਰਨ ਦੀ ਕੋਸ਼ਿਸ਼ ਕਰਦੇ।

ਬਾਬਾ ਫ਼ਰੀਦ ਦਾ ਇਹ ਮੰਨਣਾ ਸੀ ਕਿ ਜੇਕਰ ਮੁਰੀਦਾਂ ਦੀ ਬੌਧਿਕ ਤਰੱਕੀ ਮੁਹੱਬਤ ਤੋਂ ਪ੍ਰੇਰਿਤ ਨਹੀਂ ਹੈ ਅਤੇ ਉਸ ਤੇ ਈਮਾਨ ਦਾ ਨਿਯੰਤਰਨ ਨਹੀਂ ਹੈ ਤਾਂ ਉਹ ਨਾ ਪੱਖੀ ਸ਼ਕਤੀ ਬਣ ਜਾਵੇਗੀ ਅਤੇ ਸਮਾਜਿਕ ਜੀਵਨ ਵਿਚ ਲਾਹੇਵੰਦ ਨਹੀਂ ਹੋਵੇਗੀ। ਇਸੇ ਕਰਕੇ ਉਹ ਆਪਣੇ ਮੁਰੀਦਾਂ ਵਿਚ ਕੇਵਲ ਉਸ ਨੂੰ ਹੀ ਖ਼ਲੀਫ਼ਾ ਬਣਾਉਂਦੇ ਸਨ ਜਿਹੜਾ ਦਿਲ ਅਤੇ ਦਿਮਾਗ਼ ਦੀਆਂ ਖ਼ਾਸ ਯੋਗਤਾਵਾਂ ਦਾ ਮਾਲਕ ਹੁੰਦਾ ਸੀ। ਰੂਹਾਨੀਅਤ ਅਤੇ ਬੌਧਿਕ ਤੌਰ 'ਤੇ ਨਿਪੁੰਨ ਹੁੰਦਾ ਸੀ। ਜਦ ਉਨ੍ਹਾਂ ਨੇ ਸ਼ੇਖ਼ ਨਿਜ਼ਾਮੁੱਦੀਨ ਨੂੰ ਆਪਣਾ ਖ਼ਲੀਫ਼ਾ ਥਾਪਿਆ ਤਾਂ ਕਿਹਾ ਕਿ ਰੱਬ ਨੇ ਤੁਹਾਨੂੰ ਚੰਗੀ ਬੁੱਧੀ, ਗਿਆਨ ਅਤੇ ਰੱਬੀ ਪ੍ਰੇਮ ਦਿੱਤਾ ਹੈ। ਜਿਸ ਬੰਦੇ ਕੋਲ ਇਹ ਤਿੰਨ ਖ਼ੂਬੀਆਂ ਹੋਣ ਉਹ ਦਰਵੇਸ਼ਾਂ ਦੇ ਖ਼ਲੀਫ਼ਾ ਦੀਆਂ ਜ਼ਿੰਮੇਵਾਰੀਆਂ ਨੂੰ ਬਾਖ਼ੂਬੀ ਨਿਭਾ ਸਕਦਾ ਹੈ।

ਬਾਬਾ ਫ਼ਰੀਦ ਖਿਲਾਫ਼ਤ ਨਾਮਿਆਂ ਨੂੰ ਪੂਰੇ ਧਿਆਨ ਨਾਲ ਤਹਿਰੀਰ ਕਰਾਉਂਦੇ ਸਨ। *ਫ਼ਵਾਈਦ-ਉਲ-ਫ਼ੁਵਾਦ* ਵਿਚ ਅਮੀਰ ਖ਼ੁਰਦ ਨੇ ਸ਼ੇਖ਼ ਨਿਜ਼ਾਮੁੱਦੀਨ ਨੂੰ ਦਿੱਤੇ ਗਏ ਖ਼ਿਲਾਫ਼ਤਨਾਮੇ ਦੀ ਕਾਪੀ ਦਿੱਤੀ ਹੈ। ਜਿਸ ਤੋਂ ਜ਼ਾਹਿਰ ਹੁੰਦਾ ਹੈ ਕਿ ਬਾਬਾ ਜੀ ਆਪਣੇ ਰੂਹਾਨੀ ਮਿਸ਼ਨ ਵਿਚ ਕਿੰਨੇ ਰੁੱਝੇ ਹੋਏ ਸਨ। ਖਲੀਫ਼ਾ ਬਣਾਉਣ ਅਤੇ ਖ਼ਿਲਾਫ਼ਤ ਨਾਮਾ ਬਖ਼ਸ਼ਣ ਦਾ ਮਕਸਦ ਸਿਲਸਿਲੇ ਨੂੰ ਵਧੇਰੇ ਫ਼ੈਲਾਉਣਾ ਅਤੇ ਆਮ ਲੋਕਾਂ ਵਿਚ ਰੂਹਾਨੀਅਤ ਨੂੰ ਹੁੰਗਾਰਾ ਹੁੰਦਾ ਸੀ। ਬਾਬਾ ਜੀ ਨੇ ਆਪਣੇ ਮੁਰੀਦ ਅਤੇ ਖ਼ਲੀਫ਼ਾ ਬਦਰੁੱਦੀਨ ਇਸਹਾਕ

18. Khaliq Ahmad Nizami, *ibid.*, pp.90-91.

ਜਿਹੜਾ ਦਿੱਲੀ ਦਾ ਵਸਨੀਕ ਸੀ ਨੂੰ ਖ਼ਿਲਾਫ਼ਤਨਾਮਾ ਲਿਖਣ ਲਈ ਮੁਕੱਰਰ ਕੀਤਾ ਹੋਇਆ ਸੀ। ਇਕ ਹੋਰ ਸੀਨੀਅਰ ਮੁਰੀਦ ਜਮਾਲੁੱਦੀਨ ਹਾਂਸਵੀ ਜਿਹੜੇ ਹਾਂਸੀ ਦੇ ਰਹਿਣ ਵਾਲੇ ਸਨ, ਨੂੰ ਖ਼ਾਸ ਤੌਰ 'ਤੇ ਖ਼ਿਲਾਫ਼ਤ ਨਾਮਿਆਂ ਦੀ ਪੁਸ਼ਟੀ ਕਰਨ ਲਈ ਮੁਕੱਰਰ ਕੀਤਾ ਹੋਇਆ ਸੀ। ਉਂਝ ਕਿਸੇ ਵੀ ਮੁਰੀਦ ਨੂੰ ਖ਼ਿਲਾਫ਼ਤ ਬਖ਼ਸ਼ਣ ਤੋਂ ਪਹਿਲਾਂ ਸ਼ੇਖ਼ ਆਪਣੇ ਸੀਨੀਅਰ ਮੁਰੀਦਾਂ ਨਾਲ ਵਿਚਾਰ ਵਟਾਂਦਰਾ ਕਰਦੇ ਕਿ ਉਹ ਮੁਰੀਦ ਇਸ ਫ਼ਕੀਰ ਦੀ ਖ਼ਿਲਾਫ਼ਤ ਦਾ ਹੱਕਦਾਰ ਹੈ ਜਾਂ ਨਹੀਂ। ਪਰ ਜਮਾਲੁੱਦੀਨ ਹਾਂਸਵੀ ਨੂੰ ਬਹੁਤ ਪੁਰਾਣਾ ਅਤੇ ਤਜ਼ਰਬੇਕਾਰ ਮੁਰੀਦ ਹੋਣ ਕਰਕੇ ਇਹ ਹੱਕ ਹਾਸਲ ਸੀ ਕਿ ਜੇਕਰ ਉਹ ਕਿਸੇ ਖ਼ਿਲਾਫ਼ਤ ਨਾਮੇ ਦੀ ਪੁਸ਼ਟੀ ਨਹੀਂ ਕਰਦੇ ਸਨ ਤਾਂ ਖ਼ਿਲਾਫ਼ਤ ਰੱਦ ਕਰ ਦਿੱਤੀ ਜਾਂਦੀ ਸੀ।

ਬਾਬਾ ਫ਼ਰੀਦ ਲੋਕਾਂ ਨੂੰ ਮੁਰੀਦ ਬਣਾਉਣ ਵੇਲੇ ਵੀ ਖ਼ਾਸ ਕਿਸਮ ਦੀ ਅਹਤਿਆਤ ਵਰਤਦੇ ਸਨ। ਜਦ ਕਿਸੇ ਨੂੰ ਸਿਲਸਿਲੇ ਵਿਚ ਸ਼ਾਮਲ ਕਰਨਾ ਹੁੰਦਾ ਤਾਂ ਪਹਿਲਾਂ ਉਸ ਦੀ ਤਬੀਅਤ ਅਤੇ ਮਨੋਵਿਗਿਆਨੀ ਰੁਝਾਨ ਸੰਬੰਧੀ ਚੰਗੀ ਤਰ੍ਹਾਂ ਜਾਂਚ ਕਰ ਲੈਂਦੇ। ਜਦ ਇਹ ਯਕੀਨ ਹੋ ਜਾਂਦਾ ਕਿ ਉਹ ਪੂਰੇ ਮਨ ਨਾਲ ਰੂਹਾਨੀਅਤ ਵੱਲ ਤੁਰਨ ਦਾ ਪੱਕਾ ਨਿਸ਼ਚੇ ਕਰ ਚੁੱਕਿਆ ਹੈ ਤਾਂ ਉਸ ਨੂੰ ਸੂਰਾ-ਏ-ਫ਼ਾਤਿਹਾ ਪੜ੍ਹਨ ਲਈ ਆਖਦੇ, ਫਿਰ ਸੂਰਾ-ਏ-ਇਖ਼ਲਾਸ ਅਤੇ ਕੁਝ ਹੋਰ ਦੁਆਵਾਂ। ਫਿਰ ਉਹ ਸ਼ੇਖ਼ ਦੇ ਹੱਥ 'ਤੇ ਹੱਥ ਰੱਖ ਕੇ ਬੈਅਤ ਕਰਦਾ ਕਿ ਉਹ ਹਰ ਕੰਮ ਵਿਚ ਆਪਣੇ ਪੀਰ ਭਾਵ ਗੁਰੂ ਦੀ ਗੱਲ ਮੰਨੇਗਾ। ਸਿਲਸਿਲੇ ਵਿਚ ਆਪਣੇ ਤੋਂ ਸੀਨੀਅਰ ਲੋਕਾਂ ਦੀ ਕਦਰ ਕਰੇਗਾ। ਹਰ ਕੰਮ ਵਿਚ ਪੈਗ਼ੰਬਰ ਹਜ਼ਰਤ ਮੁਹੰਮਦ(ਸ.) ਦੇ ਤੌਰ ਤਰੀਕਿਆਂ ਦਾ ਪੂਰਾ ਖ਼ਿਆਲ ਰਖੇਗਾ। ਮਗਰੋਂ ਉਸ ਨੂੰ ਸਿਲਸਿਲੇ ਦੇ ਦੂਜੇ ਤੌਰ-ਤਰੀਕੇ ਦੱਸੇ ਜਾਂਦੇ। ਜਮਾਤ ਖ਼ਾਨੇ ਵਿਚ ਕੰਮ ਕਰਨ ਦੇ ਅਤੇ ਰਹਿਣ ਦੇ ਨਿਯਮ ਦੱਸੇ ਜਾਂਦੇ। ਜਦੋਂ ਉਹ ਪੂਰੀ ਤਰ੍ਹਾਂ ਖ਼ਾਨਗਾਹ ਦਾ ਹਿੱਸਾ ਬਣ ਜਾਂਦਾ ਅਤੇ ਦੂਜੇ ਮੁਰੀਦਾਂ ਵਾਂਗ ਦਰਵੇਸ਼ੀ ਦੇ ਰਾਹ 'ਤੇ ਤੁਰ ਪੈਂਦਾ ਤਾਂ ਸਿਲਸਿਲੇ ਵਿਚ ਉਸ ਦਾ ਦਾਖ਼ਲਾ ਮੁਕੰਮਲ ਕਰਨ ਲਈ 'ਖ਼ਿਰਕਾ' ਭਾਵ ਸੂਫ਼ੀ ਲਿਬਾਸ ਪਹਿਨਾਇਆ ਜਾਂਦਾ। ਇਹ ਲਿਬਾਸ ਬਖ਼ਸ਼ਣ ਵੇਲੇ ਸ਼ੇਖ਼ ਸੰਜਮਸ਼ੀਲਤਾ ਸੰਬੰਧੀ ਕੁਰਆਨ ਦੀਆਂ ਆਇਤਾਂ ਦਾ ਪਾਠ ਕਰਦੇ ਜਿਸ ਦਾ ਭਾਵ ਹੈ ਕਿ ਇਹ ਤਕਵਾ ਭਾਵ ਸੰਜਮਸ਼ੀਲਤਾ ਅਤੇ ਨੇਕੀ ਦਾ ਲਿਬਾਸ ਹੈ ਅਤੇ ਆਖ਼ਰਤ ਭਾਵ ਮਰਨ ਉਪਰੰਤ ਜੀਵਨ ਨੇਕ ਲੋਕਾਂ ਲਈ ਚੰਗਾ ਜੀਵਨ ਹੈ। ਉਪਰੰਤ ਮੁਰੀਦ ਨੂੰ ਕੁਝ ਨਸੀਹਤਾਂ ਕੀਤੀਆਂ ਜਾਂਦੀਆਂ। ਜਿਵੇਂ ਆਪਣੇ ਹੱਥਾਂ ਤੋਂ ਕਿਸੇ ਨੂੰ ਤਕਲੀਫ਼ ਨਾ ਪਹੁੰਚਾਉਣਾ। ਆਪਣੀ ਜ਼ਬਾਨ ਅਤੇ ਅੱਖਾਂ ਨੂੰ ਕਾਬੂ ਵਿਚ ਰੱਖਣਾ। ਆਪਣੇ ਮਨ ਨੂੰ ਪੂਰੀ ਤਰ੍ਹਾਂ ਰੱਬੀ ਉਪਾਸਨਾ ਵਿਚ ਲਾਈ ਰੱਖਣਾ ਅਤੇ ਪੂਰੇ ਧਿਆਨ ਨਾਲ ਵਾਸ਼ਨਾਵਾਂ 'ਤੇ ਕਾਬੂ ਕਰਨਾ।[19]

ਬਾਬਾ ਫ਼ਰੀਦ ਸੰਬੰਧੀ ਵਿਦਵਾਨਾਂ ਦਾ ਵਿਚਾਰ ਹੈ ਕਿ ਉਹ ਸਭ ਤੋਂ ਪਹਿਲੇ ਸੂਫ਼ੀ ਫ਼ਕੀਰ ਸਨ। ਜਿਨ੍ਹਾਂ ਸੰਬੰਧੀ ਨਿਸ਼ਚਿਤ ਜਾਣਕਾਰੀ ਮਿਲਦੀ ਹੈ ਕਿ ਉਨ੍ਹਾਂ ਨੇ ਦੂਜੇ ਧਰਮਾਂ ਦੇ ਭਗਤਾਂ ਅਤੇ ਸੰਤਾਂ ਨਾਲ ਤਾਲਮੇਲ ਬਣਾਉਣ ਦੀ ਬਕਾਇਦਾ ਤੌਰ 'ਤੇ ਸ਼ੁਰੂਆਤ ਕੀਤੀ ਸੀ। ਉਨ੍ਹਾਂ ਦੀ ਸੰਗਤ ਇਖ਼ਤਿਆਰ ਕੀਤੀ ਅਤੇ ਅੰਤਰ ਧਾਰਮਿਕ ਚਰਚੇ ਸ਼ੁਰੂ ਕੀਤੇ। ਇਸ ਤਰ੍ਹਾਂ ਇਕ ਦੂਜੇ ਦੇ ਧਾਰਮਿਕ ਵਿਚਾਰਾਂ ਨੂੰ ਸਮਝਣ ਅਤੇ ਸਮਝਾਉਣ ਦੀ ਕੋਸ਼ਿਸ਼

19. *ਸਿਅਰ-ਉਲ-ਔਲੀਆ*, ਪੰਨਾ 323, ਹਵਾਲਾ Khaliq Ahmad Nizami, *Ibid.*, p.53.

ਕੀਤੀ। ਹਿੰਦੂ ਜੋਗੀ ਆਮ ਤੌਰ 'ਤੇ ਉਨ੍ਹਾਂ ਦੀ ਖ਼ਾਨਗ਼ਾਹ ਤੇ ਆਉਂਦੇ ਜਾਂਦੇ ਰਹਿੰਦੇ ਸਨ। ਉਨ੍ਹਾਂ ਦੇ ਜਮਾਅਤ ਖ਼ਾਨੇ ਵਿਚ ਠਹਿਰਦੇ, ਨਾਲ ਖਾਂਦੇ ਪੀਂਦੇ ਅਤੇ ਗੱਲਬਾਤ ਕਰਦੇ। ਕਦੇ ਕਦੇ ਧਰਮ ਦੇ ਗੁੰਝਲਦਾਰ ਮਸਲਿਆਂ ਤੇ ਲੰਬੇ ਸਮੇਂ ਤੱਕ ਚਰਚਾ ਕਰਦੇ ਰਹਿੰਦੇ। ਇਸ ਤੋਂ ਜ਼ਾਹਿਰ ਹੁੰਦਾ ਹੈ ਕਿ ਬਾਬਾ ਫ਼ਰੀਦ ਧਾਰਮਿਕ ਸੰਕੀਰਨਤਾ ਨੂੰ ਪਸੰਦ ਨਹੀਂ ਕਰਦੇ ਸਨ। ਚਿਸ਼ਤੀ ਸਿਲਸਿਲੇ ਵਿਚ ਇਹ ਆਮ ਰਿਵਾਇਤ ਰਹੀ ਹੈ ਕਿ ਉਨ੍ਹਾਂ ਨੇ ਹਰ ਥਾਂ ਖੁੱਲ੍ਹ ਦਿਲੀ ਦਾ ਸਬੂਤ ਦਿੱਤਾ, ਕਿਉਂਕਿ ਉਨ੍ਹਾਂ ਦਾ ਯਕੀਨ ਸੀ ਕਿ ਧਾਰਮਿਕ ਵਿਸ਼ਵਾਸਾਂ ਅਤੇ ਆਸਥਾਵਾਂ ਇਨਸਾਨ ਦੇ ਆਪਣੇ ਅੰਤਰ ਮਨ ਨਾਲ ਸੰਬੰਧ ਰੱਖਦੀਆਂ ਹਨ। ਇਸ ਲਈ ਇਨ੍ਹਾਂ ਦੇ ਸੰਬੰਧ ਵਿਚ ਸੰਕੀਰਨ ਹੋਣਾ ਫ਼ਜ਼ੂਲ ਹੈ। ਇਸ ਨਜ਼ਰੀਏ ਕਾਰਨ ਵੱਡੀ ਸੰਖਿਆ ਵਿਚ ਗ਼ੈਰ ਮੁਸਲਿਮ ਲੋਕਾਈ ਉਨ੍ਹਾਂ ਵੱਲ ਆਕਰਸ਼ਿਤ ਹੋਈ ਅਤੇ ਉਨ੍ਹਾਂ ਦੇ ਤੌਰ ਤਰੀਕੇ ਇਖ਼ਤਿਆਰ ਕੀਤੇ। ਇਹ ਮੰਨਣਾ ਉਚਿਤ ਨਹੀਂ ਕਿ ਬਾਬਾ ਫ਼ਰੀਦ ਨੇ ਵੱਡੀ ਸੰਖਿਆ ਵਿਚ ਲੋਕਾਂ ਨੂੰ ਮੁਸਲਮਾਨ ਬਣਾਇਆ। ਦਰਵੇਸ਼ਾਂ ਦਾ ਮਕਸਦ ਕਦੇ ਵੀ ਕਿਸੇ ਵਿਸ਼ੇਸ਼ ਧਰਮ ਸੰਪ੍ਰਦਾਇ ਵਿਚ ਸੰਖਿਆ ਦਾ ਵਾਧਾ ਕਰਨਾ ਨਹੀਂ ਹੁੰਦਾ। ਉਨ੍ਹਾ ਲਈ ਮਹੱਤਤਾ ਸੱਚੇ ਮਨ ਅਤੇ ਰੱਬ ਨਾਲ ਰੂਹਾਨੀ ਸੰਬੰਧ ਉਸਾਰਨ ਦੀ ਹੁੰਦੀ ਹੈ। ਇਸ ਮਕਸਦ ਲਈ ਉਨ੍ਹਾਂ ਨੇ ਇਸਲਾਮੀ ਸਿਧਾਂਤਾਂ ਨੂੰ ਮਾਧਿਅਮ ਦੇ ਤੌਰ 'ਤੇ ਚੁਣਿਆ। ਕੁਦਰਤੀ ਤੌਰ 'ਤੇ ਉਨ੍ਹਾਂ ਨਾਲ ਸੰਬੰਧ ਰੱਖਣ ਵਾਲੇ ਲੋਕਾਂ ਨੇ ਵੀ ਉਹੀ ਸਿਧਾਂਤ ਅਪਣਾਏ। ਮਗਰੋਂ ਉਨ੍ਹਾਂ ਦੀ ਸੰਤਾਨ ਅਤੇ ਉਨ੍ਹਾਂ ਨਾਲ ਸੰਬੰਧਿਤ ਲੋਕ ਆਪਣੇ ਆਪ ਨੂੰ ਬਾਬਾ ਫ਼ਰੀਦ ਰਾਹੀਂ ਬਣੇ ਮੁਸਲਮਾਨ ਆਖਣ ਲੱਗੇ। ਇਸ ਦਾ ਮਤਲਬ ਇਹ ਨਹੀਂ ਹੈ ਕਿ ਬਾਬਾ ਫ਼ਰੀਦ ਮੁਸਲਮਾਨਾਂ ਦੀ ਸਿਆਸੀ ਅਤੇ ਸਮਾਜੀ ਜਥੇਬੰਦੀ ਲਈ ਆਪਣੀ ਰੂਹਾਨੀ ਪ੍ਰੇਰਨਾ ਦਾ ਇਸਤੇਮਾਲ ਕਰ ਰਹੇ ਸਨ। ਉਨ੍ਹਾਂ ਲਈ ਤਾਂ ਰੱਬ ਦੇ ਸਾਰੇ ਬੰਦੇ ਇਕ ਬਰਾਬਰ ਸਨ। ਇਹੀ ਕਾਰਨ ਹੈ ਕਿ ਜਦੋਂ ਤੱਕ ਬਾਬਾ ਫ਼ਰੀਦ ਜ਼ਿੰਦਾ ਰਹੇ ਉਨ੍ਹਾਂ ਦੀ ਖ਼ਾਨਗਾਹ ਤੇ ਹਰ ਤਬਕੇ ਦੇ ਲੋਕਾਂ ਦੀ ਭੀੜ ਲੱਗੀ ਰਹਿੰਦੀ ਸੀ। ਦੂਰ ਦੁਰਾਡੇ ਤੋਂ ਲੋਕ ਉਨ੍ਹਾਂ ਕੋਲ ਆਉਂਦੇ ਸਨ। ਉਨ੍ਹਾਂ ਦੀ ਖ਼ਾਨਗਾਹ ਦੇ ਦਰਵਾਜ਼ੇ ਸਵੇਰ ਤੋਂ ਲੈ ਕੇ ਅੱਧੀ ਰਾਤ ਤੱਕ ਖੁੱਲ੍ਹੇ ਰਹਿੰਦੇ ਸਨ। ਉਨ੍ਹਾਂ ਦੇ ਜਮਾਤ ਖ਼ਾਨੇ ਵਿਚ ਆਉਣ ਵਾਲੇ ਲੋਕ ਖ਼ੁਰਾਸਾਨ, ਜੁਰਜਾਨ, ਨਾਗਪੁਰ, ਦਿੱਲੀ, ਅਜਮੇਰ ਉੱਚ, ਮੁਲਤਾਨ ਅਤੇ ਲਖਨੌਤੀ ਆਦਿ ਤੋਂ ਸ਼ਾਮਲ ਹੁੰਦੇ ਸਨ। ਇਨ੍ਹਾਂ ਮਿਲਣ ਵਾਲਿਆਂ ਵਿਚ ਦਰਵੇਸ਼, ਸੌਦਾਗਰ, ਵਿਦਵਾਨ, ਸਿਪਾਹੀ, ਨਵਾਬ ਅਤੇ ਵਜ਼ੀਰ ਆਦਿ ਹੁੰਦੇ ਸਨ। ਇਸ ਤੋਂ ਅੰਦਾਜ਼ਾ ਹੁੰਦਾ ਹੈ ਕਿ ਹਰ ਤਬਕੇ ਦੇ ਲੋਕਾਂ ਵਿਚ ਸ਼ੇਖ਼ ਦੀ ਮਕਬੂਲੀਅਤ ਸੀ। ਇਕ ਵਾਰੀ ਜਿਹੜਾ ਬੰਦਾ ਉਨ੍ਹਾਂ ਦੀ ਖਿੱਚ ਭਰਪੂਰ ਸ਼ਖ਼ਸੀਅਤ ਦੇ ਸੰਪਰਕ ਵਿਚ ਆ ਜਾਂਦਾ ਤਾਂ ਉਹ ਹਮੇਸ਼ਾਂ ਲਈ ਉਨ੍ਹਾਂ ਦੀ ਮੁਹੱਬਤ ਵਿਚ ਕੀਲਿਆਂ ਜਾਂਦਾ।[20]

ਬਾਬਾ ਫ਼ਰੀਦ ਅਜਿਹੇ ਫ਼ਕੀਰ ਸਨ ਜਿਹੜੇ ਇਲਮ-ਏ-ਬਾਤਨੀ ਭਾਵ ਰੂਹਾਨੀ ਇਲਮ ਦੇ ਨਾਲ-ਨਾਲ ਇਲਮ-ਏ-ਜ਼ਾਹਿਰੀ ਭਾਵ ਸ਼ਰੀਅਤ ਦੇ ਇਲਮ ਵਿਚ ਵੀ ਨਿਪੁੰਨ ਸਨ। ਉਨ੍ਹਾਂ ਦਾ ਸ਼ੁਮਾਰ ਆਪਣੇ ਜ਼ਮਾਨੇ ਦੇ ਚੰਗੇ ਆਲਮਾਂ ਵਿਚ ਹੁੰਦਾ ਸੀ। ਉਹ ਸ਼ਰੀਅਤ ਦੇ ਨਾਲ ਨਾਲ ਤਰੀਕਤ ਵਿਚ ਵੀ ਨਿਪੁੰਨ ਸਨ। ਇਸੇ ਕਰਕੇ ਸਮਕਾਲੀ ਆਲਮ ਵੀ ਉਨ੍ਹਾਂ ਦਾ ਲੋਹਾ ਮੰਨਦੇ ਸਨ। ਉਨ੍ਹਾਂ ਵਿਚ ਮੌਲਾਨਿਆਂ ਵਰਗਾ ਬਨਾਵਟੀਪਣ ਨਹੀਂ ਸੀ। ਆਪਣੇ ਇਲਮ ਦੀ ਸ਼ੇਖ਼ੀ ਮਾਰਨਾ ਉਨ੍ਹਾਂ ਨੂੰ ਬਹੁਤ ਬੁਰਾ ਲੱਗਦਾ ਸੀ। ਮਾਮੂਲੀ-ਮਾਮੂਲੀ ਗੱਲਾਂ 'ਤੇ

---

20. Khaliq Ahmad Nizami, *Ibid.*, p.111.

ਜਾਇਜ਼ ਨਾਜਾਇਜ਼ ਦੀਆਂ ਲਕੀਰਾਂ ਖਿੱਚਣਾ ਉਨ੍ਹਾਂ ਨੂੰ ਬੇਹਦ ਨਾ-ਪਸੰਦ ਸੀ। ਗ਼ੈਰ ਜ਼ਰੂਰੀ ਤਰਕ ਵਿਤਰਕ ਕਰਕੇ ਦੂਜਿਆਂ ਨੂੰ ਨੀਵਾਂ ਦਿਖਾਉਣਾ ਉਨ੍ਹਾਂ ਦੀ ਤਬੀਅਤ ਦੇ ਖ਼ਿਲਾਫ਼ ਸੀ। ਉਨ੍ਹਾਂ ਦੇ ਮਨ ਵਿਚ ਹਰ ਇਕ ਦਾ ਸਨਮਾਨ ਅਤੇ ਹਰ ਇਕ ਨਾਲ ਹਲੀਮੀ ਪੂਰਨ ਵਤੀਰਾ ਸੀ।

ਰਵਾਇਤਾਂ ਵਿਚ ਆਉਂਦਾ ਹੈ ਕਿ ਸ਼ੇਖ਼ ਬਦਰੁੱਦੀਨ ਇਸਹਾਕ ਬਾਬਾ ਫ਼ਰੀਦ ਦੇ ਮੁਰੀਦ ਬਣਨ ਤੋਂ ਪਹਿਲਾਂ ਆਪਣੇ ਜ਼ਮਾਨੇ ਦੇ ਬਹੁਤ ਵੱਡੇ ਆਲਮ ਮੰਨੇ ਜਾਂਦੇ ਸਨ। ਉਨ੍ਹਾਂ ਦੀ ਗਿਣਤੀ ਦਿੱਲੀ ਦੇ ਨਾਮੀ ਗਿਰਾਮੀ ਆਲਮਾਂ ਵਿਚ ਹੁੰਦੀ ਸੀ। ਇਕ ਵਾਰੀ ਕਿਸੇ ਡੂੰਘੇ ਇਲਮੀ ਮਸਲੇ ਵਿਚ ਬਹੁਤ ਉੱਲਝ ਗਏ। ਉਸ ਮਸਲੇ ਬਾਰੇ ਦਿੱਲੀ ਦੇ ਆਲਮਾਂ ਨਾਲ ਵਿਚਾਰਾਂ ਕੀਤੀਆਂ, ਪਰ ਕੋਈ ਹੱਲ ਨਹੀਂ ਲੱਭਿਆ। ਮਜ਼ਬੂਰ ਹੋਕੇ ਆਪਣੀਆਂ ਬਹੁਤ ਸਾਰੀਆਂ ਕਿਤਾਬਾਂ ਨੂੰ ਲੱਦ ਕੇ ਬੁਖ਼ਾਰਾ ਵੱਲ ਚੱਲ ਪਏ ਤਾਂ ਕਿ ਬੁਖ਼ਾਰਾ ਦੇ ਆਲਮਾਂ ਨਾਲ ਵਿਚਾਰ ਵਟਾਂਦਰਾ ਕਰਕੇ ਉਸ ਮਸਲੇ ਦਾ ਹੱਲ ਕੱਢਿਆ ਜਾਵੇ। ਰਾਹ ਵਿਚ ਜਦ ਅਜੋਧਨ ਦੇ ਨੇੜਿਓਂ ਲੰਘ ਰਹੇ ਸਨ ਤਾਂ ਬਾਬਾ ਫ਼ਰੀਦ ਦੀ ਵਿਦਵਤਾ ਦੀਆਂ ਤਾਰੀਫ਼ਾਂ ਸੁਣੀਆਂ। ਦਿਲ ਵਿਚ ਖ਼ਿਆਲ ਆਇਆ ਕਿ ਚੱਲੋ ਦਰਵੇਸ਼ ਨਾਲ ਮੁਲਾਕਾਤ ਕਰਦਿਆਂ ਅੱਗੇ ਲੰਘ ਜਾਵਾਂਗੇ। ਬਾਬਾ ਫ਼ਰੀਦ ਨੇ ਮਿਲਦਿਆਂ ਹੀ ਆਪਣੇ ਆਪ ਬਿਨਾਂ ਸਵਾਲ ਕੀਤੇ ਉਸ ਮਸਲੇ ਸੰਬੰਧੀ ਅਜਿਹੀਆਂ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਜਿਨ੍ਹਾਂ ਵਿਚ ਮੌਲਾਨਾ ਬਦਰੁੱਦੀਨ ਇਸਹਾਕ ਦੇ ਸਵਾਲਾਂ ਦੇ ਜਵਾਬ ਮੌਜੂਦ ਸਨ। ਇਹ ਵੇਖ ਕੇ ਮੌਲਾਨਾ ਨੂੰ ਵੱਡਾ ਅਸਚਰਜ ਹੋਇਆ ਅਤੇ ਬਾਬਾ ਜੀ ਦੇ ਪੈਰਾਂ ਤੇ ਡਿੱਗ ਪਏ। ਮਗਰੋਂ ਮੁਰੀਦੀ ਵਿਚ ਦਾਖ਼ਲ ਹੋਕੇ ਹਮੇਸ਼ਾਂ ਲਈ ਉਨ੍ਹਾਂ ਦੇ ਬਣ ਗਏ।

ਬਾਬਾ ਜੀ ਦਾ ਸਭ ਤੋਂ ਦਿਲਚਸਪ ਵਿਸ਼ਾ ਕੁਰਆਨ ਸ਼ਰੀਫ਼ ਸੀ। ਉਹ ਆਪਣਾ ਸਭ ਤੋਂ ਵੱਧ ਸਮਾਂ ਕੁਰਆਨ ਦੇ ਅਧਿਐਨ ਵਿਚ ਲਗਾਉਂਦੇ ਸਨ। ਇਸ ਕਰਕੇ ਕੁਰਆਨ ਬਾਰੇ ਉਨ੍ਹਾਂ ਦੀ ਸਮਝ ਕਾਬਿਲ-ਏ-ਤਾਰੀਫ਼ ਸੀ। ਖਵਾਜਾ ਨਿਜ਼ਾਮੁੱਦੀਨ ਔਲੀਆ ਨੇ ਵੀ ਬਾਬਾ ਜੀ ਕੋਲ ਕੁਰਆਨ ਦਾ ਵੱਡਾ ਹਿੱਸਾ ਪੜ੍ਹਿਆ ਸੀ। ਇਸੇ ਕਰਕੇ ਉਹ ਜੀਵਨ ਭਰ ਬਾਬਾ ਜੀ ਦੇ ਕੁਰਆਨ ਪੜ੍ਹਨ ਦੇ ਅੰਦਾਜ਼ ਨੂੰ ਨਾ ਭੁੱਲ ਸਕੇ ਅਤੇ ਅਕਸਰ ਉਸ ਦਾ ਜ਼ਿਕਰ ਕਰਦੇ ਰਹਿੰਦੇ ਸਨ। ਹਜ਼ਰਤ ਨਿਜ਼ਾਮੁੱਦੀਨ ਦਿੱਲੀ ਦੇ ਬਹੁਤ ਉੱਚੇ ਆਲਮਾਂ ਕੋਲ ਪੜ੍ਹੇ ਸਨ ਉਨ੍ਹਾਂ ਦੀ ਆਪਣੀ ਗਿਣਤੀ ਵੀ ਦਿੱਲੀ ਦੇ ਉੱਚ ਸ਼੍ਰੇਣੀ ਦੇ ਆਲਮਾ ਵਿਚ ਹੁੰਦੀ ਸੀ, ਪਰ ਜਦ ਬਾਬਾ ਫ਼ਰੀਦ ਸਾਫ਼, ਸਰਲ ਅਤੇ ਆਮ ਫ਼ਹਿਮ ਅੰਦਾਜ਼ ਵਿਚ ਕੁਰਆਨੀ ਆਇਤਾਂ ਦੀ ਵਿਆਖਿਆ ਕਰਦੇ ਤਾਂ ਉਹ ਦੰਗ ਰਹਿ ਜਾਂਦੇ ਸਨ।

ਕੁਰਆਨ ਤੋਂ ਇਲਾਵਾ ਸੂਫ਼ੀਵਾਦ ਨਾਲ ਸੰਬੰਧਿਤ ਪੁਸਤਕਾਂ ਬਾਬਾ ਜੀ ਦੇ ਅਧਿਐਨ ਵਿਚ ਰਹਿੰਦੀਆਂ ਸਨ। ਖ਼ਾਸ ਤੌਰ 'ਤੇ ਸ਼ੇਖ਼ ਸਹਾਬੁੱਦੀਨ ਸੁਹਰਵਰਦੀ ਦੀ ਪੁਸਤਕ *ਅਵਾਰਿਫ਼-ਉਲ-ਮਆਰਿਫ਼* ਆਪ ਦੇ ਅਧਿਐਨ ਅਤੇ ਅਧਿਆਪਨ ਦਾ ਖ਼ਾਸ ਹਿੱਸਾ ਸੀ। ਰਿਵਾਇਤ ਕੀਤੀ ਜਾਂਦੀ ਹੈ ਕਿ ਬਾਬਾ ਜੀ ਨੇ ਇਸ ਪੁਸਤਕ ਦੀ ਤਫ਼ਸੀਰ (ਟੀਕਾ) ਵੀ ਲਿਖੀ ਸੀ। ਇਹ ਸਮਝ ਨਹੀਂ ਆਉਂਦੀ ਕਿ ਇਸ ਪੁਸਤਕ ਨਾਲ ਬਾਬਾ ਜੀ ਦੀ ਦਿਲਚਸਪੀ ਦਾ ਅਸਲ ਕਾਰਨ ਕੀ ਸੀ। ਇਸ ਸੰਬੰਧ ਵਿਚ ਵਿਦਵਾਨਾਂ ਨੇ ਬਹੁਤ ਸਾਰੇ ਕਾਰਨ ਦੱਸੇ ਹਨ। ਲੇਖਕ ਦੇ ਵਿਚਾਰ ਵਿਚ ਸਿਲਸਿਲੇ ਦੀ ਜਥੇਬੰਦੀ ਦੇ ਸੰਬੰਧ ਵਿਚ ਇਹ ਪੁਸਤਕ ਬਹੁਤ ਅਹਿਮ ਰਹੀ ਹੈ। ਸ਼ਾਇਦ ਇਸੇ ਕਰਕੇ ਬਾਬਾ ਜੀ ਦੀਆਂ ਨਜ਼ਰਾਂ ਵਿਚ ਇਹ ਵਿਸ਼ੇਸ਼ ਤੌਰ 'ਤੇ ਚੜ੍ਹੀ ਹੋਈ ਸੀ। ਉਂਝ ਚਿਸ਼ਤੀ ਅਤੇ ਸੁਹਰਵਰਦੀ ਸਿਲਸਿਲੇ ਦੇ

ਸਿਧਾਂਤਾਂ ਵਿਚ ਬਹੁਤ ਭਿੰਨਤਾਵਾਂ ਸਨ। ਪਰ ਫਿਰ ਵੀ *ਬਾਬਾ ਫ਼ਰੀਦ ਸੁਹਰਵਰਦੀ ਸਿਲਸਿਲੇ* ਦੀ ਇਸ ਪੁਸਤਕ ਦਾ ਦਰਸ ਆਪਣੇ ਮੁਰੀਦਾਂ ਲਈ ਜ਼ਰੂਰੀ ਸਮਝਦੇ ਸਨ। ਇਸ ਤੋਂ ਇਲਾਵਾ ਕਾਜ਼ੀ ਹਮੀਦੁੱਦੀਨ ਨਾਗੌਰੀ ਜਿਹੜੇ ਖ਼ਵਾਜ਼ਾ ਬਖ਼ਤਿਆਰ ਕਾਕੀ(ਰ.) ਦੇ ਗੂੜ੍ਹੇ ਦੋਸਤ ਸਨ, ਦੀਆਂ ਪੁਸਤਕਾਂ ਵਿਸ਼ੇਸ਼ ਤੌਰ 'ਤੇ ਬਾਬਾ ਫ਼ਰੀਦ ਦੇ ਅਧਿਐਨ ਵਿਚ ਰਹਿੰਦੀਆਂ ਸਨ। ਦੱਸਿਆ ਜਾਂਦਾ ਹੈ ਕਿ ਇਹ ਪੁਸਤਕਾਂ ਸਮਝਣ ਵਿਚ ਬਹੁਤ ਮੁਸ਼ਕਿਲ ਸਨ। ਇਨ੍ਹਾਂ ਤੋਂ ਛੁੱਟ ਦਰਵੇਸ਼ਾਂ ਦੇ ਮਲਫ਼ੂਜ਼ ਭਾਵ ਪਰਵਚਨਾਂ ਸੰਬੰਧੀ ਪੁਸਤਕਾਂ ਬਾਬਾ ਜੀ ਦੇ ਅਧਿਐਨ ਵਿਚ ਸ਼ਾਮਲ ਸਨ। ਅਜਿਹਾ ਜਾਪਦਾ ਹੈ ਕਿ ਬਾਬਾ ਜੀ ਕੋਲ ਚੋਣਵੀਆਂ ਪੁਸਤਕਾਂ ਦਾ ਚੋਖਾ ਸੰਗ੍ਰਿਹ ਸੀ। ਉਹ ਜਪ ਤਪ ਅਤੇ ਮੁਰੀਦਾਂ ਦੀ ਤਰਬੀਅਤ ਭਾਵ ਰੂਹਾਨੀ ਅਗਵਾਈ ਤੋਂ ਬਚਿਆ ਹੋਇਆ ਸਮਾਂ ਲੋਕਾਂ ਨਾਲ ਮੁਲਾਕਾਤਾਂ ਅਤੇ ਅਧਿਐਨ ਵਿਚ ਲਗਾਉਂਦੇ ਸਨ।

ਬਾਬਾ ਜੀ ਇਕ ਵਿਦਵਾਨ ਅਤੇ ਫ਼ਕੀਰ ਹੋਣ ਕਰਕੇ ਅਜਿਹਾ ਦਿਲ ਰੱਖਦੇ ਸਨ ਜਿਹੜਾ ਰੱਬੀ ਮੁਹੱਬਤ ਅਤੇ ਇਨਸਾਨੀ ਦੋਸਤੀ ਦੇ ਜਜ਼ਬਾਤ ਨਾਲ ਭਰਿਆ ਹੋਇਆ ਸੀ। ਅਜਿਹਾ ਦਿਲ ਆਪਣੇ ਅੰਦਰ ਛੁਪੇ ਜਜ਼ਬਾਤ ਨੂੰ ਜ਼ਾਹਰ ਕਰੇ ਬਿਨ੍ਹਾਂ ਨਹੀਂ ਰਹਿੰਦਾ। ਸ਼ਾਇਦ ਇਨ੍ਹਾਂ ਜਜ਼ਬਾਤਾਂ ਤੋਂ ਮਜਬੂਰ ਹੋਕੇ ਬਾਬਾ ਫ਼ਰੀਦ ਰੂਹਾਨੀ ਸ਼ਾਇਰੀ ਕਰਦੇ ਸਨ। ਉਨ੍ਹਾਂ ਨੇ ਅਰਬੀ, ਫ਼ਾਰਸੀ ਅਤੇ ਲੋਕਾਂ ਦੀ ਆਮ ਜ਼ਬਾਨ ਵਿਚ ਸ਼ਿਅਰ ਕਹੇ। ਅਮੀਰ ਖੁਸਰੋ ਨੇ *ਫ਼ਵਾਇਦ-ਉਲ-ਫ਼ੁਵਾਦ* ਵਿਚ ਉਨ੍ਹਾਂ ਦੀ ਸ਼ਾਇਰੀ ਦੇ ਵੱਖ-ਵੱਖ ਨਮੂਨੇ ਪੇਸ਼ ਕੀਤੇ ਹਨ। ਉਨ੍ਹਾਂ ਦੀ ਸ਼ਾਇਰੀ ਦਾ ਆਮ ਵਿਸ਼ਾ ਰਹੱਸਵਾਦ ਅਤੇ ਡੂੰਘੇ ਅਧਿਆਤਮਿਕ ਵਿਚਾਰ ਰਹੇ ਹਨ। ਅਮੀਰ ਖੁਸਰੋ ਵੱਲੋਂ ਦਿੱਤੇ ਸ਼ਿਅਰਾਂ ਵਿਚੋਂ ਦੋ ਸ਼ਿਅਰ ਨਮੂਨੇ ਵੱਜੋਂ ਪੇਸ਼ ਕੀਤੇ ਜਾਂਦੇ ਹਨ। ਇਨ੍ਹਾਂ ਵਿਚੋਂ ਕ੍ਰਮਵਾਰ ਇਕ ਫ਼ਾਰਸੀ ਦਾ ਸ਼ਿਅਰ ਹੈ ਅਤੇ ਦੂਜਾ ਅਰਬੀ ਜ਼ਬਾਨ ਦਾ:-

ਬਕਦਰ ਰੰਜ ਯਾਬੀ ਸਰਵਰੀ ਰਾ
ਬਸੱਬੇਦਾਰ ਬੂਦਨ ਮਹਿਤਰੀ ਰਾ

(ਤੁਸੀਂ ਜਿਸ ਕਦਰ ਮਿਹਨਤ ਕਰੋਗੇ ਉਸੇ ਅਨੁਸਾਰ ਕਾਮਯਾਬੀ ਹਾਸਲ ਕਰੋਗੇ। ਜਿਹੜੇ ਬੰਦੇ ਰਾਤਾਂ ਵਿਚ ਉੱਠ ਕੇ ਮਿਹਨਤ ਕਰਦੇ ਹਨ ਉਨ੍ਹਾਂ ਨੂੰ ਮਹਾਨਤਾ ਨਸੀਬ ਹੁੰਦੀ ਹੈ।)

ਰਜ਼ੀਨਾ ਕਿਸਮਤ-ਉਲ-ਜੱਬਾਰ ਫ਼ੀਨਾ
ਲਨਾ ਇਲਮ ਵ ਲਿਲ ਜੁਹਾਲ ਮਾਲ

(ਅਸੀਂ ਰੱਬ ਵੱਲੋਂ ਬਖ਼ਸ਼ੀ ਕਿਸਮਤ 'ਤੇ ਰਾਜ਼ੀ ਹੋ ਗਏ। ਉਸਨੇ ਸਾਡੇ ਵਾਸਤੇ ਇਲਮ ਭਾਵ ਗਿਆਨ ਬਖਸ਼ਿਆ ਅਤੇ ਜਾਹਿਲਾ ਲਈ ਮਾਲ ਦਿੱਤਾ।)

*ਸ਼ਿਅਰ-ਉਲ-ਔਲੀਆ* ਵਿਚ ਵੀ ਸ਼ੇਖ਼ ਦਾ ਕੁਝ ਕਲਾਮ ਪੇਸ਼ ਕੀਤਾ ਗਿਆ ਹੈ ਜਿਹੜਾ ਹਿੰਦਵੀ ਜਾਂ ਮੁਲਤਾਨੀ ਭਾਸ਼ਾ ਵਿਚ ਹੈ। ਡਾ. ਮੌਲਵੀ ਅਬਦੁਲ ਹੱਕ ਨੇ ਆਪਣੀ ਪੁਸਤਕ *The Sufi's Work in the Early Development of Urdu Language* ਵਿਚ ਬਾਬਾ ਫ਼ਰੀਦ ਦੇ ਕਲਾਮ ਦੇ ਕੁਝ ਨਮੂਨੇ ਪੇਸ਼ ਕੀਤੇ ਹਨ। ਇਨ੍ਹਾਂ ਵਿਚੋਂ ਇਕ ਸ਼ਿਅਰ ਹੈ :-

ਇਸ਼ਕ ਕਾ ਰਮਜ਼ ਨਿਆਰਾ ਹੈ
ਜੁਜ਼ ਮਦਦ ਪੀਰ ਕੇ ਨਾ ਚਾਰਾ ਹੈ

(ਇਸ਼ਕ-ਏ-ਇਲਾਹੀ ਅਨੋਖੀ ਚੀਜ਼ ਹੈ। ਇਹ ਗੁਰੂ ਦੀ ਅਗਵਾਈ ਦੇ ਬਿਨ੍ਹਾਂ

ਹਾਸਲ ਹੋਣੀ ਮੁਸ਼ਕਲ ਹੈ।)

ਇਸੇ ਤਰ੍ਹਾਂ ਸ਼ੇਖ਼ ਅਬਦੁਲ ਵਾਹਿਦ ਇਬ੍ਰਾਹੀਮ ਅਤੇ ਅਲੀ ਅਸਗਰ ਚਿਸ਼ਤੀ ਨੇ ਬਾਬਾ ਫ਼ਰੀਦ ਦੀ ਸ਼ਾਇਰੀ ਦੇ ਨਮੂਨੇ ਜਮ੍ਹਾ ਕੀਤੇ ਹਨ। ਪਰ ਇਨ੍ਹਾਂ ਦੇ ਹਵਾਲੇ ਸੰਦੇਹਜਨਕ ਹਨ। ਕਿਉਂਕਿ ਸ਼ਾਇਰ ਵੱਲੋਂ ਵਰਤਿਆ ਤਖ਼ੱਲੁਸ ਬਾਬਾ ਫ਼ਰੀਦ ਦੇ ਤਖ਼ੱਲੁਸ ਨਾਲ ਮੇਲ ਨਹੀਂ ਖਾਂਦਾ। ਇਸੇ ਤਰ੍ਹਾਂ ਦਾ ਬਾਬਾ ਫ਼ਰੀਦ ਦਾ ਹੋਰ ਕਲਾਮ ਵੀ ਮੌਜੂਦ ਹੈ ਪ੍ਰੰਤੂ ਉਸ ਦੀ ਅਸਲੀਅਤ ਪਰਖਣ ਲਈ ਵਧੇਰੇ ਖੋਜ ਦੀ ਲੋੜ ਹੈ।[21]

ਬਾਬਾ ਫ਼ਰੀਦ ਦੀ ਰਹੱਸਵਾਦ ਭਰਪੂਰ ਸ਼ਾਇਰੀ ਦਾ ਇਕ ਹੋਰ ਨਮੂਨਾ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ। ਜਿਸ ਨੂੰ 'ਫ਼ਰੀਦ ਬਾਣੀ' ਕਿਹਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਕਲਾਮ ਨੂੰ ਗੁਰਬਾਣੀ ਭਾਵ ਗੁਰੂਆਂ ਦੀ ਬਾਣੀ ਕਿਹਾ ਜਾਂਦਾ ਹੈ ਜਿਵੇਂ ਕੁਰਆਨ ਸ਼ਰੀਫ਼ ਵਿਚ ਮੌਜੂਦ ਕਲਾਮ ਨੂੰ ਕਲਾਮੁੱਲਾਹ ਭਾਵ ਅੱਲਾਹ ਦਾ ਕਲਾਮ ਕਿਹਾ ਜਾਂਦਾ ਹੈ।

ਫ਼ਰੀਦ ਬਾਣੀ ਗੁਰੂ ਬਾਣੀ ਦਾ ਅਨਿਖੜਵਾਂ ਅੰਗ ਹੈ। ਗੁਰੂ ਪਰੰਪਰਾ ਨੂੰ ਮੰਨਣ ਵਾਲੇ ਲੋਕ ਇਸ ਵਿਚ ਡੂੰਘੀ ਸ਼ਰਧਾ ਰੱਖਦੇ ਹਨ। ਇਹ ਬਾਣੀ ਪੰਜਾਬੀ ਭਾਸ਼ਾ ਦੇ ਮੁੱਢਲੇ ਕਲਾਮ ਦੀ ਹੈਸੀਅਤ ਵੀ ਰੱਖਦੀ ਹੈ। ਇਸ ਲਈ ਬਾਬਾ ਫ਼ਰੀਦ ਨੂੰ ਪੰਜਾਬੀ ਭਾਸ਼ਾ ਦਾ ਪਿਤਾਮਾ ਵੀ ਆਖਿਆ ਜਾਂਦਾ ਹੈ। ਕੁਝ ਵਿਦਵਾਨਾਂ ਨੇ ਸੰਦੇਹ ਪ੍ਰਗਟ ਕੀਤੇ ਹਨ ਕਿ ਇਹ ਕਲਾਮ ਅਸਲ ਸ਼ੇਖ਼ ਫ਼ਰੀਦੁੱਦੀਨ ਗ਼ੰਜ-ਏ-ਸ਼ਕਰ ਦਾ ਨਹੀਂ ਹੈ। ਸਗੋਂ ਉਸ ਦੇ ਗੱਦੀ ਨਸ਼ੀਨ ਸ਼ੇਖ਼ ਬ੍ਰਹਮ ਦਾ ਹੈ ਜਿਹੜਾ ਗੁਰੂ ਨਾਨਕ ਦੇਵ ਜੀ ਦਾ ਸਮਕਾਲੀ ਸੀ। ਪਰ ਆਮ ਸਹਿਮਤੀ ਇਹੀ ਹੈ ਕਿ ਇਹ ਕਲਾਮ ਬਾਬਾ ਸ਼ੇਖ਼ ਫ਼ਰੀਦ ਦਾ ਹੀ ਹੈ ਜਿਹੜੇ ਬਾਰ੍ਹਵੀਂ ਸਦੀ ਵਿਚ ਸਨ। ਲੇਖਕ ਦੇ ਖ਼ਿਆਲ ਵਿਚ ਇਸ ਕਲਾਮ ਦੀ ਮਹੱਤਤਾ ਕੇਵਲ ਇਸ ਦੇ ਰਚੈਤਾ ਵਿਚ ਨਾ ਵੇਖ ਕੇ ਇਸ ਦੇ ਭਾਵਾਂ ਵਿਚ ਵੇਖਣੀ ਚਾਹੀਦੀ ਹੈ। ਭਾਵਾਂ ਦੇ ਪੱਖੋਂ ਇਹ ਕਲਾਮ ਉੱਚ ਰਹੱਸਵਾਦੀ ਤੱਤਾਂ ਦਾ ਹਾਮਿਲ ਹੈ।

ਗੁਰੂ ਬਾਣੀ ਵਿਚ ਫ਼ਰੀਦ ਬਾਣੀ ਦੇ ਚਾਰ ਪਦ ਅਤੇ 118 ਸਲੋਕ ਹਨ। ਇਸ ਕਲਾਮ ਦੀ ਹਰ ਇਕ ਪੰਕਤੀ ਵਿਚ ਸੂਫ਼ੀ ਰਹੱਸਵਾਦ ਝਲਕਦਾ ਹੈ। ਇਸ ਵਿਚ ਨਿਰੋਲ ਰਹੱਸਵਾਦੀ ਅਤੇ ਸਦਾਚਾਰਕ ਮਸਲਿਆਂ 'ਤੇ ਰੌਸ਼ਨੀ ਪਾਈ ਗਈ ਹੈ। ਇਸ ਬਾਣੀ ਵਿਚ ਸਭ ਤੋਂ ਵੱਧ ਬਲ ਬੰਦਗੀ ਉੱਤੇ ਦਿੱਤਾ ਗਿਆ ਹੈ। ਇਸ ਤਰ੍ਹਾਂ ਇਹ ਬਾਣੀ ਗੁਰਬਾਣੀ ਦੇ ਬੁਨਿਆਦੀ ਸਿਧਾਂਤਾਂ ਨਾਲ ਪੂਰੀ ਤਰ੍ਹਾਂ ਮੇਲ ਖਾਂਦੀ ਹੈ ਕਿਉਂਕਿ ਗੁਰਬਾਣੀ ਵਿਚ ਵੀ ਸਰਬ ਸਾਂਝੇ ਆਤਮ ਮਸਲਿਆਂ ਉੱਤੇ ਸਭ ਤੋਂ ਵੱਧ ਬਲ ਦਿੱਤਾ ਗਿਆ ਹੈ।[22]

ਫ਼ਰੀਦ ਬਾਣੀ ਵਿਚ ਜਨ-ਸਾਧਾਰਨ ਨੂੰ ਧਿਆਨ ਵਿਚ ਰੱਖ ਕੇ ਮਾਨਵੀ ਨੈਤਿਕ ਗੁਣਾਂ ਨੂੰ ਉਭਾਰਨ 'ਤੇ ਵੱਧ ਬਲ ਦਿੱਤਾ ਗਿਆ। ਜਿਵੇਂ ਸਬਰ, ਸੰਤੋਖ, ਨਿਮਰਤਾ, ਖ਼ਿਮਾ, ਕਾਲੇ ਲੇਖ ਭਾਵ ਪਾਪਾਂ ਤੋਂ ਬਚਣਾ, ਖ਼ੁੱਦਾਰੀ, ਰੱਬ ਦਾ ਭੈ, ਮੌਤ ਦਾ ਡਰ, ਮਿੱਠਤ ਅਤੇ ਦਿਲਬਰੀ ਆਦਿ ਦੀ ਗੱਲ ਕੀਤੀ ਗਈ ਹੈ। ਇਸ ਸੰਬੰਧ ਵਿਚ ਫ਼ਰੀਦ ਬਾਣੀ ਦੇ ਕੁਝ ਨਮੂਨੇ ਦਿੱਤੇ ਜਾਂਦੇ ਹਨ :

---

21. Khaliq Ahmad Nizami, *Ibid.*, pp. 84-86.
22. ਤਾਰਨ ਸਿੰਘ, *'ਸ਼ੇਖ਼ ਫ਼ਰੀਦ ਅਤੇ ਗੁਰਮਤਿ' : ਬਾਬਾ ਫ਼ਰੀਦ – ਜੀਵਨ ਸਮਾਂ ਅਤੇ ਰਚਨਾ* (ਸੰ: ਸੁਰਿੰਦਰ ਸਿੰਘ ਕੋਹਲੀ), ਪੰਨਾ 87-88.

ਫ਼ਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ॥੭॥

ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥੨੭॥

ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥੧੨੯॥

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ॥੬॥

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ।
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥੭੮॥

ਬਾਬਾ ਫ਼ਰੀਦ ਨੇ ਸੂਫ਼ੀ ਸਿਧਾਂਤ 'ਫ਼ਕਰ' ਭਾਵ ਫ਼ਕੀਰੀ ਅਤੇ 'ਤਵਕੁੱਲ' ਭਾਵ ਰੱਬ ਤੇ ਭਰੋਸਾ ਉੱਤੇ ਬਹੁਤ ਜ਼ੋਰ ਦਿੱਤਾ ਹੈ। ਉਨ੍ਹਾਂ ਦਾ ਕਹਿਣਾ ਸੀ ਕਿ ਦੁਨੀਆ ਪ੍ਰਸਤੀ ਅਤੇ ਧਨ ਦੌਲਤ ਰੂਹਾਨੀ ਤਰੱਕੀ ਵਿਚ ਬਹੁਤ ਵੱਡੀ ਰੁਕਾਵਟ ਬਣਦੀਆਂ ਹਨ। ਇਕ ਵਾਰੀ ਇਕ ਮੁਰੀਦ ਨੇ ਨਵੇਂ ਕੱਪੜੇ ਪਾਏ ਹੋਏ ਸਨ ਤਾਂ ਆਪ ਨੇ ਉਸ ਨੂੰ ਖਿਰਕਾ ਪਾਉਣ ਲਈ ਕਿਹਾ। ਉਹ ਆਪਣੇ ਮੁਰੀਦਾਂ ਨੂੰ ਮਿਸਾਲਾਂ ਦੇ ਕੇ ਗੱਲਾਂ ਸਮਝਾਉਂਦੇ ਸਨ। ਇਕ ਵਾਰ ਉਨ੍ਹਾਂ ਨੇ ਆਪਣੇ ਮੁਰੀਦਾਂ ਦੇ ਇਕੱਠ ਵਿਚ ਦੱਸਿਆ ਕਿ ਚਾਰ ਗੱਲਾਂ ਸੱਤ ਸੋ ਦਰਵੇਸ਼ਾਂ ਤੋਂ ਪੁੱਛੀਆ ਗਈਆਂ ਤੇ ਸਭ ਨੇ ਇੱਕੋ ਹੀ ਜਵਾਬ ਦਿੱਤਾ। ਪਹਿਲੀ ਗੱਲ ਇਹ ਕਿ ਸਭ ਤੋਂ ਅਕਲਮੰਦ ਕੌਣ ਹੈ? ਜਵਾਬ ਸੀ ਜਿਸ ਨੇ ਦੁਨੀਆ ਪ੍ਰਸਤੀ ਨੂੰ ਤਿਆਗ ਦਿੱਤਾ। ਦੂਜਾ ਸਵਾਲ ਸੀ ਸਭ ਤੋਂ ਵੱਧ ਦਰਵੇਸ਼ਪੁਣਾ ਕਿਸ ਦੇ ਵਿਚ ਹੈ? ਜਵਾਬ ਸੀ ਜਿਹੜਾ ਦੁਨੀਆ ਦੀਆਂ ਚੀਜ਼ਾਂ ਨੂੰ ਵੇਖ ਕੇ ਪ੍ਰਭਾਵ ਕਬੂਲ ਨਾ ਕਰੇ। ਤੀਸਰਾ ਸਵਾਲ ਸੀ ਕਿ ਦੁਨੀਆ ਦਾ ਸਭ ਤੋਂ ਮਾਲਦਾਰ ਬੰਦਾ ਕਿਹੜਾ ਹੈ? ਜਵਾਬ ਵਿਚ ਦੱਸਿਆ ਗਿਆ ਕਿ ਜਿਹੜਾ ਸਭ ਤੋਂ ਵੱਧ ਸੰਤੁਸ਼ਟ ਹੈ। ਚੌਥਾ ਸਵਾਲ ਸੀ, ਸਭ ਤੋਂ ਵੱਧ-ਲੋੜਵੰਦ ਕੋਣ ਹੈ? ਜਵਾਬ ਸੀ ਜਿਸ ਨੇ ਸੰਤੋਖ ਨੂੰ ਤਿਆਗ ਦਿੱਤਾ ਹੋਵੇ। ਇਸੇ ਤਰ੍ਹਾਂ ਜ਼ਕਾਤ ਦੇ ਸੰਬੰਧ ਵਿਚ ਦੱਸਿਆ ਕਿ ਸ਼ਰੀਅਤ ਦੇ ਪਾਬੰਦ ਬੰਦੇ ਦੀ ਜ਼ਕਾਤ ਵੀਹ ਦਰਹਮਾਂ ਵਿਚੋਂ ਪੰਜ ਦਰਹਮ ਹੈ। ਤਰੀਕਤ ਦੇ ਪਾਬੰਦ ਬੰਦੇ ਦੀ ਜ਼ਕਾਤ ਬੀਹ ਵਿਚੋਂ ਪੰਦਰਾ ਦਰਹਮ ਹੁੰਦੀ ਹੈ। ਜਦ ਕਿ ਹਕੀਕਤ ਵਿਚ ਪੁੱਜੇ ਬੰਦੇ ਦੀ ਜ਼ਕਾਤ ਇਹ ਹੈ ਕਿ ਬੰਦਾ ਸਭ ਕੁਝ ਲੋੜਵੰਦਾਂ ਨੂੰ ਦੇ ਕੇ ਖੁਦ ਰੱਬ ਉੱਤੇ ਭਰੋਸਾ ਕਰਦਾ ਹੈ।

ਇਕ ਮੌਕੇ 'ਤੇ ਬਾਬਾ ਜੀ ਨੇ ਹਲੀਮੀ ਸੰਬੰਧੀ ਮੁਰੀਦਾਂ ਨੂੰ ਦੱਸਿਆ ਕਿ ਇਕ ਵਾਰ ਦਰਵੇਸ਼ ਅਬੂ ਸਈਦ ਅਬੂਲ ਖੈਰ ਘੋੜੇ 'ਤੇ ਸਵਾਰ ਹੋ ਕੇ ਕਿਤੇ ਜਾ ਰਹੇ ਸਨ। ਰਾਹ ਵਿਚ ਪੈਦਲ ਤੁਰਦਿਆਂ ਹੋਇਆ ਉਨ੍ਹਾਂ ਦਾ ਇਕ ਮੁਰੀਦ ਮਿਲਿਆ। ਉਹ ਆਪਣੇ ਪੀਰ ਵੱਲ ਵਧਿਆ ਅਤੇ ਉਸ ਦੇ ਘੁਟਣੇ ਚੁੰਮਣ ਲੱਗਿਆ। ਪੀਰ ਨੇ ਕਿਹਾ ਹੋਰ ਥੱਲੇ ਜਾਓ ਤਾਂ ਉਹ

ਉਸ ਦੇ ਪੰਜਿਆਂ ਨੂੰ ਚੁੰਮਣ ਲੱਗਿਆ। ਪੀਰ ਨੇ ਫਿਰ ਕਿਹਾ ਹੋਰ ਥੱਲੇ ਜਾਓ ਤਾਂ ਉਹ ਘੋੜੇ ਦੇ ਖੁਰਾਂ ਨੂੰ ਚੁੰਮਣ ਲੱਗਿਆ। ਪੀਰ ਨੇ ਫਿਰ ਕਿਹਾ, ਹੋਰ ਥੱਲੇ ਜਾਓ ਤਾਂ ਉਹ ਧਰਤੀ ਨੂੰ ਚੁੰਮਣ ਲੱਗਿਆ। ਮਗਰੋਂ ਸ਼ੇਖ਼ ਅਬੂਲ ਖੈਰ ਨੇ ਕਿਹਾ। ਬਾਰ-ਬਾਰ ਥੱਲੇ ਜਾਣ ਤੋਂ ਮੇਰਾ ਭਾਵ ਤੁਹਾਨੂੰ ਆਪਣੀ ਵਡਿਆਈ ਵਿਖਾਉਣਾ ਨਹੀਂ ਸੀ ਸਗੋਂ ਇਹ ਜਾਂਚਣਾ ਸੀ ਕਿ ਤੁਹਾਡੇ ਵਿਚ ਹਲੀਮੀ ਕਿੰਨੀ ਹੈ। ਜਿੰਨੀ ਵਾਰੀ ਤੁਸੀਂ ਥੱਲੇ ਗਏ ਉਨੀ ਵਾਰ ਹੀ ਤੁਹਾਡੇ ਰੂਹਾਨੀ ਦਰਜੇ ਬੁਲੰਦ ਹੋਏ।[23] ਇਕ ਵਾਰੀ ਬਾਬਾ ਜੀ ਨੂੰ ਕਿਸੇ ਨੇ ਇਕ ਕੈਂਚੀ ਭੇਟ ਕੀਤੀ। ਆਪ ਨੇ ਉਹ ਵਾਪਸ ਮੋੜਦਿਆਂ ਕਿਹਾ, 'ਮੈਨੂੰ ਕੈਂਚੀ ਦੀ ਲੋੜ ਨਹੀਂ ਹੈ। ਤੁਸੀਂ ਮੈਨੂੰ ਸੂਈ ਭੇਂਟ ਕਰੋ। ਮੈਂ ਫਟੇ ਹੋਇਆਂ ਨੂੰ ਸੀਉਂਣ ਲਈ ਪੈਦਾ ਹੋਇਆ ਹਾਂ। ਕੱਟਣ ਲਈ ਪੈਦਾ ਨਹੀਂ ਹੋਇਆ।' ਬਾਬਾ ਜੀ ਹਰ ਵੇਲੇ ਕੋਸ਼ਿਸ਼ ਕਰਦੇ ਸਨ ਕਿ ਉਨ੍ਹਾਂ ਦੀ ਆਪਣੀ ਮਿਸਾਲ ਮੁਰੀਦਾਂ ਸਾਹਮਣੇ ਹਮੇਸ਼ਾਂ ਇਕ ਬਾਅਮਲ ਫ਼ਕੀਰ ਦੀ ਹੋਏ। ਜਿਸ ਨੂੰ ਵੇਖ ਕੇ ਮੁਰੀਦਾਂ ਵਿਚ, ਪ੍ਰੇਮ, ਭਗਤੀ ਅਤੇ ਰੱਬ ਤੇ ਭਰੋਸੇ ਦੀਆਂ ਭਾਵਨਾਵਾਂ ਪੈਦਾ ਹੋਣ। ਸ਼ੇਖ਼ ਨਿਜ਼ਾਮੁੱਦੀਨ ਰਵਾਇਤ ਕਰਦੇ ਹਨ ਕਿ ਇਕ ਵਾਰੀ ਆਪ ਆਪਣੇ ਆਸਾ (ਲਾਠੀ) 'ਤੇ ਟੇਕ ਲਾ ਕੇ ਖੜ੍ਹੇ ਹੋਏ ਸਨ ਕਿ ਅਚਾਨਕ ਕੁਝ ਖ਼ਿਆਲ ਆਇਆ ਤੇ ਆਸਾ ਦੂਰ ਸੁੱਟ ਦਿੱਤਾ। ਸ਼ੇਖ਼ ਨਿਜ਼ਾਮੁੱਦੀਨ ਨੇ ਜਦ ਕਾਰਨ ਪੁੱਛਿਆ ਤਾਂ ਕਿਹਾ ਕਿ ਆਪਣੇ ਆਪ ਨੂੰ ਤਾੜਨਾ ਕੀਤੀ ਹੈ ਕਿ ਉਹ ਰੱਬ ਦੇ ਸਹਾਰੇ ਨੂੰ ਭੁੱਲ ਕੇ ਆਸਾ ਦਾ ਸਹਾਰਾ ਢੂੰਡਣ ਲੱਗ ਪਿਆ ਹੈ। ਖ਼ਲੀਕ ਅਹਿਮਦ ਨਿਜ਼ਾਮੀ ਨੇ ਬਾਬਾ ਫ਼ਰੀਦ ਤੇ ਜੀਵਨ ਸੰਬੰਧੀ ਆਪਣੀ ਪੁਸਤਕ ਵਿਚ ਉਨ੍ਹਾਂ ਦੀ ਹੋਰ ਬਹੁਤ ਸਾਰੀ ਨਸੀਹਤਾਂ ਦਾ ਜ਼ਿਕਰ ਕੀਤਾ ਹੈ। ਜਿਨ੍ਹਾਂ ਵਿਚ ਇੱਥੇ ਕੁਝ ਦਾ ਵਰਣਨ ਜ਼ਰੂਰੀ ਜਾਪਦਾ ਹੈ। ਇਹ ਨਸੀਹਤਾਂ ਆਮ ਤੌਰ 'ਤੇ ਅਮੀਰ ਖੁਸਰੋ ਦੀ ਪੁਸਤਕ *ਸ਼ਿਅਰ-ਉਲ-ਔਲੀਆ* ਅਤੇ ਅਮੀਰ ਹਸਨ ਸਿਜਜ਼ੀ ਦੀ ਪੁਸਤਕ *ਫ਼ਵਾਇਦ-ਉਲ-ਫ਼ੁਵਾਦ* 'ਤੇ ਆਧਾਰਿਤ ਹੈ। ਸ਼ੇਖ਼ ਫਰਮਾਉਂਦੇ ਸਨ : ਜਾਹਿਲ ਨੂੰ ਜੀਉਂਦਾ ਨਾ ਸਮਝੋ। ਇਸ ਤਰ੍ਹਾਂ ਦੀ ਸੱਚੀ ਗੱਲ ਨਾ ਕਰੋ ਜਿਹੜੀ ਝੂਠ ਨਾਲ ਮੇਲ ਖਾਂਦੀ ਹੋਵੇ। ਹਰ ਇਕ ਬੰਦੇ ਦੀ ਰੋਟੀ ਨਾ ਖੋਹੋ ਸਗੋਂ ਹਰ ਇਕ ਨੂੰ ਰੋਟੀ ਵੰਡੋ। ਕਿਸੇ ਥਾਂ 'ਤੇ ਵੀ ਮੌਤ ਨੂੰ ਨਾ ਭੁੱਲੋ। ਬਿਨ੍ਹਾਂ ਤਸਦੀਕ ਕੀਤੇ ਕਿਸੇ ਚੀਜ਼ ਬਾਰੇ ਕੇਵਲ ਅੰਦਾਜ਼ੇ ਤੋਂ ਕੋਈ ਗੱਲ ਨਾ ਕਿਹਾ ਕਰੋ। ਗੁਨਾਹ ਅਤੇ ਘਮੰਡ ਨਾ ਕਰੋ ਸਗੋਂ ਤੌਬਾ ਕਰੋ। ਜਿਸ ਚੀਜ਼ ਨੂੰ ਤੁਹਾਡਾ ਦਿਲ ਖ਼ਰਾਬ ਸਮਝਦਾ ਹੋਵੇ ਉਸ ਨੂੰ ਫੌਰਨ ਛੱਡ ਦਿਓ। ਮਾਲਦਾਰਾਂ ਦੀ ਸੰਗਤ ਵਿਚ ਨੇਕ ਆਚਰਣ ਨੂੰ ਨਾ ਭੁੱਲ ਜਾਓ। ਆਪਣੇ ਦੁਸ਼ਮਣ ਨੂੰ ਸਮਝੌਤੇ ਨਾਲ ਹਰਾਉ ਅਤੇ ਦੋਸਤ ਨੂੰ ਹਲੀਮੀ ਨਾਲ ਬੰਨ੍ਹੀ ਰੱਖੋ। ਦੁਨੀਆ ਪ੍ਰਸਤੀ ਅਜਿਹਾ ਦੁਸ਼ਮਣ ਹੈ ਜਿਸ ਤੋਂ ਤੁਸੀਂ ਬੇਖ਼ਬਰ ਹੋ। ਆਪਣੀ ਆਲੋਚਨਾ ਆਪ ਖ਼ੁਦ ਕਰੋ। ਜੇਕਰ ਤੁਸੀਂ ਬੇਇੱਜ਼ਤ ਹੋਣਾ ਨਹੀਂ ਚਾਹੁੰਦੇ ਤਾਂ ਕਿਸੇ ਦੇ ਸਾਹਮਣੇ ਹੱਥ ਨਾ ਅੱਡੋ। ਜੇਕਰ ਤੁਸੀਂ ਸਾਰੀ ਦੁਨੀਆ ਨੂੰ ਆਪਣਾ ਦੁਸ਼ਮਣ ਬਣਾਉਣਾ ਚਾਹੁੰਦੇ ਹੋ ਤਾਂ ਆਪਣੇ ਅੰਦਰ ਘੁਮੰਡ ਪੈਦਾ ਕਰੋ। ਜੇਕਰ ਤੁਸੀਂ ਮਹਾਨਤਾ ਚਾਹੁੰਦੇ ਹੋ ਤਾਂ ਗਰੀਬਾਂ ਦੀ ਸੰਗਤ ਕਰੋ। ਜੇਕਰ ਤੁਸੀਂ ਆਰਾਮ ਅਤੇ ਰਾਹਤ ਚਾਹੁੰਦੇ ਹੋ ਤਾਂ ਈਰਖਾ ਨਾ ਕਰੋ। ਮੁਸੀਬਤ ਨੂੰ ਰੱਬ ਦਾ ਤੋਹਫ਼ਾ ਜਾਣੋ। ਇਸ ਤਰ੍ਹਾਂ ਅਮਲ ਕਰੋ ਕਿ ਤੁਹਾਨੂੰ ਹਮੇਸ਼ਾਂ ਦਾ ਸੁਖੀ ਜੀਵਨ ਨਸੀਬ ਹੋਵੇ। ਇਸ ਤਰ੍ਹਾਂ ਨਾ ਝਗੜੋ ਕਿ ਫਿਰ ਦੋਸਤੀ ਨਾ ਹੋ ਸਕੇ। ਬਾਬਾ

---

23. *ਫ਼ਵਾਇਦ-ਉਲ-ਫ਼ੁਵਾਦ*, ਪੰਨਾ 215, ਹਵਾਲਾ Khaliq Ahmad Nizami, *Ibid.*, pp. 0-91.

ਜੀ ਦੀਆਂ ਇਸ ਤਰ੍ਹਾਂ ਦੀਆਂ ਹੋਰ ਬਹੁਤ ਸਾਰੀ ਨਸੀਹਤਾਂ ਹਨ ਜਿਨ੍ਹਾਂ ਤੋਂ ਉਨ੍ਹਾਂ ਦੇ ਰੂਹਾਨੀ ਮੁਕਾਮ ਅਤੇ ਸ਼ਖ਼ਸੀਅਤ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ। ਦਰਅਸਲ ਬਾਬਾ ਸ਼ੇਖ਼ ਫ਼ਰੀਦ ਸੱਚਮੁੱਚ ਹੀ ਫ਼ਰੀਦ ਭਾਵ ਲਾਸਾਨੀ ਸਨ। ਗੰਜ-ਏ-ਸ਼ਕਰ ਭਾਵ ਮਿਠੱਤ ਦੀ ਖਾਨ ਸਨ। ਉਨ੍ਹਾਂ ਦੀ ਸ਼ਖ਼ਸੀਅਤ, ਰੂਹਾਨੀਅਤ ਭਰਪੂਰ ਮਲਫ਼ੂਜ਼ਾਤ ਅਤੇ ਬਾਣੀ ਮਾਨਵ ਸਮਾਜ ਲਈ ਹਮੇਸ਼ਾਂ ਇਨਸਾਨੀਅਤ ਦਾ ਪੈਗ਼ਾਮ ਦਿੰਦੇ ਰਹਿਣਗੇ। ਅਜਿਹੇ ਬਜ਼ੁਰਗ ਪੂਰੀ ਮਾਨਵਤਾ ਲਈ ਰੱਬੀ ਵਰਦਾਨ ਹੁੰਦੇ ਹਨ। ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਦੀ ਬਾਣੀ ਗੁਰੂ ਪਰੰਪਰਾ ਵਿਚ ਸ਼ਾਮਲ ਕਰ ਕੇ ਇਹ ਪੈਗ਼ਾਮ ਦਿੱਤਾ ਹੈ ਕਿ ਰੂਹਾਨੀਅਤ ਦੇ ਫੁੱਲ ਜਿੱਥੋਂ ਵੀ ਮਿਲਣ ਸਾਂਭ ਲੈਣੇ ਚਾਹੀਦੇ ਹਨ। ਇਨਸਾਨ ਨੂੰ ਆਪਣੇ ਜੀਵਨ ਨੂੰ ਸਾਰਥਕ ਬਣਾਉਣ ਲਈ ਰੱਬੀ ਭਗਤੀ ਅਤੇ ਇਨਸਾਨੀ ਦੋਸਤੀ ਦੇ ਦਾਮਨ ਨੂੰ ਨਹੀਂ ਛੱਡਣਾ ਚਾਹੀਦਾ ਹੈ। ਇਹੀ ਧਾਰਮਿਕ ਪਰੰਪਰਾ ਦਾ ਸਾਰ ਹੈ।

## ਅਲਾਉੱਦੀਨ ਸਾਬਿਰ (ਰ.)

ਤਸੱਵੁਫ਼ ਦੀਆਂ ਕਿਤਾਬਾਂ ਵਿਚ ਇਨ੍ਹਾਂ ਦਾ ਬਹੁਤ ਘੱਟ ਜ਼ਿਕਰ ਮਿਲਦਾ ਹੈ। ਇਨ੍ਹਾਂ ਦਾ ਤਫ਼ਸੀਲੀ ਜੀਵਨ ਬਿਰਤਾਂਤ ਕੇਵਲ 'ਅਖ਼ਬਾਰ-ਉਲ-ਅਖ਼ਿਆਰ' ਵਿਚ ਮਿਲਦਾ ਹੈ ਜਿਸ ਦੇ ਅਨੁਸਾਰ ਇਹ ਬਾਬਾ ਫ਼ਰੀਦ ਦੇ ਭਾਣਜੇ ਸਨ ਅਤੇ 1195 ਈ. ਕੋਤਵਾਲ ਵਿਚ ਹੀ ਪੈਦਾ ਹੋਏ ਸਨ। ਬਾਬਾ ਫ਼ਰੀਦ ਨੇ ਇਨ੍ਹਾਂ ਨੂੰ ਬਹੁਤ ਮਿਹਨਤ ਅਤੇ ਮੁਹੱਬਤ ਨਾਲ ਤਾਲੀਮ ਦਿੱਤੀ ਸੀ ਅਤੇ ਰੂਹਾਨੀਅਤ ਦੇ ਉੱਚੇ ਮੁਕਾਮ ਤੱਕ ਪਹੁੰਚਾ ਦਿੱਤਾ ਸੀ। ਇੱਥੋਂ ਤੱਕ ਕਿ ਹਜ਼ਰਤ ਮਖ਼ਦੂਮ ਅਲਾਉੱਦੀਨ ਅਲੀ ਅਹਿਮਦ ਸਾਬਿਰ (ਰ.) ਰਹੱਸਵਾਦ ਦੀ 'ਫ਼ਨਾਫ਼ਿੱਲ੍ਹਾ' ਦੀ ਅਵਸਥਾ ਵਿਚ ਪੁੱਜ ਗਏ ਸਨ। ਬਾਅਦ ਵਿਚ ਇਹ 'ਮਜਜ਼ੂਬਾਨਾ' ਭਾਵ ਰੱਬੀ ਪ੍ਰੇਮ ਵਿਚ ਦੀਵਾਨਗੀ ਦੀ ਹਾਲਤ ਵਿਚੌਂ ਰਹਿਣ ਲੱਗੇ। ਸ਼ਰਧਾਲੂਆਂ ਵਿਚ ਇਹ ਮਸ਼ਹੂਰ ਹੈ ਕਿ ਬਾਬਾ ਫ਼ਰੀਦ ਨੇ ਇਨ੍ਹਾਂ ਨੂੰ ਖ਼ੁਸ਼ਹਾਲ ਜ਼ਿੰਦਗੀ ਦੀਆਂ ਦੁਆਵਾਂ ਦਿੱਤੀਆਂ ਸਨ ਅਤੇ ਇਨ੍ਹਾਂ ਦੀ ਜ਼ਿੰਦਗੀ ਬਹੁਤ ਅਰਾਮ ਨਾਲ ਗੁਜ਼ਰੀ ਸੀ। ਇਨ੍ਹਾਂ ਦੇ ਜੀਵਨ ਬਾਰੇ ਲਿਖਣ ਵਾਲੇ ਲੇਖਕਾਂ ਨੇ ਇਨ੍ਹਾਂ ਦੀਆਂ ਅਣਗਿਣਤ ਕਰਾਮਾਤਾਂ ਦਾ ਵਿਵਰਨ ਦਿੱਤਾ ਹੈ। ਸ਼ਾਇਦ ਇਸੇ ਕਰਕੇ ਉਹ ਲੋਕਾਂ ਵਿਚ ਬਹੁਤ ਮਸ਼ਹੂਰ ਹੋ ਗਏ ਸਨ। ਇਨ੍ਹਾਂ ਦੀ ਮੌਤ ਤੋਂ ਬਾਅਦ ਸਾਬਰੀ ਸਿਲਸਿਲਾ ਬਹੁਤ ਫੈਲਿਆ। ਇਸ ਫੈਲਾਅ ਦਾ ਅਸਲ ਕਾਰਨ ਲੋਕਾਂ ਵਿਚ ਇਨ੍ਹਾਂ ਦੀ ਸ਼ੁਹਰਤ ਸੀ। ਬਾਬਾ ਸਾਬਿਰ ਨੇ 1291 ਈ. ਵਿਚ ਸੰਸਾਰ ਛੱਡਿਆ। ਇਨ੍ਹਾਂ ਦਾ ਮਜ਼ਾਰ ਸਹਾਰਨਪੁਰ ਤੋਂ ਲਗਪਗ ਤੀਹ (30) ਕੋਹ ਦੇ ਫ਼ਾਸਲੇ 'ਤੇ ਕਲਈਅਰ ਸ਼ਰੀਫ਼ ਵਿਖੇ ਅੱਜ ਵੀ ਲੋਕਾਂ ਦੀ ਸ਼ਰਧਾ ਅਤੇ ਮੁਹੱਬਤਾਂ ਦਾ ਕੇਂਦਰ ਬਣਿਆ ਹੋਇਆ ਹੈ।[24]

## ਹਜ਼ਰਤ ਨਿਜ਼ਾਮੁੱਦੀਨ ਔਲੀਆ (ਰ.)

ਹਜ਼ਰਤ ਨਿਜ਼ਾਮੁੱਦੀਨ ਔਲੀਆ ਨੂੰ ਸੁਲਤਾਨ-ਉਲ-ਮਸ਼ਾਈਖ਼ ਭਾਵ ਸ਼ਿਰੋਮਣੀ ਸੂਫ਼ੀ ਅਤੇ ਮਹਿਬੂਬ-ਏ-ਇਲਾਹੀ ਭਾਵ ਰੱਬ ਦਾ ਮਹਿਬੂਬ ਦੇ ਸਿਫ਼ਤੀ ਨਾਵਾਂ ਨਾਲ ਜਾਣਿਆ ਜਾਂਦਾ ਹੈ। ਇਹ ਚਿਸ਼ਤੀ ਸਿਲਸਿਲੇ ਵਿਚ ਬਹੁਤ ਵੱਡੀ ਸ਼ਖ਼ਸੀਅਤ ਦੇ ਮਾਲਕ ਦਰਵੇਸ਼

---

24. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 227-28.

ਸਨ। ਇਸ ਦੇ ਵਿਚ ਕੋਈ ਸੰਦੇਹ ਨਹੀਂ ਕਿ ਬਾਬਾ ਫ਼ਰੀਦ ਨੇ ਚਿਸ਼ਤੀ ਸਿਲਸਿਲੇ ਨੂੰ ਬਹੁਤ ਫੈਲਾਇਆ ਅਤੇ ਇਨ੍ਹਾਂ ਨੂੰ ਖਵਾਜਾ ਮੁਈਨੁੱਦੀਨ ਚਿਸ਼ਤੀ ਮਗਰੋਂ ਸਿਲਸਿਲੇ ਦਾ ਦੂਜਾ ਬਾਨੀ ਮੰਨਿਆ ਜਾਂਦਾ ਹੈ। ਪਰ ਹਜ਼ਰਤ ਨਿਜ਼ਾਮੁੱਦੀਨ ਨੇ ਚਿਸ਼ਤੀ ਸਿਲਸਿਲੇ ਨੂੰ ਚਾਰ ਚੰਦ ਲਾਏ ਅਤੇ ਇਸ ਦੀਆਂ ਜੜ੍ਹਾਂ ਨੂੰ ਡੂੰਘਿਆਈ ਬਖ਼ਸ਼ੀ। ਇਸੇ ਕਰਕੇ ਇਹ ਸਿਲਸਿਲੇ ਵਿਚ ਸਭ ਤੋਂ ਪ੍ਰਭਾਵਸ਼ਾਲੀ ਦਰਵੇਸ਼ ਮੰਨੇ ਜਾਂਦੇ ਹਨ। ਅਜਿਹਾ ਮੰਨਿਆ ਜਾਂਦਾ ਹੈ ਕਿ ਇਹ ਇਨ੍ਹਾਂ ਦੇ ਗੁਰੂ ਬਾਬਾ ਫਰੀਦ ਦੀਆਂ ਦੁਆਵਾਂ ਦਾ ਸਦਕਾ ਸੀ। ਬਾਬਾ ਫ਼ਰੀਦ ਨੇ ਇਨ੍ਹਾਂ ਨੂੰ ਆਪਣਾ ਖ਼ਲੀਫ਼ਾ ਥਾਪਦਿਆਂ 'ਨਿਜ਼ਾਮੁੱਦੀਨ-ਵ-ਦੁਨੀਆ' ਕਿਹਾ ਸੀ। ਜਿਸ ਦਾ ਭਾਵ ਸੀ ਅਧਿਆਤਮਿਕਤਾ ਅਤੇ ਸੰਸਾਰਿਕਤਾ ਦੇ ਨਿਜ਼ਾਮ ਨੂੰ ਸੰਭਾਲਣ ਵਾਲਾ ਭਾਵ ਪ੍ਰਬੰਧਕ। ਇਹੀ ਕਾਰਨ ਸੀ ਕਿ ਸਮਕਾਲੀ ਸੁਲਤਾਨਾਂ ਤੇ ਇਨ੍ਹਾਂ ਦਾ ਰੂਹਾਨੀ ਦਬ ਦਬਾ ਬਣਿਆ ਰਿਹਾ ਅਤੇ ਲੋਕ ਭਲਾਈ ਦੇ ਕੰਮਾਂ ਵਿਚ ਉਹ ਇਨ੍ਹਾਂ ਦੇ ਸੁਝਾਵਾਂ ਦਾ ਪੂਰਾ ਖ਼ਿਆਲ ਰੱਖਦੇ ਰਹੇ।

ਬਾਬਾ ਫ਼ਰੀਦ ਨੂੰ ਆਪਣੇ ਇਸ ਮੁਰੀਦ ਨਾਲ ਬਹੁਤ ਮੁਹੱਬਤ ਸੀ। ਉਹ ਕਹਿੰਦੇ ਸਨ ਕਿ ਨਿਜ਼ਾਮੁੱਦੀਨ ਉਹਦੇ ਸਾਰੇ ਮੁਰੀਦਾਂ ਵਿਚੋਂ ਪ੍ਰਥਕ ਵਿਸ਼ੇਸ਼ਤਾਵਾਂ ਦੇ ਮਾਲਕ ਸਨ। ਉਹ ਚਿੜੀਆਂ ਵਿਚ ਬਾਜ਼ ਵਾਂਗ ਸਨ ਜੋ ਰੂਹਾਨੀਅਤ ਵੱਲ ਪੂਰੇ ਜੋਸ਼ ਨਾਲ ਵਧੇ ਅਸਲ ਵਿਚ ਇਸ ਬਾਜ਼ ਵਰਗੀ ਸ਼ਖਸੀਅਤ ਨੇ ਬਾਬਾ ਫ਼ਰੀਦ ਨਾਲ ਬਾਰ੍ਹਾਂ ਵਰ੍ਹਿਆਂ ਦੀ ਉਮਰ ਤੋਂ ਹੀ ਦਿਲੀ ਰਿਸ਼ਤਾ ਕਾਇਮ ਕਰ ਲਿਆ ਸੀ। ਇਹ ਉਸ ਵੇਲੇ ਦੀ ਗੱਲ ਹੈ ਜਦ ਇਹ ਆਪਣੇ ਪੈਦਾਇਸ਼ੀ ਵਤਨ ਬਦਾਯੂੰ (ਯੂ.ਪੀ.) ਵਿਚ ਮੌਲਾਨਾ ਅਲਾਉੱਦੀਨ ਉਸੂਲੀ ਦੀ ਸੇਵਾ ਵਿਚ ਸਿੱਖਿਆ ਹਾਸਲ ਕਰ ਰਹੇ ਸਨ। ਇੱਥੇ ਇਨ੍ਹਾਂ ਦੀ ਮੁਲਾਕਾਤ ਅਬੂਬਕਰ ਨਾਂ ਦੇ ਇਕ ਕੱਵਾਲ ਨਾਲ ਹੋਈ ਜਿਹੜੇ ਪੰਜਾਬ ਵਿਚ ਘੁੰਮ ਫਿਰ ਕੇ ਵਾਪਸ ਬਦਾਯੂੰ ਪਰਤੇ ਸਨ। ਇਸ ਕੱਵਾਲ ਨੇ ਬਦਾਯੂੰ ਵਿਚ ਪੰਜਾਬ ਦੇ ਸੂਫ਼ੀਆਂ ਦਾ ਜ਼ਿਕਰ ਕੀਤਾ। ਸ਼ੇਖ਼ ਬਹਾਉੱਦੀਨ ਜ਼ਕਰੀਆ ਅਤੇ ਬਾਬਾ ਫ਼ਰੀਦ ਦੀਆਂ ਖ਼ਾਸ ਤੌਰ 'ਤੇ ਸਿਫ਼ਤਾਂ ਬਿਆਨ ਕੀਤੀਆਂ। ਕਿਹਾ ਕਿ ਬਹਾਉੱਦੀਨ ਜ਼ਕਰੀਆ ਨੇ ਆਪਣੇ ਆਲੇ ਦੁਆਲੇ ਨੂੰ ਹੱਕ ਦੇ ਨੂਰ ਤੋਂ ਰੌਸ਼ਨ ਕਰ ਰੱਖਿਆ ਹੈ। ਬਾਬਾ ਫ਼ਰੀਦ ਬਾਰੇ ਦੱਸਿਆ ਕਿ ਉਨ੍ਹਾਂ ਦਾ ਤਾਂ ਕਹਿਣਾ ਹੀ ਕੀ ਹੈ, ਉਹ ਤਾਂ ਸੰਪੂਰਨ ਚੰਦ ਹਨ ਜਿਨ੍ਹਾਂ ਦੀ ਮਾਰਫ਼ਤ ਦੇ ਨੂਰ ਅੱਗੇ ਪੂਰਾ ਜਗ ਰੌਸ਼ਨ ਦਿਸਦਾ ਹੈ। ਇਨ੍ਹਾਂ ਗੱਲਾਂ ਨੂੰ ਸੁਣ ਕੇ ਬੱਚੇ ਨਿਜ਼ਾਮ-ਉ-ਦੀਨ ਦੇ ਮਨ ਉੱਤੇ ਡੂੰਘਾ ਅਸਰ ਪਿਆ ਅਤੇ ਉਨ੍ਹਾਂ ਨੇ ਮਨ ਹੀ ਮਨ ਵਿਚ ਬਾਬਾ ਫ਼ਰੀਦ ਦਾ ਸ਼ਿਸ਼ ਬਣਨ ਦਾ ਪੱਕਾ ਇਰਾਦਾ ਧਾਰ ਲਿਆ ਸੀ। ਉਨ੍ਹਾਂ ਨੇ ਉਸੇ ਦਿਨ ਤੋਂ ਬਾਬਾ ਫ਼ਰੀਦ ਦੇ ਨਾਂ ਦਾ ਵਜ਼ੀਫ਼ਾ ਪੜ੍ਹਨਾ ਸ਼ੁਰੂ ਕਰ ਦਿੱਤਾ ਸੀ ਭਾਵ ਰੱਬ ਤੋਂ ਅਰਦਾਸ ਕਰਨੀ ਸ਼ੁਰੂ ਕਰ ਦਿੱਤੀ ਸੀ ਕਿ ਰੱਬ ਉਨ੍ਹਾਂ ਨੂੰ ਬਾਬਾ ਫ਼ਰੀਦ ਦੀ ਮੁਰੀਦੀ ਬਖ਼ਸ਼ ਦੇਵੇ।

ਸੱਚੇ ਗੁਰੂ ਦੀ ਭਾਲ ਵਿਚ ਲੱਗੇ ਇਸ ਬੱਚੇ ਦੇ ਮਨ ਉੱਤੇ ਗੁਰਮੁਖਤਾ ਦਾ ਪ੍ਰਭਾਵ ਪਾਉਣ ਵਿਚ ਇਨ੍ਹਾਂ ਦੇ ਖ਼ਾਨਦਾਨੀ ਪਿਛੋਕੜ ਅਤੇ ਮਾਂ ਬੀਬੀ ਜ਼ੁਲੇਖਾ ਦਾ ਬਹੁਤ ਵੱਡਾ ਯੋਗਦਾਨ ਰਿਹਾ ਹੈ। ਇਨ੍ਹਾਂ ਦੇ ਦਾਦਕੇ ਅਤੇ ਨਾਨਕੇ ਬੁਖ਼ਾਰਾ ਦੇ ਰਹਿਣ ਵਾਲੇ ਸਨ ਜਿਹੜੇ ਚੰਗੇਜ਼ੀ ਹਮਲਿਆਂ ਦੇ ਦੌਰਾਨ ਬੁਖ਼ਾਰਾ ਤੋਂ ਲਾਹੌਰ ਆਏ ਸਨ। ਇਨ੍ਹਾਂ ਦੇ ਬਾਪ ਅਤੇ ਮਾਂ ਦਾ ਜਨਮ ਲਾਹੌਰ ਵਿਖੇ ਹੀ ਹੋਇਆ ਸੀ। ਲਾਹੌਰ ਵਿਚ ਇਕ ਲੰਬਾ ਸਮਾਂ ਗੁਜ਼ਾਰਨ ਉਪਰੰਤ ਇਹ ਦੋਵੇਂ ਪਰਿਵਾਰ ਕਿਸੇ ਕਾਰਨ ਲਾਹੌਰ ਤੋਂ ਬਦਾਯੂੰ ਆ ਕੇ ਵੱਸ ਗਏ ਸਨ। ਇੱਥੇ ਹੀ 9 ਅਕਤੂਬਰ 1238 ਈ. ਵਿਖੇ ਬਾਲਕ ਨਿਜ਼ਾਮੁੱਦੀਨ ਦਾ ਜਨਮ ਹੋਇਆ। ਇਨ੍ਹਾਂ ਦਾ ਬਚਪਨ ਦਾ ਨਾਂ ਸੱਯਦ ਮੁਹੰਮਦ ਸੀ। ਇਹ ਪੰਜ ਸਾਲਾਂ ਦੀ ਉਮਰ ਦੇ ਵਿਚ ਹੀ ਯਤੀਮ

ਹੋ ਗਏ। ਭਾਵ ਪਿਤਾ ਅਕਾਲ ਚਲਾਣਾ ਕਰ ਗਏ ਸਨ। ਖ਼ੁਸ਼ ਕਿਸਮਤੀ ਨਾਲ ਇਨ੍ਹਾਂ ਦੀ ਮਾਂ ਬੀਬੀ ਜ਼ੁਲੇਖਾ ਬਹੁਤ ਨੇਕ ਅਤੇ ਸਮਝਦਾਰ ਔਰਤ ਸੀ। ਉਹ ਚੰਗੀ ਸਿੱਖਿਆ ਦੀ ਮਹੱਤਤਾ ਨੂੰ ਸਮਝਦੀ ਸੀ। ਇਸ ਲਈ ਉਨ੍ਹਾਂ ਨੇ ਬੱਚੇ ਦੀ ਚੰਗੀ ਤਾਲੀਮ ਤੇ ਪੂਰਾ ਧਿਆਨ ਲਾਇਆ। ਗ਼ਰੀਬੀ ਅਤੇ ਬਦਹਾਲੀ ਦੇ ਬਾਵਜੂਦ ਉਨ੍ਹਾਂ ਨੇ ਬੱਚੇ ਨੂੰ ਪੜ੍ਹਨ ਲਈ ਸਮਕਾਲੀਨ ਉੱਚੇ ਵਿਦਵਾਨਾਂ ਕੋਲ ਭੇਜਿਆ।

ਹਜ਼ਰਤ ਨਿਜ਼ਾਮੁੱਦੀਨ ਦੀ ਆਰੰਭਕ ਤਾਲੀਮ ਬਦਾਯੂੰ ਵਿਚ ਹੀ ਹੋਈ ਜਿਹੜਾ ਕਿ ਉਸ ਵੇਲੇ ਇਸਲਾਮੀ ਸਿੱਖਿਆ ਦਾ ਵੱਡਾ ਕੇਂਦਰ ਸੀ। ਉੱਚੀ ਤਾਲੀਮ ਹਾਸਲ ਕਰਨ ਲਈ ਮਾਂ ਜ਼ੁਲੇਖਾ ਇਨ੍ਹਾਂ ਨੂੰ ਦਿੱਲੀ ਲੈ ਆਈ। ਇੱਥੇ ਉਹ ਖਵਾਜਾ ਸ਼ਮਸੁੱਦੀਨ ਦੇ ਸ਼ਾਗਿਰਦ ਬਣੇ। ਉਨ੍ਹਾਂ ਤੋਂ ਇਨ੍ਹਾਂ ਨੇ *ਮੁਕਾਮਾਤ-ਏ-ਹਰੀਰੀ* ਪੜ੍ਹੀ। ਜਦ ਖਵਾਜਾ ਸ਼ਮਸੁੱਦੀਨ ਸੁਲਤਾਨ ਗਿਆਸੁੱਦੀਨ ਬਲਬਨ ਦੇ ਵਜ਼ੀਰ ਬਣ ਗਏ ਤਾਂ ਨਿਜ਼ਾਮੁੱਦੀਨ ਮੌਲਾਨਾ ਰਿਸਾਲੁੱਦੀਨ ਮੁਹੱਦਿਸ ਦੀ ਸੇਵਾ ਵਿਚ ਚਲੇ ਆਏ। ਇਹ ਹਦੀਸ ਦੇ ਬਹੁਤ ਵੱਡੇ ਉਸਤਾਦ ਸਨ। ਇਸ ਉਸਤਾਦ ਤੋਂ ਨਿਜ਼ਾਮੁੱਦੀਨ ਨੇ ਖ਼ਾਸ ਤੌਰ 'ਤੇ ਮਸ਼ਹੂਰ ਕਿਤਾਬ *ਮਸ਼ਾਰਿਕ-ਉਲ-ਅਨਵਾਰ* ਦਾ ਗਿਆਨ ਹਾਸਲ ਕੀਤਾ। ਇਸੇ ਤਰਜ਼ ਤੇ ਨਿਜ਼ਾਮੁੱਦੀਨ ਨੇ ਕਈ ਉਸਤਾਦਾਂ ਤੋਂ ਗਿਆਨ ਹਾਸਲ ਕੀਤਾ। ਦਿੱਲੀ ਵਿਚ ਇਨ੍ਹਾਂ ਦੀ ਰਿਹਾਇਸ਼ ਬਾਬਾ ਫ਼ਰੀਦ ਦੇ ਭਰਾ ਸ਼ੇਖ਼ ਨਜ਼ੀਬੁੱਦੀਨ ਮੁਤਵੱਕਿਲ ਦੇ ਗੁਆਂਢ ਵਿਚ ਸੀ। ਇਹੀ ਗੁਆਂਢ ਬਾਬਾ ਫ਼ਰੀਦ ਵੱਲ ਝੁਕਾਅ ਦਾ ਤਤਕਾਲੀ ਕਾਰਨ ਬਣਿਆਂ। ਸਿੱਟੇ ਵੱਜੋਂ ਨਿਜ਼ਾਮੁੱਦੀਨ 1257 ਈ. ਵਿਚ ਅਜੋਧਨ ਵੱਲ ਤੁਰ ਪਏ ਅਤੇ ਬਾਬਾ ਫ਼ਰੀਦ ਦੇ ਮੁਰੀਦਾਂ ਵਿਚ ਸ਼ਾਮਲ ਹੋ ਗਏ। ਚਾਰ ਸਾਲ ਮੁਰੀਦੀ ਵਿਚ ਰਹਿਣ ਮਗਰੋਂ ਬਾਬਾ ਫ਼ਰੀਦ ਨੇ ਇਨ੍ਹਾਂ ਨੂੰ ਆਪਣਾ ਖ਼ਲੀਫ਼ਾ ਥਾਪ ਦਿੱਤਾ ਅਤੇ ਇਨ੍ਹਾਂ ਦੇ ਨਾਂ ਖ਼ਿਲਾਫ਼ਤ ਦੀ ਸਨਦ ਲਿਖੀ। ਬਾਬਾ ਫ਼ਰੀਦ ਵੱਲੋਂ ਦਿੱਤੀ ਗਈ ਸਨਦਾਂ ਉਨ੍ਹਾਂ ਦੇ ਖ਼ਲੀਫ਼ਾ ਜਮਾਲੁੱਦੀਨ ਹਾਂਸਵੀ ਰਾਹੀਂ ਤਸਦੀਕ ਕੀਤੀਆਂ ਜਾਂਦੀਆਂ ਸਨ। ਕਹਿੰਦੇ ਹਨ ਕਿ ਜਦ ਨਿਜ਼ਾਮੁੱਦੀਨ ਆਪਣੀ ਸਨਦ ਦੀ ਤਸਦੀਕ ਲਈ ਜਮਾਲੁੱਦੀਨ ਹਾਂਸਵੀ ਕੋਲ ਪਹੁੰਚੇ ਤਾਂ ਉਨ੍ਹਾਂ ਨੇ ਬਹੁਤ ਖ਼ੁਸ਼ ਹੋ ਕੇ ਸਨਦ ਦੀ ਤਸਦੀਕ ਕੀਤੀ ਅਤੇ ਕਿਹਾ ਕਿ ਖ਼ੁਦਾ ਇਸ ਬੰਦੇ ਤੇ ਵਧੇਰੇ ਰਹਿਮਤ ਕਰੇ। ਇਹ ਗੌਹਰ ਰੂਪੀ ਸਨਦ ਗੌਹਰ ਦੇ ਪਾਰਖੂ ਨੂੰ ਸੌਂਪੀ ਗਈ ਹੈ।

ਸਨਦ ਹਾਸਲ ਕਰਨ ਉਪਰੰਤ ਨਿਜ਼ਾਮੁੱਦੀਨ ਮੁੜ ਦਿੱਲੀ ਆ ਕੇ ਵੱਸ ਗਏ ਅਤੇ ਅਧਿਆਪਨ ਦੇ ਕੰਮ ਵਿਚ ਲੱਗ ਗਏ। ਉਸ ਵੇਲੇ ਇਹੀ ਕੰਮ ਉਨ੍ਹਾਂ ਦੀ ਰੋਜ਼ੀ-ਰੋਟੀ ਦਾ ਜ਼ਰੀਆ ਸੀ। ਇੱਥੇ ਮੁੱਢਲੇ ਦਿਨ ਤੰਗੀ ਵਿਚ ਗੁਜ਼ਰੇ। ਠਹਿਰਨ ਲਈ ਵੀ ਕਿਸੇ ਚੰਗੀ ਥਾਂ ਦਾ ਪ੍ਰਬੰਧ ਨਹੀਂ ਹੋ ਸਕਿਆ ਸੀ। ਪਹਿਲੇ ਦੋ ਸਾਲ ਅਮੀਰ ਖ਼ੁਸਰੋ ਦੇ ਨਾਨਾ ਦੇ ਮਕਾਨ ਵਿਚ ਰਹੇ। ਮਗਰੋਂ ਕਈ ਥਾਵਾਂ ਬਦਲਣੀ ਪਈਆਂ। ਜਦ ਸ਼ਾਹੀ ਅਮੀਰ ਸ਼ਮਸ਼ ਸਰਬਦਾਰ ਦਾ ਬੇਟਾ ਇਨ੍ਹਾਂ ਦਾ ਮੁਰੀਦ ਹੋਇਆ ਤਾਂ ਕਈ ਵਰ੍ਹਿਆਂ ਤੱਕ ਹਜ਼ਰਤ ਨਿਜ਼ਾਮੁੱਦੀਨ ਇਨ੍ਹਾਂ ਦੇ ਮਕਾਨ ਵਿਚ ਰਹੇ। ਆਖ਼ਰ ਵਿਚ ਸ਼ਹਿਰ ਦੀ ਰਿਹਾਇਸ਼ ਛੱਡ ਕੇ ਬਾਹਰ ਗਿਆਸ ਪੁਰਾ ਵਿਖੇ ਛੱਪਰਾਂ ਦੇ ਮਕਾਨ ਕਿਰਾਏ 'ਤੇ ਲਏ। ਮਗਰੋਂ ਇਕ ਮੁਰੀਦ ਮੌਲਾਨਾ ਜ਼ਿਆਉੱਦੀਨ ਵਕੀਲ ਇਮਾਦ-ਉਲ-ਮੁਲਕ ਨੇ ਹਜ਼ਰਤ ਲਈ ਇਕ ਬਹੁਤ ਚੰਗੀ ਖ਼ਾਨਗਾਹ ਬਣਾ ਦਿੱਤੀ। ਜਿਹੜੀ ਅੱਜ ਤੱਕ ਮੌਜੂਦ ਹੈ। ਹੌਲੀ ਹੌਲੀ ਇੱਥੇ ਬਹੁਤ ਸਾਰੇ ਲੋਕ ਆਬਾਦ ਹੋ ਗਏ ਅਤੇ ਪੂਰੀ ਬਸਤੀ ਹੀ ਆਪ ਦੇ ਨਾਂ 'ਤੇ 'ਬਸਤੀ ਹਜ਼ਰਤ ਨਿਜ਼ਾਮੁੱਦੀਨ' ਮਸ਼ਹੂਰ ਹੋ ਗਈ।

ਇੱਥੇ ਰਹਿੰਦਿਆਂ ਇਨ੍ਹਾਂ ਦੇ ਮੁਰੀਦਾਂ ਦੀ ਸੰਖਿਆ ਬਹੁਤ ਵਧੀ। ਸਮਾਜ ਦੇ ਹਰ ਤਬਕੇ ਵਿਚੋਂ ਲੋਕ ਇਨ੍ਹਾਂ ਦੇ ਮੁਰੀਦ ਬਣਨ ਲੱਗੇ। ਇੱਥੇ ਮੁਰੀਦਾਂ ਤੋਂ ਇਲਾਵਾ ਜ਼ਿਆਰਤ ਕਰਨ ਵਾਲੀਆਂ ਦੀ ਹਰ ਵੇਲੇ ਭੀੜ ਲੱਗੀ ਰਹਿੰਦੀ ਸੀ। ਖ਼ਾਨਗਾਹ ਤੇ ਹਰ ਵੇਲੇ ਲੰਗਰ ਦਾ ਪ੍ਰਬੰਧ ਰਹਿਣ ਲੱਗਿਆ। ਕਿੰਨੇ ਹੀ ਬੇਸਹਾਰਾ ਲੋਕਾਂ ਦਾ ਗੁਜ਼ਾਰਾ ਖ਼ਾਨਗਾਹ ਦੇ ਸਹਾਰੇ ਚੱਲਣ ਲੱਗਿਆ। ਇਸ ਥਾਂ 'ਤੇ ਲੋਕਾਂ ਦੀ ਵੱਧ ਭੀੜ ਅਤੇ ਆਬਾਦੀ ਦਾ ਇਕ ਹੋਰ ਕਾਰਨ ਇਹ ਵੀ ਸੀ ਕਿ ਗਿਆਸਪੁਰ ਦੇ ਨੇੜੇ ਹੀ ਕਿਲੋਖਰੀ ਵਿਚ ਬਲਬਨ ਦੇ ਜਾਨਸ਼ੀਨ ਕੇਕਬਾਦ ਨੇ ਰਹਿਣਾ ਸ਼ੁਰੂ ਕਰ ਦਿੱਤਾ ਸੀ। ਇਸ ਸੰਬੰਧ ਵਿਚ *ਫ਼ਵਾਈਦ-ਉਲ-ਫ਼ੁਵਾਦ* ਵਿਚ ਖ਼ੁਦ ਹਜ਼ਰਤ ਨਿਜ਼ਾਮੁੱਦੀਨ ਦਾ ਕੌਲ ਹੈ ਕਿ ਜਦ ਕੇਕਬਾਦ ਨੇ ਨਵਾਂ ਸ਼ਹਿਰ ਆਬਾਦ ਕੀਤਾ ਤਾਂ ਮੇਰੇ ਕੋਲ ਲੋਕਾਂ ਦੀ ਵੱਡੀ ਭੀੜ ਰਹਿਣ ਲੱਗੀ। ਇਨ੍ਹਾਂ ਵਿਚ ਅਮੀਰ ਅਤੇ ਹਕੂਮਤ ਨਾਲ ਸੰਬੰਧਿਤ ਲੋਕ ਇੰਨੀ ਸੰਖਿਆ ਵਿਚ ਹੁੰਦੇ ਸਨ ਕਿ ਮੈਂ ਫ਼ੈਸਲਾ ਕੀਤਾ ਕਿ ਇੱਥੋਂ ਛੱਡ ਕੇ ਸ਼ਹਿਰ ਵਿਚ ਚਲਾ ਜਾਵਾਂਗਾ। ਬਾਅਦ ਵਿਚ ਮੈਨੂੰ ਰੱਬੀ ਇਸ਼ਾਰਾ ਮਿਲਿਆ ਕਿ ਇਹਦੇ ਵਿਚ ਕੋਈ ਖ਼ੂਬੀ ਨਹੀਂ ਹੈ ਕਿ ਲੋਕਾਂ ਤੋਂ ਦੂਰ ਜਾ ਕੇ ਕਿਸੇ ਖੂੰਜੇ ਵਿਚ ਰਹਿ ਕੇ ਰੱਬੀ ਇਬਾਦਤ ਕੀਤੀ ਜਾਵੇ।

ਹਜ਼ਰਤ ਨਿਜ਼ਾਮੁੱਦੀਨ ਦੀ ਸ਼ੋਹਰਤ ਇੰਨੀ ਫੈਲੀ ਕਿ ਉਨ੍ਹਾਂ ਦੇ ਕੋਲ ਹਰ ਰੋਜ਼ ਹਜ਼ਾਰਾਂ ਦੀ ਸੰਖਿਆ ਵਿਚ ਭੇਟਾਵਾਂ ਆਉਂਦੀਆਂ ਸਨ। ਪ੍ਰੰਤੂ ਸ਼ਾਮ ਹੁੰਦਿਆਂ ਹੀ, ਹਜ਼ਰਤ ਜਮ੍ਹਾਂ ਹੋਈ ਇਨ੍ਹਾਂ ਸਾਰੀਆਂ ਭੇਟਾਵਾਂ ਨੂੰ ਜ਼ਰੂਰਤਮੰਦਾਂ ਵਿਚ ਵੰਡ ਦਿੰਦੇ ਸਨ। ਉਨ੍ਹਾਂ ਦੇ ਦਰ ਤੋਂ ਕਦੇ ਵੀ ਕੋਈ ਖ਼ਾਲੀ ਨਹੀਂ ਜਾਂਦਾ ਸੀ। ਉਨ੍ਹਾਂ ਦੇ ਜੀਵਨ ਸੰਬੰਧੀ ਲਿਖੀ ਪੁਸਤਕ *ਸੀਰਤ-ਏ-ਨਿਜ਼ਾਮੀ* ਦੇ ਹਵਾਲੇ ਨਾਲ ਦੱਸਿਆ ਜਾਂਦਾ ਹੈ ਕਿ ਉਨ੍ਹਾਂ ਦੀ ਖ਼ਾਨਗਾਹ ਤੇ ਮੁਰੀਦਾਂ ਤੋਂ ਇਲਾਵਾ ਤਿੰਨ ਹਜ਼ਾਰ ਆਲਿਮ-ਫ਼ਾਜ਼ਲ ਅਤੇ ਦੋ ਸੌ ਕੱਵਾਲ ਹਮੇਸ਼ਾ ਰਹਿੰਦੇ ਸਨ। ਹਜ਼ਰਤ ਨਿਜ਼ਾਮੁੱਦੀਨ ਨੂੰ ਉਨ੍ਹਾਂ ਦੇ ਆਪਣੇ ਜੀਵਨ ਵਿਚ ਜਿਨ੍ਹਾਂ ਮਾਣ ਲੋਕਾਂ ਤੋਂ ਮਿਲਿਆ ਉਨਾਂ ਸ਼ਾਇਦ ਹੀ ਕਿਸੇ ਦਰਵੇਸ਼ ਨੂੰ ਮਿਲਿਆ ਹੋਵੇ। ਸ਼ਹਿਰ ਦੀ ਆਬਾਦੀ ਦਾ ਵੱਡਾ ਹਿੱਸਾ ਉਨ੍ਹਾਂ ਦਾ ਮੁਰੀਦ ਸੀ। ਵੱਡੇ-ਵੱਡੇ ਬਾਦਸ਼ਾਹ ਉਨ੍ਹਾਂ ਦੇ ਸਾਹਮਣੇ ਝੁਕਦੇ ਸਨ।

ਸੁਲਤਾਨ ਕੁਤਬੁੱਦੀਨ ਮੁਬਾਰਕ ਸ਼ਾਹ ਦੇ ਜ਼ਮਾਨੇ ਵਿਚ ਹਜ਼ਰਤ ਨਿਜ਼ਾਮੁੱਦੀਨ ਅਤੇ ਬਾਦਸ਼ਾਹ ਦੇ ਦਰਮਿਆਨ ਕੁਝ ਗ਼ਲਤ-ਫ਼ਹਿਮੀਆਂ ਪੈਦਾ ਹੋ ਗਈਆਂ ਸਨ। ਇਸ ਮੌਕੇ ਦਾ ਉਨ੍ਹਾਂ ਦੇ ਵਿਰੋਧੀਆਂ ਅਤੇ ਸਾਜ਼ਸ਼ੀ ਲੋਕਾਂ ਨੇ ਪੂਰਾ ਫ਼ਾਇਦਾ ਉਠਾਇਆ। ਬਾਦਸ਼ਾਹ ਕੋਲ ਹਜ਼ਰਤ ਨਿਜ਼ਾਮੁੱਦੀਨ ਦੀਆਂ ਸ਼ਿਕਾਇਤਾਂ ਲਗਾਉਣੀਆਂ ਸ਼ੁਰੂ ਕੀਤੀਆਂ ਜਿਸ ਦਾ ਬਾਦਸ਼ਾਹ 'ਤੇ ਪ੍ਰਭਾਵ ਪਿਆ ਅਤੇ ਖ਼ਵਾਜਾ ਦੇ ਮਾਮਲਿਆਂ ਵਿਚ ਦਖ਼ਲ ਦੇਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਨੇ ਕਿਹਾ ਕਿ ਵੱਡੇ ਵੱਡੇ ਉਲਮਾ, ਦਰਵੇਸ਼ ਅਤੇ ਅਮੀਰ ਉਹਨਾਂ ਨੂੰ ਬਤੌਰ ਬਾਦਸ਼ਾਹ ਮਹੀਨੇ ਦੇ ਸ਼ੁਰੂ ਵਿਚ ਨਵੇਂ ਚੰਦ ਦੇ ਮੌਕੇ ਤੇ ਮੁਬਾਰਕਾਂ ਅਤੇ ਅਸੀਸਾਂ ਦੇਣ ਲਈ ਦਰਬਾਰ ਵਿਚ ਹਾਜ਼ਰ ਹੁੰਦੇ ਹਨ ਪਰ ਉਹ ਕਦੇ ਨਹੀਂ ਆਏ। ਬਾਦਸ਼ਾਹ ਨੇ ਹੁਕਮ ਜਾਰੀ ਕੀਤਾ ਕਿ ਜੇਕਰ ਸ਼ੇਖ਼ ਨਿਜ਼ਾਮੁੱਦੀਨ ਅਗਲੇ ਨਵੇਂ ਚੰਦ ਦੇ ਮੌਕੇ 'ਤੇ ਦਰਬਾਰ ਨਹੀਂ ਆਇਆ ਤਾਂ ਉਨ੍ਹਾਂ ਨੂੰ ਧੱਕੇ ਨਾਲ ਹਾਜ਼ਰ ਕੀਤਾ ਜਾਵੇ। ਦਰਵੇਸ਼ ਨਿਜ਼ਾਮੁੱਦੀਨ ਅਗਲੇ ਚੰਦ ਦੇ ਮੌਕੇ 'ਤੇ ਦਰਬਾਰ ਨਹੀਂ ਗਏ ਅਤੇ ਰੱਬ ਉੱਤੇ ਪੱਕਾ ਭਰੋਸਾ ਕਰਕੇ ਖ਼ਾਨਗਾਹ ਵਿਚ ਹੀ ਬੈਠੇ ਰਹੇ। ਸਵੇਰ ਨੂੰ ਖ਼ਬਰ ਮਿਲੀ ਕਿ ਅੱਜ ਰਾਤ ਕੁਤਬੁੱਦੀਨ ਮੁਬਾਰਕ ਸ਼ਾਹ ਆਪਣੇ ਵਿਸ਼ਵਾਸਪਾਤਰ ਗ਼ੁਲਾਮ ਖੁਸਰੋ ਖ਼ਾਂ ਦੇ ਹੱਥੋਂ ਕਤਲ ਹੋਇਆ। ਗ਼ੁਲਾਮ ਖੁਸਰੋ ਖ਼ਾਂ ਖ਼ੁਦ ਨਾਸਿਰੁੱਦੀਨ ਖੁਸਰੋ ਖ਼ਾਂ ਦੇ ਨਾਂ ਨਾਲ ਬਾਦਸ਼ਾਹ ਬਣ ਗਿਆ ਹੈ। ਲੋਕਾਂ ਨੇ ਇਸ ਘਟਨਾ

ਦਾ ਅਰਥ ਇਹ ਕੱਢਿਆ ਕਿ ਬਾਦਸ਼ਾਹ ਹਜ਼ਰਤ ਨਿਜ਼ਾਮੁੱਦੀਨ ਦੀ ਬਦ ਦੁਆ (ਸਰਾਪ) ਕਾਰਨ ਕਤਲ ਕੀਤਾ ਗਿਆ ਹੈ। ਇਸ ਤਰ੍ਹਾਂ ਦੀਆਂ ਘਟਨਾਵਾਂ ਨੇ ਲੋਕਾਂ ਦੇ ਮਨ ਉੱਤੇ ਹਜ਼ਰਤ ਨਿਜ਼ਾਮੁੱਦੀਨ ਦਾ ਪ੍ਰਭਾਵ ਬਹੁਤ ਵਧਾ ਦਿੱਤਾ ਸੀ।

ਸੁਲਤਾਨ ਗਿਆਸੁੱਦੀਨ ਤੁਗ਼ਲਕ ਦੇ ਜ਼ਮਾਨੇ ਵਿਚ ਇਕ ਵਾਰ ਫਿਰ ਹਜ਼ਰਤ ਨਿਜ਼ਾਮੁੱਦੀਨ ਅਤੇ ਬਾਦਸ਼ਾਹ ਦੇ ਵਿਚਕਾਰ ਕੁਝ ਗ਼ਲਤ-ਫਹਿਮੀਆਂ ਪੈਦਾ ਹੋ ਗਈਆਂ। ਵਿਰੋਧੀਆਂ ਨੇ ਇਸ ਮੌਕੇ ਦਾ ਲਾਭ ਉਠਾਉਂਦਿਆਂ ਦਰਵੇਸ਼ ਦੀਆਂ ਬਾਦਸ਼ਾਹ ਅੱਗੇ ਸ਼ਿਕਾਇਤਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਸਭ ਤੋਂ ਵੱਡੀ ਸ਼ਿਕਾਇਤ ਇਹ ਸੀ ਕਿ ਸ਼ੇਖ਼ ਨਿਜ਼ਾਮੁੱਦੀਨ 'ਸਮਾਅ' ਭਾਵ ਸੂਫ਼ੀ ਸੰਗੀਤ ਸੁਣਦੇ ਹਨ। ਇਹ ਇਸਲਾਮੀ ਸ਼ਰੀਅਤ ਦੀ ਖ਼ਿਲਾਫ਼ ਵਰਜ਼ੀ ਹੈ। ਬਾਦਸ਼ਾਹ ਨੂੰ ਚਾਹੀਦਾ ਹੈ ਕਿ ਵੱਡੇ-ਵੱਡੇ ਉਲਮਾ ਦਾ ਇਕ 'ਮਹਿਜ਼ਰ' ਭਾਵ ਕਾਨਫਰੰਸ ਬੁਲਾ ਕੇ ਸ਼ੇਖ਼ ਨਿਜ਼ਾਮੁੱਦੀਨ ਨੂੰ ਦੱਸਿਆ ਜਾਵੇ ਕਿ ਉਹ 'ਸਮਾਅ' ਸੁਣਨਾ ਬੰਦ ਕਰ ਦੇਵੇ। ਬਾਦਸ਼ਾਹ ਨੇ ਕਿਲਾ ਤੁਗ਼ਲਕਾਬਾਦ ਵਿਖੇ ਇਕ ਮਹਿਜ਼ਰ ਬੁਲਵਾਇਆ। ਜਿਸ ਵਿਚ ਲਗਭਗ 253 ਉਲਮਾ ਸ਼ਰੀਕ ਹੋਏ। ਹਜ਼ਰਤ ਨਿਜ਼ਾਮੁੱਦੀਨ ਅਤੇ ਮੁਖ਼ਾਲਿਫ਼ ਉਲਮਾ ਦੇ ਵਿਚਕਾਰ ਇਕ ਲੰਬੀ ਬਹਿਸ ਉਪਰੰਤ ਮਹਿਜ਼ਰ ਵਿਚ ਮੌਜੂਦ ਉਲਮਾ ਅਤੇ ਬਾਦਸ਼ਾਹ ਇਸ ਨਤੀਜੇ 'ਤੇ ਪੁੱਜੇ ਕਿ ਹਜ਼ਰਤ ਨਿਜ਼ਾਮੁੱਦੀਨ ਨੂੰ 'ਸਮਾਅ' ਸੁਣਨ ਤੋਂ ਨਾ ਰੋਕਿਆ ਜਾਵੇ, ਕਿਉਂਕਿ 'ਸਮਾਅ' ਰੂਹਾਨੀ ਤਰੱਕੀ ਲਈ ਦਰਵੇਸ਼ਾਂ ਵਾਸਤੇ ਇਤਰਾਜ਼ਯੋਗ ਨਹੀਂ ਹੈ। ਇਹ ਤਾਂ ਉਦੋਂ ਇਤਰਾਜ਼ਯੋਗ ਹੈ ਜਦ ਇੰਦਰਿਆਈ ਸੁਖ ਅਤੇ ਭੋਗ ਵਿਲਾਸ ਦੀ ਤ੍ਰਿਪਤੀ ਲਈ ਸੁਣਿਆ ਜਾਂਦਾ ਹੋਵੇ। ਇਸ ਤੋਂ ਅੰਦਾਜ਼ਾ ਹੁੰਦਾ ਹੈ ਕਿ ਹਜ਼ਰਤ ਨਿਜ਼ਾਮੁੱਦੀਨ ਮੌਤ ਤੱਕ 'ਸਮਾਅ' ਸੁਣਨ ਦੇ ਪਾਬੰਦ ਰਹੇ। ਪ੍ਰੰਤੂ ਇਹ ਅਜੀਬ ਇਤਫ਼ਾਕ ਹੈ ਕਿ ਉਨ੍ਹਾਂ ਨੇ ਜਿਸ ਦਰਵੇਸ਼ ਨੂੰ ਆਪਣਾ ਜਾਨਸ਼ੀਨ ਬਣਾਇਆ ਉਹ ਖੁੱਲ੍ਹੇ ਤੌਰ 'ਤੇ ਸਮਾਅ ਦਾ ਮੁਖ਼ਾਲਿਫ਼ ਸੀ।

ਬਾਬਾ ਫ਼ਰੀਦ ਰਾਹੀ ਜਿਨ੍ਹਾਂ ਇਸਲਾਮ ਫੈਲਿਆ, ਉਨ੍ਹਾਂ ਦੇ ਮੁਰੀਦ ਹਜ਼ਰਤ ਨਿਜ਼ਾਮੁੱਦੀਨ ਰਾਹੀਂ ਨਹੀਂ ਫੈਲਿਆ। ਇਸ ਦੇ ਬਹੁਤ ਸਾਰੇ ਕਾਰਨ ਸਨ ਜਿਨ੍ਹਾਂ ਦੀ ਤਫ਼ਸੀਲ ਇੱਥੇ ਸੰਭਵ ਨਹੀਂ ਹੈ। ਇਸ ਸੰਬੰਧ ਵਿਚ ਸਭ ਤੋਂ ਵੱਡੀ ਗੱਲ ਇਹ ਹੈ ਕਿ ਨਿਜ਼ਾਮੁੱਦੀਨ ਦੇ ਜ਼ਮਾਨੇ ਤੱਕ ਸੂਫ਼ੀਵਾਦ ਦੀਆਂ ਪਰਿਭਾਸ਼ਾਵਾਂ ਵਿਚ ਬਹੁਤ ਤਬਦੀਲੀਆਂ ਆ ਚੁੱਕੀਆਂ ਸਨ। ਹੁਣ ਸੂਫ਼ੀਵਾਦ ਉੱਤੇ ਸ਼ੇਖ਼ ਇਬਨ-ਏ-ਅਰਬੀ ਦੇ ਖ਼ਿਆਲਾਂ ਦਾ ਪ੍ਰਭਾਵ ਵੱਧ ਹਾਵੀ ਹੁੰਦਾ ਜਾ ਰਿਹਾ ਸੀ। ਇਹ ਖ਼ਿਆਲ ਧਰਮ ਦੇ ਕਿਸੇ ਖ਼ਾਸ ਰੂਪ ਨੂੰ ਫੈਲਾਉਣ ਲਈ ਘੱਟ ਪ੍ਰੇਰਿਤ ਕਰਨਾ ਸੀ। ਦੂਸਰਾ ਇਸ ਵਿਚਾਰਧਾਰਾ ਵਿਚ ਇਕ ਖਿਆਲ ਇਹ ਉਭਰ ਚੁੱਕਿਆ ਸੀ ਕਿ ਦੁਨੀਆ ਦੇ ਜ਼ਾਹਿਰੀ ਪ੍ਰਸ਼ਾਸਨ ਦੇ ਨਾਲ-ਨਾਲ ਇਕ ਬਾਤਨੀ ਭਾਵ ਨਾ ਵਿਖਾਈ ਦੇਣ ਵਾਲਾ ਪ੍ਰਸ਼ਾਸਨ ਵੀ ਮੌਜੂਦ ਹੈ, ਜਿਸ ਨੂੰ ਸੂਫ਼ੀਵਾਦ ਨਾਲ ਸੰਬੰਧਿਤ ਉਹ ਲੋਕ ਚਲਾਉਂਦੇ ਹਨ ਜਿਹੜੇ ਅਧਿਆਤਮਿਕਤਾ ਦੀ ਉੱਚ ਸ਼੍ਰੇਣੀ ਤੇ ਪਹੁੰਚੇ ਹੋਏ ਹਨ। ਇਸ ਨਿਜ਼ਾਮ ਦੇ ਅਹੁਦੇਦਾਰਾਂ ਨੂੰ ਸੂਫ਼ੀ ਸ਼ਬਦਾਵਲੀ ਵਿਚ ਕੁਤਬ, ਅਬਦਾਲ ਅਤੇ ਔਤਾਦ ਕਹਿੰਦੇ ਹਨ। ਇਬਨ-ਏ-ਅਰਬੀ ਨੇ *ਫ਼ੁਤੁਹਾਤ-ਏ-ਮੱਕਿਆ* ਵਿਚ ਕਈ ਥਾਵਾਂ 'ਤੇ ਇਨ੍ਹਾਂ ਵਿਚਾਰਾਂ ਦੀਆਂ ਵਿਆਖਿਆਵਾਂ ਕੀਤੀਆਂ ਹਨ। ਹਜ਼ਰਤ ਨਿਜ਼ਾਮੁੱਦੀਨ ਔਲੀਆ ਵੀ ਇਨ੍ਹਾਂ ਵਿਚਾਰਾਂ ਤੋਂ ਪ੍ਰਭਾਵਿਤ ਜਾਪਦੇ ਹਨ। ਤਾਰੀਖ਼ੀ ਹਵਾਲਿਆਂ ਤੋਂ ਸਾਬਤ ਹੁੰਦਾ ਹੈ ਕਿ ਉਹ ਦਰਵੇਸ਼ *ਇਬਨ-ਏ-ਅਰਬੀ* ਦੀਆਂ ਪੁਸਤਕਾਂ ਦਾ ਅਧਿਐਨ ਕਰਦੇ ਰਹਿੰਦੇ ਸਨ। ਉਨ੍ਹਾਂ ਦੇ ਮਲਫ਼ੂਜ਼ਾਤ ਭਾਵ ਪ੍ਰਵਚਨਾਂ ਵਿਚ ਵੀ ਇਹ ਪ੍ਰਭਾਵ ਨਜ਼ਰ ਆਉਂਦਾ ਹੈ।

ਮਲਫ਼ੂਜ਼ਾਤ ਉਨ੍ਹਾਂ ਦੇ ਮੁਰੀਦ ਖ਼ਵਾਜਾ ਹਸਨ ਸੰਜਰੀ ਨੇ *ਫ਼ਵਾਇਦ-ਉਲ-ਫ਼ੁਵਾਦ* ਨਾਂ ਦੀ ਪੁਸਤਕ ਵਿਚ ਜਮ੍ਹਾਂ ਕੀਤੇ ਹਨ। ਇਕ ਹੋਰ ਪੁਸਤਕ *ਅਫ਼ਜ਼ਲ-ਉਲ-ਫ਼ਵਾਈਦ* ਵਿਚ ਵੀ ਹਜ਼ਰਤ ਨਿਜ਼ਾਮੁੱਦੀਨ ਦੇ ਮਲਫ਼ੂਜ਼ਾਤ ਹਨ ਜਿਸ ਨੂੰ ਅਮੀਰ ਖ਼ੁਸਰੋ ਰਾਹੀਂ ਲਿਖਿਆ ਮੰਨਿਆ ਜਾਂਦਾ ਹੈ। ਇਸ ਪੁਸਤਕ ਦੇ ਲੇਖਕ ਸੰਬੰਧੀ ਕੁਝ ਵਿਦਵਾਨਾਂ ਨੇ ਸੰਦੇਹ ਪ੍ਰਗਟ ਕੀਤੇ ਹਨ।

ਉਕਤ ਕਿਤਾਬਾਂ ਦੇ ਅਧਿਐਨ ਤੋਂ ਜ਼ਾਹਿਰ ਹੁੰਦਾ ਹੈ ਕਿ ਹਜ਼ਰਤ ਨਿਜ਼ਾਮੁੱਦੀਨ ਦੀ ਰੂਹਾਨੀ ਮਜਲਿਸ ਵਿਚ ਕੁਤੁਬ, ਅਬਦਾਲ, ਔਤਾਦ ਅਤੇ ਵਲੀਆਂ ਦੇ ਰੂਹਾਨੀ ਨਿਜ਼ਾਮ ਦੇ ਚਰਚੇ ਜਾਰੀ ਰਹਿੰਦੇ ਸਨ। ਉਨ੍ਹਾਂ ਦਾ ਇਕ ਕਥਨ ਹੈ: ਜਦ ਵਲੀ ਕੁਤਬੀਅਤ, ਗੌਸਿਅਤ ਅਤੇ ਫ਼ਰਨੀਅਤ ਦੇ ਮੁਕਾਮ ਤੋਂ ਹੁੰਦਿਆਂ ਮਹਿਬੂਬੀਅਤ ਦੇ ਮੁਕਾਮ 'ਤੇ ਪੁੱਜ ਜਾਂਦਾ ਹੈ ਤਾਂ ਉਹ ਰੱਬ ਦੀ ਜਾਤ ਦਾ ਪ੍ਰਗਟਾਵਾ ਬਣ ਜਾਂਦਾ ਹੈ ਅਤੇ ਉਸ ਦੀ ਇੱਛਾ ਰੱਬ ਦੀ ਇੱਛਾ ਹੋ ਜਾਂਦੀ ਹੈ।[25] ਵੈਸੇ ਹਜ਼ਰਤ ਨਿਜ਼ਾਮੁੱਦੀਨ ਨੇ ਕਦੇ ਇਸ ਗੱਲ ਦਾ ਦਾਅਵਾ ਨਹੀਂ ਕੀਤਾ ਕਿ ਉਹ ਦਿੱਲੀ ਵਿਚ ਕੁਤਬ ਅਤੇ ਮਹਿਬੂਬ-ਏ-ਇਲਾਹੀ ਹਨ ਜਾਂ ਨਿਜ਼ਾਮ-ਏ-ਬਾਤਨੀ ਵਿਚ ਕੋਈ ਅਹੁਦੇਦਾਰ ਹਨ। ਪਰ ਉਨ੍ਹਾਂ ਦੇ ਸ਼ਰਧਾਲੂ ਉਨ੍ਹਾਂ ਨੂੰ ਮਹਿਬੂਬ-ਏ-ਇਲਾਹੀ ਅਤੇ ਸੁਲਤਾਨ-ਉਲ-ਮਸ਼ਾਈਖ ਭਾਵ ਰੱਬ ਦਾ ਪਿਆਰਾ ਸ਼੍ਰੋਮਣੀ ਦਰਵੇਸ਼ ਆਖਦੇ ਸਨ। ਜਿਵੇਂ ਕਿ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਿਆ ਹੈ ਕਿ ਬਾਬਾ ਫ਼ਰੀਦ ਨੇ ਵੀ ਉਨ੍ਹਾਂ ਨੂੰ ਆਪਣਾ ਖ਼ਲੀਫ਼ਾ ਥਾਪਦਿਆਂ ਧਰਮ ਅਤੇ ਸੰਸਾਰਿਕਤਾ ਦਾ ਪ੍ਰਬੰਧਕ ਕਿਹਾ ਸੀ। ਖ਼ੁਦ ਨਿਜ਼ਾਮੁੱਦੀਨ ਨੇ ਵੀ ਆਪਣੇ ਇਸ ਮੁਕਾਮ ਦਾ ਖ਼ਿਆਲ ਰੱਖਿਆ ਅਤੇ ਸਮਕਾਲੀ ਸੁਲਤਾਨਾਂ ਦੇ ਸਾਹਮਣੇ ਝੁਕੇ ਨਹੀਂ। ਇਸ ਦੀ ਝਲਕ ਉਨ੍ਹਾਂ ਦੀ ਸ਼ਾਇਰੀ ਵਿਚ ਵੀ ਨਜ਼ਰ ਆਉਂਦੀ ਹੈ।

ਹਜ਼ਰਤ ਨਿਜ਼ਾਮੁੱਦੀਨ ਸੂਫ਼ੀਵਾਦ ਵਿਚ ਦਾਖ਼ਲ ਹੋਣ ਤੋਂ ਪਹਿਲਾ ਇਸਲਾਮੀ ਸਿੱਖਿਆਵਾਂ ਅਤੇ ਫ਼ਿਕ ਭਾਵ ਸ਼ਰੀਅਤ ਸੰਬੰਧੀ ਗਿਆਨ ਦੇ ਬਹੁਤ ਚੰਗੇ ਆਲਿਮ ਸਨ ਅਤੇ ਕਿਸੇ ਥਾਂ ਦੇ ਕਾਜ਼ੀ ਬਣਨ ਦੇ ਇੱਛੁਕ ਸਨ। ਉਹ ਇਲਮੀ ਬਹਿਸਾਂ ਵਿਚ ਭਾਗ ਲੈਂਦੇ ਸਨ ਅਤੇ ਇੰਨੀਆਂ ਤਰਕ-ਸੰਗਤ ਗੱਲਾਂ ਕਰਦੇ ਸਨ ਕਿ ਹਰ ਮਹਿਫ਼ਿਲ ਵਿਚ ਛਾ ਜਾਂਦੇ ਸਨ। ਇਸ ਲਈ ਇਹ ਮੌਲਾਨਾ ਨਿਜ਼ਾਮੁੱਦੀਨ ਬਹੌਸ ਭਾਵ ਬਹਿਸ ਕਰਨ ਵਾਲਾ ਦੇ ਲਕਬ ਨਾਲ ਮਸ਼ਹੂਰ ਸਨ। ਪਰ ਰੱਬੀ ਭਾਣਾ ਇੰਝ ਵਾਪਰਿਆ ਕਿ ਇਨ੍ਹਾਂ ਨੂੰ ਬਾਬਾ ਫ਼ਰੀਦ ਦੀ ਮੁਰੀਦੀ ਨਸੀਬ ਹੋਈ ਅਤੇ ਇਹ ਮੌਲਾਨਾ ਨਿਜ਼ਾਮੁੱਦੀਨ ਤੋਂ ਹਜ਼ਰਤ ਨਿਜ਼ਾਮੁੱਦੀਨ ਬਣ ਗਏ।

ਬਾਬਾ ਫ਼ਰੀਦ ਅਤੇ ਨਿਜ਼ਾਮੁੱਦੀਨ ਦੇ ਵਿਚਾਰਾਂ ਨੂੰ ਗੌਰ ਨਾਲ ਪੜ੍ਹਨ ਉਪਰੰਤ ਇਹ ਅੰਤਰ ਨਜ਼ਰ ਆਉਂਦਾ ਹੈ ਕਿ ਬਾਬਾ ਫ਼ਰੀਦ ਬੰਦੇ ਨੂੰ ਰੱਬ ਨਾਲ ਜੋੜਨ ਲਈ ਇਹ ਜ਼ਰੂਰੀ ਸਮਝਦੇ ਸਨ ਕਿ ਉਸ ਦੇ ਵਿਸ਼ਵਾਸਾਂ ਵਿਚ ਇਕ ਰੱਬੀ ਹੋਂਦ 'ਤੇ ਅਟਲ ਵਿਸ਼ਵਾਸ ਅਤੇ ਉਸ ਦੀਆਂ ਸ਼ਕਤੀਆਂ 'ਤੇ ਮੁਕੰਮਲ ਭਰੋਸਾ ਹੋਏ। ਇਸੇ ਲਈ ਬਾਬਾ ਫ਼ਰੀਦ ਰੱਬੀ ਸ਼ਕਤੀਆਂ 'ਤੇ ਯਕੀਨ ਜਮਾਉਣ ਲਈ ਕਰਾਮਾਤਾਂ ਦਾ ਇਜ਼ਹਾਰ ਜ਼ਰੂਰੀ ਸਮਝਦੇ ਸਨ। ਇਹੀ ਕਾਰਨ ਹੈ ਕਿ ਉਨ੍ਹਾਂ ਰਾਹੀਂ ਵੱਡੀ ਸੰਖਿਆ ਵਿਚ ਇਸਲਾਮ ਫੈਲਿਆ। ਇਸ ਤੋਂ

---

25. *ਸੀਰਤ-ਏ-ਨਿਜ਼ਾਮੀ*, ਪੰਨੇ 142-143.

ਉਲਟ ਨਿਜ਼ਾਮੁੱਦੀਨ ਬੰਦੇ ਨੂੰ ਰੱਬ ਨਾਲ ਜੋੜਨ ਲਈ ਗੁਰੂ ਜਾਂ ਕਿਸੇ ਨੇਕ ਬੰਦੇ ਦੀ ਸੰਗਤ ਨੂੰ ਸਭ ਤੋਂ ਜ਼ਰੂਰੀ ਸਮਝਦੇ ਸਨ। ਸਿੱਟੇ ਵੱਜੋਂ ਹਜ਼ਰਤ ਨਿਜ਼ਾਮੁੱਦੀਨ ਰਾਹੀਂ ਮੁਸਲਮਾਨਾਂ ਦਾ ਨੈਤਿਕ ਅਤੇ ਸਮਾਜਿਕ ਸੁਧਾਰ ਵੱਧ ਹੋਇਆ ਅਤੇ ਗੈਰ ਮੁਸਲਿਮਾਂ ਵਿਚ ਇਸਲਾਮ ਘੱਟ ਫੈਲਿਆ। ਪਰ ਇਸ ਘਾਟ ਨੂੰ ਉਸ ਦੇ ਮੁਰੀਦਾਂ ਨੇ ਪੂਰਾ ਕੀਤਾ ਅਤੇ ਵੱਖ-ਵੱਖ ਥਾਵਾਂ 'ਤੇ ਜਾ ਕੇ ਇਕ ਰੱਬੀ ਵਿਸ਼ਵਾਸ ਨੂੰ ਦ੍ਰਿੜ੍ਹ ਕਰਵਾਇਆ। ਇਨ੍ਹਾਂ ਵਿਚ ਗੁਜਰਾਤ, ਦੱਖਣ ਅਤੇ ਬੰਗਾਲ ਵੱਲ ਜਾਣ ਵਾਲੇ ਮੁਰੀਦਾਂ ਵਿਚ ਮੌਲਾਨਾ ਹਿਸਾਮੁੱਦੀਨ ਮੁਲਤਾਨੀ ਅਤੇ ਮੌਲਾਨਾ ਕਮਾਲੁੱਦੀਨ, ਸ਼ੇਖ਼ ਬੁਰਹਾਨੁੱਦੀਨ ਅਤੇ ਮੌਲਾਨਾ ਸਿਰਾਜੁੱਦੀਨ ਉਸਮਾਨ ਖ਼ਾਸ ਤੌਰ 'ਤੇ ਮਸ਼ਹੂਰ ਹਨ। ਇਸ ਸੰਬੰਧ ਵਿਚ ਇਕ ਗੱਲ ਇਹ ਵੀ ਧਿਆਨ ਦੇਣ ਯੋਗ ਹੈ ਕਿ ਹਜ਼ਰਤ ਨਿਜ਼ਾਮੁੱਦੀਨ ਦਾ ਵਿਚਾਰ ਸੀ ਕਿ ਮੁਸਲਮਾਨ ਹੋਣ ਦਾ ਕੋਈ ਅਰਥ ਨਹੀਂ ਬਣਦਾ ਜਦ ਤੱਕ ਕਿ ਇਸਲਾਮ ਦੇ ਸਿਧਾਂਤਾਂ ਉੱਤੇ ਨਾ ਤੁਰਿਆ ਜਾਏ। ਉਹ ਕਹਿੰਦੇ ਸਨ ਕਿ ਮੁਸਲਮਾਨ ਹੋਣਾ ਬਹੁਤ ਆਸਾਨ ਹੈ। ਪਰ ਸੱਚ-ਮੁੱਚ ਮੁਸਲਮਾਨ ਬਣ ਕੇ ਵਿਖਾਣਾ ਬਹੁਤ ਮੁਸ਼ਕਲ ਹੈ। ਜਿਵੇਂ ਗੁਰਬਾਣੀ ਵਿਚ ਕਿਹਾ ਗਿਆ ਹੈ 'ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥' (ਸ੍ਰੀ ਗੁ.ਗ੍ਰ.ਸਾ. 141) ਉਹ ਕਹਿੰਦੇ ਕਿ ਬਾਯਜੀਦ ਬਿਸਤਾਮੀ ਨੇ ਸੱਤਰ ਸਾਲ ਤੱਕ ਆਪਣੇ ਆਪ ਨੂੰ ਸਖ਼ਤ ਮੁਜਾਹਿਦੀਆਂ ਵਿਚ ਲਾਈ ਰੱਖਿਆ। ਜਦ ਲੋਕਾਂ ਨੇ ਇਸ ਦਾ ਕਾਰਨ ਪੁੱਛਿਆ ਤਾਂ ਉਹ ਕਹਿਣ ਲੱਗੇ ਕਿ ਮੈਂ ਮੁਸਲਮਾਨ ਹਾਂ ਇਸ ਲਈ ਮੈਨੂੰ ਇਸਲਾਮੀ ਨੈਤਿਕਤਾ ਵਿਚ ਕਾਇਮ ਰਹਿਣ ਲਈ ਪੂਰੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਸ ਸੰਬੰਧ ਵਿਚ ਹਜ਼ਰਤ ਨਿਜ਼ਾਮੁੱਦੀਨ ਕਹਿੰਦੇ ਸਨ ਕਿ ਮੁਸਲਮਾਨਾਂ ਵਿਚ ਇਕ ਪਾਸੇ ਦਰਵੇਸ਼ ਹਨ ਜਿਹੜੇ ਬਹੁਤ ਉੱਚੀ ਨੈਤਿਕ ਪਾਬੰਦੀਆਂ 'ਤੇ ਚੱਲਦੇ ਹਨ ਜਿਸ ਦੀ ਆਮ ਆਦਮੀ ਹਿੰਮਤ ਨਹੀਂ ਕਰ ਸਕਦਾ ਅਤੇ ਦੂਜੇ ਪਾਸੇ ਆਮ ਮੁਸਲਮਾਨ ਹਨ ਜਿਹੜੇ ਇਸਲਾਮੀ ਨੈਤਿਕਤਾ ਦੀ ਬਹੁਤ ਘੱਟ ਪਰਵਾਹ ਕਰਦੇ ਹਨ ਅਤੇ ਗ਼ੈਰ ਮੁਸਲਮਾਨਾਂ ਲਈ ਉਨ੍ਹਾਂ ਦੇ ਜੀਵਨ ਵਿਚ ਆਪਣੇ ਲਈ ਕੋਈ ਆਦਰਸ਼ ਨਜ਼ਰ ਨਹੀਂ ਆਉਂਦਾ। ਇਸ ਲਈ ਦੋਵੇ ਹੀ ਇਸਲਾਮ ਦੇ ਫੈਲਣ ਵਿਚ ਰੁਕਾਵਟ ਹਨ। ਇਸ ਸੰਬੰਧ ਵਿਚ ਉਹ ਇਕ ਯਹੂਦੀ ਦੀ ਉਦਾਹਰਨ ਪੇਸ਼ ਕਰਦੇ ਸਨ ਜਿਹੜਾ ਕਿ ਬਾਯਜੀਦ ਦਾ ਸ਼ਰਧਾਲੂ ਸੀ। ਕਿਸੇ ਨੇ ਉਸ ਤੋਂ ਪੁੱਛਿਆ, "ਤੂੰ ਬਾਯਜੀਦ ਦਾ ਇਨਾਂ ਸ਼ਰਧਾਵਾਨ ਹੈ ਤਾਂ ਫਿਰ ਇਸਲਾਮ ਕਬੂਲ ਕਿਉਂ ਨਹੀਂ ਕਰਦਾ?" ਉਸ ਨੇ ਆਖਿਆ, 'ਜੇ ਮੁਸਲਮਾਨੀ ਇਹ ਹੈ ਜਿਹੜੀ ਤੁਸੀਂ ਪੇਸ਼ ਕਰਦੇ ਹੋ ਤਾਂ ਅਜਿਹੀ ਮੁਸਲਮਾਨੀ 'ਤੇ ਮੈਨੂੰ ਅਫ਼ਸੋਸ ਹੁੰਦਾ ਹੈ। ਜੇਕਰ ਮੁਸਲਮਾਨ ਉਹ ਹੈ ਜਿਸ ਤੇ ਖ਼ਵਾਜਾ ਬਾਯਜੀਦ ਚੱਲਦੇ ਹਨ ਤਾਂ ਉਸ ਤੇ ਚੱਲਣਾ ਮੇਰੇ ਲਈ ਬਹੁਤ ਮੁਸ਼ਕਲ ਹੈ। ਸ਼ਾਇਦ ਇਸੇ ਕਰਕੇ ਪੈਗ਼ੰਬਰ ਹਜ਼ਰਤ ਮੁਹੰਮਦ(ਸ.) ਨੇ ਜ਼ਿੰਦਗੀ ਦੇ ਹਰ ਕੰਮ ਵਿਚ ਵਿਚਕਾਰਲਾ ਰਸਤਾ ਆਪਣਾਉਣ ਲਈ ਆਖਿਆ ਹੈ।

ਹਜ਼ਰਤ ਨਿਜ਼ਾਮੁੱਦੀਨ 1325 ਈ. ਵਿਚ ਰੱਬ ਨੂੰ ਪਿਆਰੇ ਹੋਏ। ਇਸੇ ਸੰਨ ਵਿਚ ਇਨ੍ਹਾਂ ਤੋਂ ਕੁਝ ਦਿਨ ਪਹਿਲਾਂ ਸੁਲਤਾਨ ਗਿਆਸੁੱਦੀਨ ਤੁਗ਼ਲਕ ਨੇ ਵੀ ਅਕਾਲ ਚਲਾਣਾ ਕੀਤਾ ਸੀ।

## ਹਜ਼ਰਤ ਬੂ ਅਲੀ ਸ਼ਾਹ ਕਲੰਦਰ (ਰ.)

ਸ਼ੇਖ਼ ਸ਼ਰਫ਼ੁੱਦੀਨ ਬੂ ਅਲੀ ਸ਼ਾਹ ਕਲੰਦਰ ਪਾਨੀਪਤੀ ਖ਼ਵਾਜਾ ਨਿਜ਼ਾਮੁੱਦੀਨ ਔਲੀਆ ਦੇ ਸਮਕਾਲੀ ਸਨ। ਇਸੇ ਕਰਕੇ ਇਨ੍ਹਾਂ ਦਾ ਜ਼ਿਕਰ ਚਿਸ਼ਤੀ ਸਿਲਸਿਲੇ ਦੇ ਸੂਫ਼ੀਆਂ ਨਾਲ

ਕੀਤਾ ਜਾ ਰਿਹਾ ਹੈ। ਕੁਝ ਵਿਦਵਾਨ ਇਨ੍ਹਾਂ ਨੂੰ ਖ਼ਵਾਜਾ ਨਿਜ਼ਾਮੁੱਦੀਨ ਦੇ ਮੁਰੀਦ ਮੰਨਦੇ ਹਨ। ਅਬਦੁਲ ਹੱਕ ਮੁਹੱਦਿਸ ਦਹਿਲਵੀ ਇਸ ਖ਼ਿਆਲ ਨੂੰ ਸਹੀ ਨਹੀਂ ਮੰਨਦੇ। ਉਨ੍ਹਾਂ ਮੁਤਾਬਿਕ ਇਹ ਕਿਸੇ ਹੋਰ ਫ਼ਕੀਰ ਦੇ ਸੰਪਰਕ ਵਿਚ ਆ ਕੇ ਕਲੰਦਰੀ ਦਰਵੇਸ਼ ਬਣੇ ਸਨ ਅਤੇ ਪੈਦਾਇਸ਼ੀ ਤੌਰ 'ਤੇ ਪਾਣੀਪਤ ਦੇ ਰਹਿਣ ਵਾਲੇ ਸਨ। ਸਿੱਖਿਆ ਹਾਸਲ ਕਰਨ ਉਪਰੰਤ ਇਹ ਇਥੇ ਹੀ ਅਧਿਆਪਨ ਦੇ ਕੰਮ ਵਿਚ ਲੱਗ ਗਏ ਸਨ। ਇਕ ਫ਼ਕੀਰ ਦੇ ਸੰਪਰਕ ਨੇ ਇਨ੍ਹਾਂ ਨੂੰ ਤਸੱਵੁਫ਼ ਵਿਚ ਇੰਨੀ ਡੂੰਘਿਆਈ ਤੱਕ ਪਹੁੰਚਾ ਦਿੱਤਾ ਸੀ ਕਿ ਹਰ ਵੇਲੇ ਜਜ਼ਬ ਤੇ ਇਸਤਿਗ਼ਰਾਕ ਭਾਵ ਰੂਹਾਨੀ ਉਤੇਜਨਾ ਕਾਰਨ ਬੇ-ਸੁਰਤਾਪਣ ਵਿਚ ਰਹਿੰਦੇ ਸਨ। 1324 ਈ. ਵਿਚ ਇਹ ਇਸੇ ਹਾਲਤ ਵਿਚ ਰੱਬ ਨੂੰ ਪਿਆਰੇ ਹੋ ਗਏ।[26]

ਹਜ਼ਰਤ ਬੂ ਅਲੀ ਸਾਹਿਬ ਰੂਹਾਨੀਅਤ ਦੇ ਉੱਚੇ ਮੁਕਾਮ 'ਤੇ ਅੱਪੜੇ ਹੋਏ ਸਨ ਅਤੇ ਨਾਲ ਹੀ ਲੇਖਨ ਅਤੇ ਸ਼ਾਇਰੀ ਵਿਚ ਇਨ੍ਹਾਂ ਦੀ ਦਿਲਚਸਪੀ ਸੀ। ਇਨ੍ਹਾਂ ਦੀਆਂ ਕਈ ਮਸਨਵੀਆਂ ਅਤੇ ਸ਼ਾਇਰੀ ਦੇ ਦੀਵਾਨ ਵੀ ਛਾਪੇ ਗਏ ਹਨ। ਸ਼ੇਖ ਅਬਦੁਲ ਹੱਕ ਮੁਹੱਦਿਸ ਦੇਹਲਵੀ ਦੇ ਅਨੁਸਾਰ ਹਜ਼ਰਤ ਬੂ ਅਲੀ ਸਾਹਿਬ ਚਾਲੀ ਸਾਲ ਦੀ ਉਮਰ ਵਿਚ ਦਿੱਲੀ ਆਏ ਸਨ। ਇੱਥੇ ਉਲਮਾ ਨਾਲ ਇਨ੍ਹਾਂ ਦੀਆਂ ਧਾਰਮਿਕ ਤੇ ਵਿਦਿਅਕ ਵਿਚਾਰ ਗੋਸ਼ਟੀਆਂ ਹੋਈਆਂ। ਇਨ੍ਹਾਂ ਦੀ ਵਿਦਵਤਾ ਨੇ ਲੋਕਾਂ ਦੇ ਮਨ ਵਿਚ ਡੂੰਘਾ ਪ੍ਰਭਾਵ ਪਾਇਆ। ਬਾਅਦ ਵਿਚ ਲੋਕਾਂ ਦੀ ਮੰਗ 'ਤੇ ਇਨ੍ਹਾਂ ਨੂੰ ਦਿੱਲੀ ਵਿਚ ਫ਼ਤਵਾ ਨਿਗਾਰੀ[27] ਦੇ ਅਹੁਦੇ ਤੇ ਨਿਯੁਕਤ ਕਰ ਦਿੱਤਾ ਗਿਆ। ਭਾਵ ਦਿੱਲੀ ਦਾ ਮੁਫ਼ਤੀ ਬਣਾ ਦਿੱਤਾ ਗਿਆ। ਵੀਹ ਸਾਲਾਂ ਤੱਕ ਹਜ਼ਰਤ ਬੂ ਅਲੀ ਸ਼ਾਹ ਇਸੇ ਅਹੁਦੇ ਤੇ ਕੰਮ ਕਰਦੇ ਰਹੇ। ਬਾਅਦ ਵਿਚ ਦੁਨੀਆਂ ਦੀ ਸੈਰ ਕਰਨ ਦੇ ਖ਼ਿਆਲ ਨਾਲ ਦਿੱਲੀ ਤੋਂ ਨਿਕਲ ਗਏ। ਕਲੰਦਰਾਨਾਂ ਅੰਦਾਜ਼ ਵਿਚ ਦੁਨੀਆਂ ਦੀ ਸੈਰ ਕਰਦਿਆਂ ਇਨ੍ਹਾਂ ਦੀ ਮੁਲਾਕਾਤ ਸ਼ਮਸ਼ ਤਬਰੇਜ਼ੀ ਅਤੇ ਮੌਲਾਨਾ ਰੂਮੀ ਨਾਲ ਹੋਈ। ਉਨ੍ਹਾਂ ਤੋਂ ਇਨ੍ਹਾਂ ਨੇ ਰੂਹਾਨੀ ਲਾਭ ਹਾਸਲ ਕੀਤਾ। ਸ਼ਮਸ਼ ਤਬਰੇਜ਼ੀ ਨੇ ਇਨ੍ਹਾਂ ਨੂੰ ਆਪਣਾ ਜੁੱਬਾ ਭਾਵ ਚੋਲਾ ਅਤੇ ਦਸਤਾਰ ਭੇਟ ਕੀਤੇ। ਜਿਹੜਾ ਇਸ ਗੱਲ ਦਾ ਪ੍ਰਤੀਕ ਸੀ ਕਿ ਉਹ ਹੁਣ ਹਜ਼ਰਤ ਸ਼ਮਸ਼ ਤਬਰੇਜ਼ੀ ਦਾ ਖ਼ਲੀਫ਼ਾ ਹੈ। ਇਸ ਤੋਂ ਮਗਰੋਂ ਇਹ ਮੁੜ ਪਾਣੀਪਤ ਆ ਗਏ ਅਤੇ ਬਾਕੀ ਦਾ ਸਾਰਾ ਜੀਵਨ ਜਜ਼ਬ ਅਤੇ ਇਸ਼ਤਿਗ਼ਰਾਕ ਵਿਚ ਗੁਜ਼ਾਰਿਆ।[28] ਭਾਰਤ ਵਿਚ ਇਨ੍ਹਾਂ ਦੇ ਸ਼ਰਧਾਲੂ ਭਾਰੀ ਸੰਖਿਆ ਵਿਚ ਮਿਲਦੇ ਹਨ ਅਤੇ ਕਲੰਦਰੀ ਸੂਫ਼ੀ ਆਪਣਾ ਰਿਸ਼ਤਾ ਇਨ੍ਹਾਂ ਨਾਲ ਜੋੜਦੇ ਹਨ।

ਚਿਸ਼ਤੀ ਸਿਲਸਿਲੇ ਵਿਚ ਇਸ਼ਕ-ਏ-ਖ਼ੁਦਾ, ਖ਼ਿਦਮਦ-ਏ-ਖ਼ਲਕ ਭਾਵ ਲੋਕ ਭਲਾਈ, ਸਮਾਅ, ਸਾਹਿਤ, ਹਰ ਧਰਮ ਦੇ ਲੋਕਾਂ ਨਾਲ ਪਿਆਰ ਜਿਹੀਆਂ ਕੁਝ ਅਜਿਹੀਆਂ ਗੱਲਾਂ ਸਨ ਜਿਨ੍ਹਾਂ ਕਰਕੇ ਇਸ ਸਿਲਸਿਲੇ ਦਾ ਭਾਰਤ ਦੀ ਸੰਸਕ੍ਰਿਤੀ ਨਾਲ ਤਾਲਮੇਲ ਬਣ ਗਿਆ ਅਤੇ ਇਸ ਸਿਲਸਿਲੇ ਦਾ ਪ੍ਰਭਾਵ ਹਿੰਦੁਸਤਾਨੀਆਂ ਦੇ ਮਨਾਂ ਵਿਚ ਡੂੰਘਾਈ ਤੱਕ ਅਸਰ ਕਰ ਗਿਆ। ਇਸ ਸਿਲਸਿਲੇ ਦੇ ਸੂਫ਼ੀ ਰੱਬੀ ਪ੍ਰੇਮ ਦੇ ਨਾਲ-ਨਾਲ ਮਾਨਵੀ ਪ੍ਰੇਮ, ਹਰ ਮਜ਼ਹਬ ਅਤੇ ਮਸਲਕ ਦੇ ਲੋਕਾਂ ਦਾ ਸਤਿਕਾਰ ਅਤੇ ਲੋਕ ਸੇਵਾ ਦੇ ਕੰਮਾਂ

---

26. ਸ਼ੇਖ ਮੁਹੰਮਦ ਇਕਰਾਮ, *ਉਹੀ*, ਪੰ. 251.
27. ਗੁੰਝਲਦਾਰ ਸਮਸਿਆਵਾਂ ਬਾਰੇ ਇਸਲਾਮਿਕ ਦ੍ਰਿਸ਼ਟੀ ਨਾਲ ਫ਼ੈਸਲਾ ਦੇਣਾ।
28. ਸ਼ੇਖ ਮੁਹੰਮਦ ਇਕਰਾਮ, *ਉਹੀ*, ਪੰ. 251-252.

ਵਿਚ ਖ਼ਾਸ ਧਿਆਨ ਦਿੰਦੇ ਸਨ। ਇਸ ਸਿਲਸਿਲੇ ਦੇ ਮਹਾਨ ਸੂਫ਼ੀਆਂ ਖ਼ਵਾਜਾ ਮੁਈਨੁੱਦੀਨ ਚਿਸ਼ਤੀ, ਖਵਾਜਾ ਬਖ਼ਤਿਆਰ ਕਾਕੀ, ਬਾਬਾ ਫ਼ਰੀਦ ਅਤੇ ਨਿਜ਼ਾਮੁੱਦੀਨ ਔਲੀਆ ਦੇ ਮਗਰੋਂ ਸਿਲਸਿਲੇ ਦੀ ਪ੍ਰਤਿਸ਼ਠਤਾ ਵਿਚ ਕੁਝ ਕਮੀ ਆਈ। ਪਹਿਲਾਂ ਵਰਗੀ ਸ਼ਾਨ ਬਾਕੀ ਨਾ ਰਹੀ। ਦੇਸ਼ ਵਿਚ ਇਸ ਦਾ ਵੱਧਦਾ ਪ੍ਰਭਾਵ ਬੇਲਗਾਮ ਹੋ ਗਿਆ। ਦਿੱਲੀ ਅਤੇ ਅਜਮੇਰ ਦੀਆਂ ਕੇਂਦਰੀ ਖ਼ਾਨਗਾਹਾਂ ਦੀ ਇਸ ਉੱਤੇ ਪਕੜ ਬਾਕੀ ਨਾ ਰਹੀ। ਸਿੱਟੇ ਵਜੋਂ ਨਵੇਂ-ਨਵੇਂ, ਆਜ਼ਾਦ ਉਪ ਸਿਲਸਿਲੇ ਬਣ ਗਏ। ਜਿਹੜੇ ਵੱਖ-ਵੱਖ ਖੇਤਰਾਂ ਦੇ ਪ੍ਰਭਾਵਸ਼ਾਲੀ ਸ਼ੇਖਾਂ ਦੇ ਨਾਂ ਨਾਲ ਜਾਣੇ ਜਾਣ ਲੱਗੇ। ਜਿਨ੍ਹਾਂ ਦੇ ਆਖਰ ਵਿਚ ਬੁਨਿਆਦੀ ਸਿਲਸਿਲੇ ਚਿਸ਼ਤੀ ਦਾ ਨਾਂ ਜੁੜਿਆ ਹੁੰਦਾ ਸੀ।

ਜੇ ਇਸ ਸਮੇਂ ਦੇ ਭਾਰਤ ਵਿਚ ਸੂਫ਼ੀ ਸਿਲਸਿਲਿਆਂ ਦੀ ਤੁਲਨਾ ਕੀਤੀ ਜਾਵੇ ਤਾਂ ਚਿਸ਼ਤੀ ਸਿਲਸਿਲਾ ਦੂਜੇ ਸਿਲਸਿਲਿਆਂ ਦੇ ਮੁਕਾਬਲੇ ਵਿਚ ਅੱਜ ਵੀ ਜ਼ਿੰਦਾ ਹੈ। ਦਰਗਾਹਾਂ ਪਹਿਲਾਂ ਵਾਂਗ ਹੀ ਸ਼ਰਧਾਲੂਆਂ ਨਾਲ ਭਰੀਆਂ ਰਹਿੰਦੀਆਂ ਹਨ। ਪਰ ਇਸ ਦੇ ਵਿਚ ਪਹਿਲਾਂ ਜਿਹਾ ਜੋਸ਼ ਅਤੇ ਰੂਹਾਨੀ ਜਜ਼ਬਾ ਨਜ਼ਰ ਨਹੀਂ ਆਉਂਦਾ।

## ਸੁਹਰਵਰਦੀ ਸਿਲਸਿਲੇ ਦਾ ਪ੍ਰਭਾਵ

ਚਿਸ਼ਤੀ ਸਿਲਸਿਲਾ ਹਿੰਦੁਸਤਾਨ ਵਿਚ ਸਭ ਤੋਂ ਪ੍ਰਭਾਵਸ਼ਾਲੀ ਰਿਹਾ, ਪਰ ਸੁਹਰਵਰਦੀ ਸਿਲਸਿਲੇ ਦਾ ਪ੍ਰਭਾਵ ਵੀ ਘੱਟ ਨਹੀਂ ਸੀ। ਦੂਰ-ਦੁਰਾਡੇ ਰਹਿਣ ਵਾਲੇ ਲੋਕਾਂ ਨਾਲ ਰੂਹਾਨੀ ਸੰਪਰਕ ਬਣਾਉਣ ਵਿਚ ਇਹ ਚਿਸ਼ਤੀ ਸਿਲਸਿਲੇ ਦੀ ਤੁਲਨਾ ਵਿਚ ਵੱਧ ਪ੍ਰਭਾਵਸ਼ਾਲੀ ਸੀ। ਇਸ ਬਾਰੇ ਜਾਣਕਾਰੀ ਇਸ ਕਰਕੇ ਘੱਟ ਮਿਲਦੀ ਹੈ ਕਿ ਇਨ੍ਹਾਂ ਦਾ ਇਤਿਹਾਸ ਚਿਸ਼ਤੀ ਸਿਲਸਿਲੇ ਵਾਂਗ ਲਿਖਿਆ ਨਹੀਂ ਗਿਆ ਸੀ। ਇਨ੍ਹਾਂ ਲੋਕਾਂ ਦੀ ਜ਼ਿਆਦਾਤਰ ਸਰਗਰਮੀ ਭਾਰਤ ਦੇ ਉਨ੍ਹਾਂ ਖੇਤਰਾਂ ਵਿਚ ਰਹੀ ਜਿਹੜੇ ਰਾਜਨੀਤਿਕ ਅਤੇ ਸੰਸਕ੍ਰਿਤਿਕ ਕੇਂਦਰਾਂ ਤੋਂ ਦੂਰ ਸਨ। ਇਸ ਕਰਕੇ ਇਨ੍ਹਾਂ ਦੇ ਕਾਰਨਾਮੇ ਵਧੇਰੇ ਉਜਾਗਰ ਨਾ ਹੋ ਸਕੇ। ਦੂਜਾ ਕਾਰਨ ਇਹ ਸੀ ਕਿ ਇਨ੍ਹਾਂ ਵਿਚ ਸਮਾਜਿਕ, ਸੰਸਕ੍ਰਿਤਿਕ ਅਤੇ ਸਾਹਿਤਿਕ ਗਤੀਵਿਧੀਆਂ ਦੀ ਰੁਚੀ ਰੱਖਣ ਵਾਲੇ ਲੋਕਾਂ ਦੀ ਘਾਟ ਸੀ ਜਦੋਂ ਕਿ ਚਿਸ਼ਤੀ ਸਿਲਸਿਲੇ ਦੇ ਲੋਕ ਆਮ ਤੌਰ 'ਤੇ ਸ਼ਾਇਰ, ਲੇਖਕ ਅਤੇ ਅਦੀਬ ਭਾਵ ਸਾਹਿਤਕਾਰ ਸਨ। ਉਨ੍ਹਾਂ ਨੇ ਆਪਣੀਆਂ ਇਨ੍ਹਾਂ ਖ਼ੂਬੀਆਂ ਰਾਹੀਂ ਸਿਲਸਿਲੇ ਨੂੰ ਉਜਾਗਰ ਕੀਤਾ ਅਤੇ ਖ਼ਾਨਗਾਹਾਂ ਰਾਜਨੀਤਿਕ ਕੇਂਦਰਾਂ ਵਿਚ ਹੋਣ ਕਰਕੇ ਹਿੰਦੁਸਤਾਨੀਆਂ ਦੀ ਸਮਾਜਿਕ ਜ਼ਿੰਦਗੀ ਦਾ ਅਹਿਮ ਹਿੱਸਾ ਬਣ ਗਈਆਂ।[29]

ਸੁਹਰਵਰਦੀ ਸਿਲਸਿਲੇ ਦਾ ਵੱਧ ਪ੍ਰਭਾਵ ਪੱਛਮੀ ਪੰਜਾਬ, ਬਲੋਚਿਸਤਾਨ, ਸਿੰਧ, ਕਸ਼ਮੀਰ, ਬੰਗਾਲ ਅਤੇ ਗੁਜਰਾਤ ਵਿਚ ਨਜ਼ਰ ਆਉਂਦਾ ਹੈ। ਕਸ਼ਮੀਰ ਵਿਚ ਸੁਹਰਵਰਦੀ ਸਿਲਸਿਲੇ ਦੀ ਇਕ ਸ਼ਾਖ ਕੁਬਰਵਿਆ ਦੇ ਮਸ਼ਹੂਰ ਬਜ਼ੁਰਗ ਸੱਯਦ ਅਲੀ ਹਮਦਾਨੀ (ਰ) ਅਤੇ ਉਨ੍ਹਾਂ ਦੇ ਬੇਟੇ ਮੀਰ ਮੁਹੰਮਦ ਹਮਦਾਨੀ (ਰ) ਦੀਆਂ ਸੇਵਾਵਾਂ ਵਰਣਨਯੋਗ ਹਨ। ਅੱਜ ਵੀ ਕਸ਼ਮੀਰੀਆਂ ਵਿਚ ਇਨ੍ਹਾਂ ਬਜ਼ੁਰਗਾਂ ਦਾ ਬਹੁਤ ਸਤਿਕਾਰ ਹੈ। ਬੰਗਾਲ ਵਿਚ ਇਸ ਸਿਲਸਿਲੇ ਦਾ ਪ੍ਰਚਾਰ ਸ਼ੇਖ ਜਲਾਲੁੱਦੀਨ ਤਬਰੇਜ਼ੀ (ਰ) ਰਾਹੀਂ ਹੋਇਆ ਜਿਹੜੇ ਸਾਰੀ ਉਮਰ ਬੰਗਾਲ ਦੇ ਲੋਕਾਂ ਦੀ ਸੇਵਾ ਵਿਚ ਰੁਝੇ ਰਹੇ। ਇਹ ਸ਼ੇਖ ਸ਼ਹਾਬੁੱਦੀਨ ਦੇ ਸਭ ਤੋਂ ਵੱਡੇ

---

29. ਸ਼ੇਖ ਮੁਹੰਮਦ ਇਕਰਾਮ, *ਉਹੀ*, ਪੰ. 255.

ਖ਼ਲੀਫ਼ਾ ਸਨ। ਪੂਰਬੀ ਬੰਗਾਲ ਵਿਚ ਅੱਜ ਵੀ ਸਭ ਤੋਂ ਮਸ਼ਹੂਰ ਸੂਫ਼ੀ ਕੇਂਦਰ ਇਕ ਸੁਹਰਵਰਦੀ ਸੂਫ਼ੀ ਸ਼ਾਹ ਜਲਾਲ ਯਮਨੀ (ਰ) ਦਾ ਮਜ਼ਾਰ ਹੈ। ਇਸੇ ਵਾਂਗ ਗੁਜਰਾਤ ਦੇ ਸ਼ਹਿਰ ਅਹਿਮਦਾਬਾਦ ਵਿਚ ਹਜ਼ਰਤ ਕੁਤਬ-ਏ-ਆਲਮ ਅਤੇ ਹਜ਼ਰਤ ਸ਼ਾਹ ਆਲਮ ਦੇ ਉੱਚੇ-ਉੱਚੇ ਮਜ਼ਾਰ, ਸੁਹਰਵਰਦੀ ਸੂਫ਼ੀਆਂ ਦੀ ਮਿਹਨਤ ਦੇ ਪ੍ਰਤੱਖ ਪ੍ਰਮਾਣ ਹਨ। ਸਿੰਧ, ਪੱਛਮੀ ਪੰਜਾਬ ਅਤੇ ਬਲੋਚਿਸਤਾਨ ਉੱਤੇ ਸੁਹਰਵਰਦੀ ਸੂਫ਼ੀਆਂ ਦਾ ਇੰਨਾ ਪ੍ਰਭਾਵ ਰਿਹਾ ਕਿ ਬਾਬਾ ਫ਼ਰੀਦ (ਰ) ਇਸ ਸਾਰੇ ਖੇਤਰ ਨੂੰ ਸੁਹਰਵਰਦੀਆਂ ਦੀ ਵਿਲਾਇਤ ਭਾਵ ਅਧਿਕਾਰ ਖੇਤਰ ਦਾ ਹਿੱਸਾ ਮੰਨਦੇ ਸਨ।[30]

ਸੁਹਰਵਰਦੀ ਅਤੇ ਚਿਸ਼ਤੀ ਸਿਲਸਿਲੇ ਦੇ ਬਹੁਤੇ ਅਸੂਲ ਭਾਵ ਸਿਧਾਂਤ ਇਕੋ ਜਿਹੇ ਸਨ। ਇਸ ਕਰਕੇ ਬਹੁਤ ਸਾਰੇ ਲੋਕ ਦੋਵਾਂ ਸਿਲਸਿਲਿਆਂ ਵਿਚ ਬੈਅਤ ਹੋ ਜਾਂਦੇ ਸਨ, ਪਰ ਨਾਲ ਹੀ ਕੁਝ ਇਹੋ ਜਿਹੇ ਸਿਧਾਂਤ ਵੀ ਸਨ, ਜਿਹੜੇ ਇਕ ਦੂਜੇ ਤੋਂ ਬਿਲਕੁਲ ਵੱਖਰੇ ਸਨ। ਜਿਵੇਂ ਕਿ ਸੁਹਰਵਰਦੀ ਸੂਫ਼ੀ ਚਿਸ਼ਤੀਆਂ ਦੇ ਮੁਕਾਬਲੇ ਸ਼ਰੀਅਤ ਦੀ ਪਾਬੰਦੀ ਉੱਤੇ ਵੱਧ ਜ਼ੋਰ ਦਿੰਦੇ ਸਨ ਅਤੇ ਆਪਣੇ ਸਿਲਸਿਲੇ ਨੂੰ ਫੈਲਾਉਣ ਦਾ ਬਹੁਤ ਜੋਸ਼ ਸੀ ਜਿਸ ਕਰਕੇ ਇਹ ਲੋਕ ਇਕ ਥਾਂ ਤੋਂ ਦੂਜੀ ਥਾਂ ਵੱਲ ਯਾਤਰਾ ਕਰਦੇ ਰਹਿੰਦੇ ਸਨ।

## ਸ਼ੇਖ ਬਹਾਉੱਦੀਨ ਜ਼ਕਰੀਆ ਸੁਹਰਵਰਦੀ (ਰ.)

ਵੈਸੇ ਤਾਂ ਹਿੰਦੁਸਤਾਨ ਵਿਚ ਸ਼ੇਖ ਸ਼ਹਾਬੁੱਦੀਨ ਸੁਹਰਵਰਦੀ ਦੇ ਬਹੁਤ ਸਾਰੇ ਮੁਰੀਦ ਹਿੰਦੁਸਤਾਨ ਆਏ ਜਿਨ੍ਹਾਂ ਵਿਚ ਜ਼ਿਆਉੱਦੀਨ ਰੂਮੀ, ਸ਼ੇਖ ਜਲਾਲੁੱਦੀਨ ਤਬਰੇਜ਼ੀ, ਸੱਯਦ ਨੂਰੁੱਦੀਨ ਮੁਬਾਰਕ ਗ਼ਜ਼ਨਵੀ, ਸ਼ਾਹ ਤੁਰਕਮਾਨ ਬਿਆਬਾਨੀ, ਮੌਲਾਨਾ ਮਜੀਦੁੱਦੀਨ ਅਤੇ ਕਾਜ਼ੀ ਹਮੀਦੁੱਦੀਨ ਨਾਗ਼ੌਰੀ ਆਦਿ ਦਾ ਨਾਂ ਖ਼ਾਸ ਤੌਰ 'ਤੇ ਲਿਆ ਜਾ ਸਕਦਾ ਹੈ ਪਰ ਸ਼ੇਖ ਬਹਾਉੱਦੀਨ ਜ਼ਕਰੀਆ ਹਿੰਦੁਸਤਾਨ ਵਿਚ ਸੁਹਰਵਰਦੀ ਸਿਲਸਿਲੇ ਦੇ ਬਾਨੀ ਦੇ ਤੌਰ 'ਤੇ ਮਸ਼ਹੂਰ ਹੋਏ। ਇਨ੍ਹਾਂ ਦੇ ਪੁਰਖ ਮੱਕੇ ਦੇ ਰਹਿਣ ਵਾਲੇ ਸਨ। ਇਨ੍ਹਾਂ ਦੇ ਦਾਦਾ ਮੱਕਾ ਤੋਂ ਚੱਲ ਕੇ ਖ਼ੁਵਾਰਜ਼ਮ (ਇਰਾਨ) ਆ ਗਏ ਸਨ। ਕੁਝ ਚਿਰ ਖ਼ੁਵਾਰਜ਼ਮ ਰਹਿ ਕੇ ਮੁਲਤਾਨ ਆ ਗਏ। ਇਥੇ ਹੀ ਬਹਾਉੱਦੀਨ 1172 ਈ. ਵਿਚ ਪੈਦਾ ਹੋਏ। ਇਨ੍ਹਾਂ ਦੀ ਮੁੱਢਲੀ ਸਿੱਖਿਆ ਮੁਲਤਾਨ ਵਿਚ ਹੀ ਹੋਈ। ਉੱਚੇਰੀ ਸਿੱਖਿਆ ਵਾਸਤੇ ਇਹ ਖ਼ੁਰਾਸਾਨ, ਬੁਖ਼ਾਰਾ ਅਤੇ ਮਦੀਨਾ ਆਦਿ ਗਏ। ਵਧੇਰੇ ਸਿੱਖਿਆ ਹਾਸਲ ਕਰਨ ਵਾਸਤੇ ਇਹ ਬਗ਼ਦਾਦ ਪੁੱਜੇ। ਇਥੇ ਇਨ੍ਹਾਂ ਦੀ ਮੁਲਾਕਾਤ ਸ਼ੇਖ ਸ਼ਹਾਬੁੱਦੀਨ ਨਾਲ ਹੋਈ। ਸ਼ੇਖ ਸ਼ਹਾਬੁੱਦੀਨ ਤੋਂ ਪ੍ਰਭਾਵਿਤ ਹੋ ਕੇ ਬਹਾਉੱਦੀਨ ਇਨ੍ਹਾਂ ਦੀ ਮੁਰੀਦੀ ਵਿਚ ਦਾਖ਼ਲ ਹੋ ਗਏ। ਇਸ ਸੰਬੰਧ ਵਿਚ ਖ਼ਵਾਜਾ ਨਿਜ਼ਾਮੁੱਦੀਨ ਕਹਿੰਦੇ ਹਨ ਕਿ ਬਹਾਉੱਦੀਨ ਆਪਣੇ ਮੁਰਸ਼ਿਦ ਦੀ ਸੇਵਾ ਵਿਚ ਕੇਵਲ ਸਤਾਰਾਂ (17) ਦਿਨਾਂ ਤੱਕ ਰਹੇ। ਇਨ੍ਹਾਂ ਦਿਨਾਂ ਵਿਚ ਹੀ ਇਹ ਰੂਹਾਨੀ ਉੱਨਤੀ ਦੀ ਸਿਖਰ ਤੇ ਪੁੱਜ ਗਏ ਸਨ। ਮੁਰਸ਼ਿਦ ਨੇ ਇਨ੍ਹਾਂ ਨੂੰ ਖ਼ਿਲਾਫ਼ਤ ਬਖ਼ਸ਼ ਕੇ ਮੁਲਤਾਨ ਭੇਜ ਦਿੱਤਾ ਸੀ। ਇਸ ਗੱਲ ਬਾਰੇ ਜਦੋਂ ਦੂਜੇ ਮੁਰੀਦਾਂ ਨੇ ਸਵਾਲ ਕੀਤਾ ਤਾਂ ਸ਼ੇਖ ਸ਼ਹਾਬੁੱਦੀਨ ਸੁਹਰਵਰਦੀ ਨੇ ਕਿਹਾ ਕਿ ਬਹਾਉੱਦੀਨ ਐਸਾ ਦਿਲ ਲੈ ਕੇ ਆਏ ਸਨ ਜਿਸ ਦੇ ਵਿਚ ਰੂਹਾਨੀਅਤ ਇਵੇਂ

---

30. *ਸਿਅਰ-ਉਲ-ਆਰਫ਼ੀਨ*, ਪੰ. 115 ਹਵਾਲਾ: *ਆਬੇ-ਏ-ਕੌਸਰ*, ਪੰ. 252-253.

ਭੜਕ ਉੱਠੀ ਜਿਵੇਂ ਸੁੱਕੀ ਲਕੜੀ ਵਿਚ ਅੱਗ ਭੜਕ ਉਠਦੀ ਹੈ।[31]

ਬਹਾਉੱਦੀਨ ਦੇ ਰੂਹਾਨੀ ਅਸਰਾਤ ਮੁਲਤਾਨ ਤੋਂ ਇਲਾਵਾ ਸਿੰਧ, ਬਲੋਚਿਸਤਾਨ ਅਤੇ ਹਿੰਦੁਸਤਾਨ ਪੱਛਮੀ ਸਰਹੱਦੀ ਇਲਾਕਿਆਂ ਵਿਚ ਵੀ ਫੈਲੇ। ਬਹਾਉੱਦੀਨ ਆਮ ਲੋਕਾਂ ਦੀ ਸੇਵਾ ਨੂੰ ਦਰਵੇਸ਼ੀ ਦਾ ਜ਼ਰੂਰੀ ਹਿੱਸਾ ਮੰਨਦੇ ਸਨ। ਉਹ ਗਰੀਬਾਂ ਵਾਸਤੇ ਮਕਾਨ ਅਤੇ ਦੁਕਾਨਾਂ ਦਾ ਇੰਤਜ਼ਾਮ ਕਰਵਾਉਂਦੇ ਸਨ। ਉਨ੍ਹਾਂ ਨੇ ਲੋਕ ਭਲਾਈ ਵਾਸਤੇ ਖੂਹ ਅਤੇ ਨਹਿਰਾਂ ਵੀ ਖੁਦਵਾਈਆਂ ਸਨ। ਇਸ ਤੋਂ ਇਲਾਵਾ ਲੋਕਾਂ ਨੂੰ ਵਪਾਰ ਅਤੇ ਕਾਸ਼ਤਕਾਰੀ ਦੇ ਕੰਮਾਂ ਲਈ ਪ੍ਰੇਰਦੇ ਸਨ ਕਿਉਂਕਿ ਇਨ੍ਹਾਂ ਦੇ ਵਿਚਾਰ ਵਿਚ ਕਿਰਤ ਕਰਕੇ ਖਾਣਾ ਰੱਬੀ ਸਾਧਨਾ ਦਾ ਜ਼ਰੂਰੀ ਅੰਗ ਸੀ।[32]

ਸ਼ੇਖ਼ ਬਹਾਉੱਦੀਨ ਕੇਵਲ ਤਸਬੀਹ ਪੜ੍ਹਨ ਅਤੇ ਤਪ-ਤਿਆਗ ਕਰਨ ਤੇ ਹੀ ਜ਼ੋਰ ਨਹੀਂ ਦਿੰਦੇ ਸਨ, ਸਗੋਂ 'ਅਲ-ਖ਼ਲਕੁ ਅਯਾਲੱਲਾਹ'[33] ਦੇ ਅਸੂਲ 'ਤੇ ਚੱਲਦਿਆਂ ਸਮਾਜ ਭਲਾਈ ਦੇ ਕੰਮਾਂ ਵਿਚ ਰੁਝੇ ਰਹਿੰਦੇ ਸਨ। ਉਹ ਆਪਣੇ ਸਮੇਂ ਦੇ ਰਾਜਨੀਤਿਕ, ਆਰਥਿਕ, ਸਮਾਜਿਕ ਅਤੇ ਨੈਤਿਕ ਹਾਲਾਤ ਤੋਂ ਪੂਰੀ ਤਰਾਂ ਜਾਣੂ ਰਹਿੰਦੇ ਸਨ ਅਤੇ ਉਨ੍ਹਾਂ ਦੇ ਸੁਧਾਰ ਵਾਸਤੇ ਉਸਾਰੂ ਕਦਮ ਵੀ ਚੁਕਦੇ ਸਨ। ਜਦ ਮੁਲਤਾਨ ਦੇ ਗਵਰਨਰ ਨਸੀਰੁੱਦੀਨ ਕਬਾਚਾ ਨੇ ਸੁਲਤਾਨ ਇਲਤੁਤਮਿਸ਼ ਨਾਲ ਬਗ਼ਾਵਤ ਕਰਨ ਦਾ ਮਨ ਬਣਾਇਆ ਤਾਂ ਸ਼ੇਖ਼ ਨੇ ਉਨ੍ਹਾਂ ਨੂੰ ਮਨ੍ਹਾ ਕੀਤਾ। ਜਦ ਗਵਰਨਰ ਨੇ ਆਪਣਾ ਇਰਾਦਾ ਨਹੀਂ ਬਦਲਿਆ ਤਾਂ ਉਨ੍ਹਾਂ ਨੇ ਇਸ ਦੀ ਸੂਚਨਾ ਸੁਲਤਾਨ ਨੂੰ ਪਹੁੰਚਾ ਦਿੱਤੀ।[34] ਜਦ 1257 ਈ. ਵਿਚ ਮੰਗੋਲ ਹਿੰਦੁਸਤਾਨ ਉੱਤੇ ਹਮਲਾ ਕਰਨ ਦੇ ਇਰਾਦੇ ਤੋਂ ਮੁਲਤਾਨ ਵਿਚ ਦਾਖਲ ਹੋਏ ਅਤੇ ਸ਼ਹਿਰ ਨੂੰ ਲੁੱਟਣਾ ਚਾਹਿਆ ਤਾਂ ਸ਼ੇਖ਼ ਨੇ ਮੰਗੋਲਾਂ ਨਾਲ ਗੱਲ-ਬਾਤ ਕੀਤੀ ਅਤੇ ਉਨ੍ਹਾਂ ਨੂੰ ਇਕ ਲਖ ਦਰਹਮ ਧਨ ਦੇ ਕੇ ਸ਼ਹਿਰ ਨੂੰ ਬਰਬਾਦ ਹੋਣ ਤੋਂ ਬਚਾ ਲਿਆ ਸੀ।[35] ਅਸਲ ਵਿਚ ਇਹ ਸੁਹਰਵਰਦੀ ਸੂਫ਼ੀਆਂ ਦਾ ਸਿਧਾਂਤ ਹੀ ਸੀ ਕਿ ਉਹ ਲੋਕ ਭਲਾਈ ਵਾਸਤੇ ਸੁਲਤਾਨਾਂ, ਬਾਦਸ਼ਾਹਾਂ ਅਤੇ ਦੌਲਤਮੰਦਾਂ ਨੂੰ ਆਪਣੇ ਪ੍ਰਭਾਵ ਹੇਠ ਰੱਖਣ ਤਾਂ ਜੋ ਉਹ ਆਪਣੀ ਤਾਕਤ ਤੇ ਦੌਲਤ ਨੂੰ ਲੋਕਾਂ ਦੀ ਭਲਾਈ ਦੇ ਕੰਮਾਂ ਵਿਚ ਲੱਗਾ ਸਕਣ।

ਸ਼ੇਖ਼ ਬਹਾਉੱਦੀਨ ਦੇ ਬਾਬਾ ਫ਼ਰੀਦ ਅਤੇ ਮਸ਼ਹੂਰ ਫ਼ਾਰਸੀ ਸ਼ਾਇਰ ਸ਼ੇਖ਼-ਫ਼ਖ਼ਰੁੱਦੀਨ ਇਰਾਕੀ ਨਾਲ ਦੋਸਤਾਨਾ ਸੰਬੰਧ ਸਨ। ਬਾਬਾ ਫ਼ਰੀਦ ਅਤੇ ਸ਼ੇਖ਼-ਬਹਾਉੱਦੀਨ ਬਾਰੇ ਤਾਂ ਲੋਕਾਂ ਦਾ ਇਹ ਵਿਚਾਰ ਸੀ ਕਿ ਇਹ ਖ਼ਾਲਾਜ਼ਾਦ (ਮੌਸੇਰੇ) ਭਰਾ ਸਨ। ਇਰਾਕੀ ਸ਼ੇਖ਼ ਸ਼ਹਾਬੁੱਦੀਨ ਸੁਹਰਵਰਦੀ ਦੇ ਭਾਣਜੇ ਸਨ। ਇਹ ਇਰਾਕ ਤੋਂ ਹਿੰਦੁਸਤਾਨ ਆਏ ਅਤੇ ਸ਼ੇਖ਼ ਬਹਾਉੱਦੀਨ ਦੇ ਮੁਰੀਦ ਬਣੇ।

ਬਾਅਦ 'ਚ ਸ਼ੇਖ਼ ਨੇ ਇਨ੍ਹਾਂ ਨੂੰ ਆਪਣਾ ਦਾਮਾਦ ਵੀ ਬਣਾ ਲਿਆ ਸੀ। ਇਨ੍ਹਾਂ ਦਾ

---

31. *ਫ਼ਵਾਈਦ-ਉਲ-ਫ਼ੁਵਾਦ*, ਪੰ. 43; *ਸਿਯਰ-ਉਲ-ਆਰਿਫ਼ੀਨ*, ਪੰ. 103, 109 ਹਵਾਲਾ ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰਨਾ 255-256.
32. *ਅਨਵਾਰ-ਏ-ਗ਼ੌਸਿਆ*, ਪੰ. 48-49; ਹਵਾਲਾ ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 257.
33. ਸਾਰੇ ਜੀਵ ਰੱਬੀ ਪਰਿਵਾਰ ਦਾ ਹਿੱਸਾ ਹਨ।
34. *ਫ਼ਵਾਇਦ-ਉਲ-ਫ਼ੁਵਾਦ*, ਪੰ. 119; ਹਵਾਲਾ : ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 258
35. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 258

ਸੂਫ਼ੀਆਨਾ ਕਲਾਮ ਲੋਕਾਂ ਵਿਚ ਬਹੁਤ ਮਸ਼ਹੂਰ ਸੀ। ਸ਼ੇਖ ਬਹਾਉੱਦੀਨ ਇਨ੍ਹਾਂ ਦੋਵਾਂ ਦਰਵੇਸ਼ਾਂ ਨਾਲ ਆਪਣੇ ਰੂਹਾਨੀ ਤਜ਼ਰਬਿਆਂ ਨੂੰ ਸਾਂਝੇ ਕਰਦੇ ਸਨ। ਸ਼ੇਖ਼ ਸਮਾਅ ਤੋਂ ਪਰਹੇਜ਼ ਕਰਦੇ ਸਨ ਪਰ ਸ਼ਾਇਦ ਇਨ੍ਹਾਂ ਦੋਵਾਂ ਦੇ ਪ੍ਰਭਾਵ ਕਾਰਨ ਕਦੇ-ਕਦੇ ਸਮਾਅ ਸੁਣ ਵੀ ਲੈਂਦੇ ਸਨ।[36]

ਸ਼ੇਖ਼ ਦੇ ਬਹੁਤ ਸਾਰੇ ਮੁਰੀਦ ਸਨ ਜਿਨ੍ਹਾਂ ਨੇ ਸੁਹਰਵਰਦੀ ਸਿਲਸਿਲੇ ਨੂੰ ਫ਼ੈਲਾਉਣ ਵਿਚ ਉਭਰਵਾਂ ਕਿਰਦਾਰ ਅਦਾ ਕੀਤਾ। ਇਨ੍ਹਾਂ ਵਿਚ ਸਿੰਧ ਦੇ ਲਾਲ ਸ਼ਾਹਬਾਜ਼ ਕਲੰਦਰ, ਉੱਚ ਦੇ ਸੱਯਦ ਜਲਾਲੁੱਦੀਨ ਮੀਰ, ਇਨ੍ਹਾਂ ਦੇ ਬੇਟੇ ਸ਼ੇਖ਼ ਸਦਰੁੱਦੀਨ ਅਤੇ ਪੋਤੇ ਸ਼ੇਖ਼ ਰੁਕਨੁੱਦੀਨ ਅਬੂਲ ਫ਼ਤਹਿ ਬਹੁਤ ਮਸ਼ਹੂਰ ਸਨ। ਇਨ੍ਹਾਂ ਦੇ ਮੁਰੀਦਾਂ ਵਿਚ ਅਮੀਰ ਹੁਸੈਨੀ ਜਿਹੇ ਲੇਖਕ ਵੀ ਸਨ, ਜਿਨ੍ਹਾਂ ਨੇ *ਕਨਜ਼-ਉਲ-ਰੁਮੂਜ਼, ਜ਼ਾਦ-ਉਲ-ਮੁਸਾਫ਼ਰੀਨ* ਅਤੇ *ਨੁਜ਼ਹਤ-ਉਲ-ਅਰਵਾਹ* ਜਿਹੀਆਂ ਕਿਤਾਬਾਂ ਲਿਖੀਆਂ ਸਨ।

ਸ਼ੇਖ਼ 1262 ਈ./661 ਹਿ. ਵਿਚ ਅਕਾਲ ਚਲਾਣਾ ਕਰ ਗਏ ਸਨ। ਇਨ੍ਹਾਂ ਦਾ ਮਜ਼ਾਰ ਮੁਲਤਾਨ ਵਿਚ ਅੱਜ ਵੀ ਲੋਕਾਂ ਦੀ ਖਿੱਚ ਦਾ ਮੁੱਖ ਕੇਂਦਰ ਹੈ। ਇਨ੍ਹਾਂ ਦੇ ਉਤਰਾਧਿਕਾਰੀ ਇਨ੍ਹਾਂ ਦੇ ਬੇਟੇ ਸ਼ੇਖ ਸਦਰੁੱਦੀਨ ਬਣੇ। ਸ਼ੇਖ ਸਦਰੁੱਦੀਨ ਉਹ ਪਹਿਲੇ ਹਿੰਦੁਸਤਾਨੀ ਦਰਵੇਸ਼ ਸਨ ਜਿਨ੍ਹਾਂ ਦੇ ਰਾਹੀ ਸ਼ੇਖ ਇਬਨ-ਏ-ਅਰਬੀ ਦੇ ਖ਼ਿਆਲਾਤ ਹਿੰਦੁਸਤਾਨ ਵਿਚ ਪੁੱਜੇ। ਇਨ੍ਹਾਂ ਤੱਕ ਇਨ੍ਹਾਂ ਖ਼ਿਆਲਾਂ ਨੂੰ ਪਹੁੰਚਾਉਣ ਦਾ ਮਾਧਿਅਮ ਇਰਾਕੀ ਸੀ। ਜਦ ਇਰਾਕੀ ਹਿੰਦੁਸਤਾਨ ਤੋਂ ਇਰਾਕ ਵੱਲ ਜਾ ਰਹੇ ਸਨ ਤਾਂ ਏਸ਼ੀਆ ਮਾਇਨਰ ਦੇ ਸ਼ਹਿਰ ਕੋਨੀਆ ਵਿਚ ਇਨ੍ਹਾਂ ਦੀ ਮੁਲਾਕਾਤ ਸ਼ੇਖ ਇਬਨ-ਏ-ਅਰਬੀ ਦੇ ਖ਼ਲੀਫ਼ਾ ਸ਼ੇਖ ਸਦਰੁੱਦੀਨ ਕੋਨਵੀ ਨਾਲ ਹੋਈ। ਉਨ੍ਹਾਂ ਤੋਂ ਇਨ੍ਹਾਂ ਨੇ ਇਬਨ-ਏ-ਅਰਬੀ ਦੀਆਂ ਕਿਤਾਬਾਂ ਪੜ੍ਹੀਆਂ ਅਤੇ ਖ਼ਤ ਲਿਖ ਕੇ ਸ਼ੇਖ ਸਦਰੁੱਦੀਨ ਨੂੰ ਇਬਨ-ਏ-ਅਰਬੀ ਦੇ ਖ਼ਿਆਲਾਂ ਤੋਂ ਜਾਣੂ ਕੀਤਾ। ਬਾਅਦ ਵਿਚ ਇਰਾਕੀ ਨੇ *ਲਮਆਤ* ਨਾਂ ਦੀ ਪੁਸਤਕ ਲਿਖ ਕੇ ਇਬਨ-ਏ-ਅਰਬੀ ਦੇ ਖ਼ਿਆਲਾਂ ਨੂੰ ਆਮ ਲੋਕਾਂ ਤੱਕ ਪਹੁੰਚਾਇਆ।[37]

1309 ਈ. ਵਿਚ ਸ਼ੇਖ ਸਦਰੁੱਦੀਨ ਦੇ ਅਕਾਲ ਚਲਾਣੇ ਮਗਰੋਂ ਸ਼ੇਖ਼ ਰੁਕਨੁੱਦੀਨ ਅਬੂਲਫ਼ਤਹ ਨੇ ਉਤਰਾਧਿਕਾਰੀ ਵੱਜੋਂ ਸਿਲਸਿਲੇ ਨੂੰ ਅੱਗੇ ਵਧਾਉਣ ਦਾ ਕੰਮ ਸੰਭਾਲਿਆ। ਇਹ ਸ਼ੇਖ ਬਹਾਉੱਦੀਨ ਜ਼ਕਰੀਆ ਦੇ ਮੁਰੀਦ ਸਨ ਅਤੇ ਆਪਣੇ ਪਿਤਾ ਸ਼ੇਖ ਸਦਰੁੱਦੀਨ ਦੇ ਖ਼ਲੀਫ਼ਾ ਸਨ। ਸੁਲਤਾਨ ਅਲਾਉੱਦੀਨ ਖ਼ਿਲਜੀ ਇਨ੍ਹਾਂ ਦਾ ਸ਼ਰਧਾਲੂ ਸੀ। ਇਹ ਕਿਹਾ ਜਾਂਦਾ ਹੈ ਕਿ ਖਵਾਜਾ ਨਿਜ਼ਾਮੁੱਦੀਨ ਦੇ ਵਧਦੇ ਪ੍ਰਭਾਵ ਨੂੰ ਰੋਕਣ ਵਾਸਤੇ ਸੁਲਤਾਨ ਅਲਾਉੱਦੀਨ ਨੇ ਸ਼ੇਖ ਰੁਕਨੁੱਦੀਨ ਨੂੰ ਦਿੱਲੀ ਬੁਲਵਾਇਆ ਸੀ। ਪਰ ਦਿੱਲੀ ਵਿਚ ਇਹ ਦੋਵੇਂ ਦਰਵੇਸ਼ ਪਿਆਰ ਨਾਲ ਰਹੇ। ਇਨ੍ਹਾਂ ਦੇ ਵਿਚ ਕਦੇ ਕੋਈ ਇਖ਼ਤਲਾਫ਼ ਨਹੀਂ ਸੀ ਹੋਇਆ।[38]

ਸ਼ੇਖ਼ ਰੁਕਨੁੱਦੀਨ ਦੇ ਮਗਰੋਂ ਸੁਹਰਵਰਦੀ ਸਿਲਸਿਲੇ ਦਾ ਕੇਂਦਰ ਮੁਲਤਾਨ ਤੋਂ ਉੱਚ

---

36. *ਫ਼ਵਾਇਦ-ਉਲ-ਫ਼ੁਵਾਦ*, ਪੰ. 137; *ਸਿਅਰ-ਉਲ-ਆਰਫ਼ੀਨ*, ਪੰ. 114; ਜਾਮੀ, *ਨਿਫ਼ਹਾਤੁਲ ਉਨਸ*, ਪੰ. 542; ਹਵਾਲਾ: ਸ਼ੇਖ ਮੁਹੰਮਦ ਇਕਰਾਮ, *ਉਹੀ*, ਪੰ. 259-260

37. *ਸਿਅਰ-ਉਲ-ਆਰਫ਼ੀਨ*, ਪੰ. 189; ਹਵਾਲਾ: ਸ਼ੇਖ ਮੁਹੰਮਦ ਇਕਰਾਮ, *ਉਹੀ*, ਪੰ. 263.

38. ਸ਼ੇਖ ਮੁਹੰਮਦ ਇਕਰਾਮ, *ਉਹੀ*, ਪੰ. 263.

ਬਣ ਗਿਆ ਸੀ। ਜਿੱਥੇ ਇਨ੍ਹਾਂ ਦੇ ਮਸ਼ਹੂਰ ਖ਼ਲੀਫ਼ਾ ਮਖ਼ਦੂਮ ਜਹਾਨਿਆ ਅਤੇ ਜਹਾਨਿਆ ਦੇ ਭਰਾ ਸੱਜਦ ਰਾਜੂ ਕੱਤਾਲ ਨੇ ਇਸ ਸਿਲਸਿਲੇ ਨੂੰ ਭਰਵਾਂ ਹੁੰਗਾਰਾ ਦਿੱਤਾ। ਇਨ੍ਹਾਂ ਦੇ ਇਕ ਹੋਰ ਮੁਰੀਦ ਹਾਕਮਸ਼ਾਹ ਨੇ ਬਹਾਵਲਪੁਰ ਵਿਚ ਸਿਲਸਿਲੇ ਨੂੰ ਆਮ ਕਰਨ ਦੀ ਕੋਸ਼ਿਸ਼ ਕੀਤੀ। ਸੂਫ਼ੀ ਸਾਧਨਾ ਵਿਚ ਲੱਗਣ ਤੋਂ ਪਹਿਲਾ ਹਾਕਿਮ ਸ਼ਾਹ ਮਕਰਾਨ ਦੇ ਗਵਰਨਰ ਸਨ।[39]

ਸੁਹਰਵਰਦੀ ਸਿਲਸਿਲਾ ਹਿੰਦੁਸਤਾਨ ਦੀਆਂ ਸਰਹੱਦਾਂ ਤੋਂ ਲਾਗਲੇ ਇਲਾਕਿਆਂ ਵਿਚ ਵੀ ਫ਼ੈਲਿਆ। ਅਫ਼ਗਾਨਿਸਤਾਨ ਵਿਚ ਇਸ ਨੂੰ ਸ਼ੇਖ਼ ਬਹਾਉੱਦੀਨ ਦੇ ਮਸ਼ਹੂਰ ਖ਼ਲੀਫ਼ਾ ਸ਼ੇਖ਼ ਅਹਿਮਦ ਵਲਦ ਮੂਸਾ ਸ਼ਰਵਾਨੀ ਨੇ ਬਹੁਤ ਫ਼ੈਲਾਇਆ। ਇਸ ਸਿਲਸਿਲੇ ਦੇ ਮਕਬੂਲ ਹੋਣ ਦਾ ਅਸਲ ਕਾਰਨ ਇਹ ਸੀ ਕਿ ਇਹ ਆਪਣੇ ਮੰਨਣ ਵਾਲਿਆਂ ਨੂੰ ਦੁਨੀਆਂ ਦੇ ਧੰਦਿਆਂ ਤੋਂ ਅੱਡ ਨਹੀਂ ਕਰਦਾ ਸੀ।[40]

## ਕਾਦਰੀ ਸੂਫ਼ੀਆਂ ਦਾ ਪ੍ਰਭਾਵ

ਸੋਲ੍ਹਵੀਂ ਸਦੀ ਵਿਚ ਲੋਧੀ ਸਲਤਨਤ ਕਮਜ਼ੋਰ ਪੈ ਗਈ ਸੀ। ਸਿੱਟੇ ਵੱਜੋਂ ਭਾਰਤ ਵਿਚ ਰਾਜਨੀਤਿਕ ਅਫ਼ਰਾ-ਤਫ਼ਰੀ ਪੈਦਾ ਹੋ ਰਹੀ ਸੀ। ਇਸ ਸਮੇਂ ਭਾਰਤ ਸਮਾਜਿਕ ਅਤੇ ਧਾਰਮਿਕ ਤੌਰ 'ਤੇ ਵੀ ਕੁਝ ਸੁਧਾਰ ਪੱਖੀ ਤਬਦੀਲੀਆਂ ਵਿਚੋਂ ਲੰਘ ਰਿਹਾ ਸੀ। ਹਿੰਦੁਸਤਾਨੀਆਂ ਵਿਚ ਬਿਨਾਂ ਕਿਸੇ ਸੰਪ੍ਰਦਾਇਕ ਭੇਦ-ਭਾਵ ਦੇ ਇਕ ਨਵੀਂ ਧਾਰਮਿਕ ਚੇਤਨਾ ਪੈਦਾ ਹੋਣ ਦੇ ਹਾਲਾਤ ਪੈਦਾ ਹੋ ਰਹੇ ਸਨ। ਭਗਤੀ ਅੰਦੋਲਨ ਭਾਰਤੀਆਂ ਵਿਚ ਮਕਬੂਲ ਹੋ ਰਿਹਾ ਸੀ।

ਰਾਜਨੀਤਿਕ ਵਿਖੰਡਿਤ ਮਾਹੌਲ ਦਾ ਸਿੱਧਾ ਲਾਭ ਮੁਗ਼ਲ ਹੁਕਮਰਾਨਾਂ ਨੂੰ ਪਹੁੰਚਿਆ ਅਤੇ ਕੁਝ ਹੀ ਸਾਲਾਂ ਵਿਚ ਭਾਰਤ ਵਿਚ ਮੁਗਲਾਂ ਦੀ ਮਜ਼ਬੂਤ ਹਕੂਮਤ ਕਾਇਮ ਹੋ ਗਈ, ਪਰ ਧਾਰਮਿਕ ਅਤੇ ਸਮਾਜਿਕ ਸੁਧਾਰ ਵਿਚ ਸੂਫ਼ੀ ਸੰਗਠਨ ਅਹਿਮ ਭੂਮਿਕਾ ਨਿਭਾ ਰਿਹਾ ਸੀ। ਇਨ੍ਹਾਂ ਦਿਨ੍ਹਾਂ ਵਿਚ 'ਕਾਦਰੀ' ਨਾਂ ਦਾ ਇਕ ਨਵਾਂ ਸੂਫ਼ੀ ਸਿਲਸਿਲਾ ਭਾਰਤ ਵਿਚ ਮਕਬੂਲ ਹੋ ਰਿਹਾ ਸੀ। ਇਹ ਸਿਲਸਿਲਾ ਜਿਵੇਂ ਕਿ ਪਹਿਲਾਂ ਲਿਖਿਆ ਜਾ ਚੁੱਕਿਆ ਹੈ, ਸ਼ੇਖ਼ ਅਬਦੁਲ ਕਾਦਿਰ ਜੀਲਾਨੀ ਦੇ ਨਾਂ ਨਾਲ ਬਗ਼ਦਾਦ ਵਿਚ ਸ਼ੁਰੂ ਹੋਇਆ ਸੀ। ਇਸ ਸਿਲਸਿਲੇ ਦੇ ਭਾਰਤ ਵਿਚ ਮਕਬੂਲ ਹੋਣ ਦਾ ਇਕ ਵੱਡਾ ਕਾਰਨ ਇਹ ਵੀ ਸੀ ਕਿ ਇੱਥੇ ਦੇ ਪੁਰਾਣੇ ਸੂਫ਼ੀ ਸਿਲਸਿਲੇ ਭਾਵ ਚਿਸ਼ਤੀ ਅਤੇ ਸੁਹਰਵਰਦੀ ਦਾ ਪ੍ਰਭਾਵ ਪਹਿਲਾ ਜਿਹਾ ਨਹੀਂ ਰਿਹਾ ਸੀ। ਇਨ੍ਹਾਂ ਵਿਚ ਹੁਣ ਮੁਈਨੁੱਦੀਨ ਚਿਸ਼ਤੀ, ਬਾਬਾ ਫ਼ਰੀਦ, ਨਿਜ਼ਾਮੁਦੀਨ ਔਲੀਆ ਅਤੇ ਸ਼ੇਖ਼ ਬਹਾਉੱਦੀਨ ਸੁਹਰਵਰਦੀ ਜਿਹੀਆਂ ਮਹਾਨ ਹਸਤੀਆਂ ਨਜ਼ਰ ਨਹੀਂ ਆਉਂਦੀਆਂ ਸਨ।

ਅਕਬਰ ਦੇ ਜ਼ਮਾਨੇ ਵਿਚ ਮੁਗ਼ਲ ਹਕੂਮਤ ਦੀ ਮਜ਼ਬੂਤੀ ਨਾਲ ਅਰਬ ਜਾਣ ਦਾ ਸਮੁੰਦਰੀ ਰਸਤਾ ਖੁੱਲ੍ਹ ਗਿਆ ਸੀ। ਜਿਸ ਕਾਰਨ ਵੱਡੀ ਗਿਣਤੀ ਵਿਚ ਹਿੰਦੁਸਤਾਨੀ ਅਰਬ ਮੁਲਕਾਂ ਵਿਚ ਜਾਣ ਲੱਗੇ ਸਨ। ਇਨ੍ਹਾਂ ਵਿਚ ਵੱਡੀ ਸੰਖਿਆ ਐਸੇ ਲੋਕਾਂ ਦੀ ਵੀ ਸੀ ਜਿਹੜੇ ਇਸਲਾਮੀ ਸਿੱਖਿਆਵਾਂ ਹਾਸਲ ਕਰਨ ਜਾਂਦੇ ਸਨ। ਸਿੱਟੇ ਵਜੋਂ ਹਦੀਸ ਅਤੇ ਫ਼ਿਕ ਭਾਵ

39. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 267.

40. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 271.

ਰਹਿਤ ਮਰਿਆਦਾ ਹਿੰਦੁਸਤਾਨੀ ਮੁਸਲਮਾਨਾਂ ਦੇ ਮਜ਼ਹਬੀ ਜਜ਼ਬਾਤ ਦਾ ਅਹਿਮ ਹਿੱਸਾ ਬਣਨ ਲੱਗੇ। ਲੋਕਾਂ ਦੇ ਮਨਾਂ ਵਿਚ ਤਸੱਵੁਫ਼ ਦੇ ਨਾਲ-ਨਾਲ ਸ਼ਰੀਅਤ ਵੱਲ ਵੀ ਦਿਲਚਸਪੀ ਵੱਧਣ ਲੱਗੀ। ਐਸੇ ਲੋਕਾਂ ਨੂੰ ਕਿਸੇ ਅਜਿਹੇ ਸੂਫ਼ੀ ਸਿਲਸਿਲੇ ਦੀ ਭਾਲ ਸੀ ਜਿਹੜਾ ਉਨ੍ਹਾਂ ਦੀਆਂ ਨਜ਼ਰਾਂ ਵਿਚ ਤਸੱਵੁਫ਼ ਦੇ ਨਾਲ-ਨਾਲ ਸ਼ਰੀਅਤ ਦੇ ਸਿਧਾਂਤਾਂ 'ਤੇ ਵੀ ਖਰਾ ਉਤਰਦਾ ਹੋਵੇ। ਸਿੱਟੇ ਵਜੋਂ ਲੋਕ ਵੱਡੀ ਸੰਖਿਆ ਵਿਚ ਕਾਦਰੀ ਸਿਲਸਿਲੇ ਵੱਲ ਆਕਰਸ਼ਿਤ ਹੋਏ। ਅੱਗੇ ਚੱਲ ਕੇ ਸ਼ਰੀਅਤ ਪਸੰਦ ਲੋਕਾਂ ਦਾ ਸਭ ਤੋਂ ਪਸੰਦੀਦਾ ਸਿਲਸਿਲਾ ਨਕਸ਼ਬੰਦੀ ਸਿਲਸਿਲਾ ਬਣ ਗਿਆ ਸੀ।[41]

ਭਾਰਤ ਵਿਚ ਅਨੇਕ ਕਾਦਰੀ ਦਰਵੇਸ਼ ਆਏ। ਸ਼ਾਹ ਨਿਅਮਤੁੱਲਾਹ ਕਾਦਰੀ (ਰ.) ਭਾਰਤ ਆਉਣ ਵਾਲਾ ਸਭ ਤੋਂ ਪਹਿਲਾ ਕਾਦਰੀ ਸੂਫ਼ੀ ਮੰਨਿਆ ਜਾਂਦਾ ਹੈ। ਪਰ ਹਜ਼ਰਤ ਮਖ਼ਦੂਮ ਮੁਹੰਮਦ ਗ਼ੀਲਾਨੀ ਨੂੰ ਹਿੰਦੁਸਤਾਨ ਵਿਚ ਕਾਦਰੀ ਸਿਲਸਿਲੇ ਦਾ ਸੰਸਥਾਪਕ ਕਿਹਾ ਜਾਂਦਾ ਹੈ। ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਅਬਦੁਲ ਕਾਦਿਰ ਜੀਲਾਨੀ ਦੇ ਵੰਸ਼ ਨਾਲ ਸੰਬੰਧਿਤ ਸਨ। ਇਨ੍ਹਾਂ ਦੇ ਪੂਰਵਜ ਹਲਾਕੂ ਅਤੇ ਚੰਗੇਜ਼ ਖਾਂ ਦੇ ਹਮਲਿਆਂ ਤੋਂ ਤੰਗ ਆ ਕੇ 'ਹਲਬ' (ਮੱਧ ਏਸ਼ੀਆ) ਵੱਲ ਚਲੇ ਗਏ ਸਨ। ਇੱਥੇ ਹੀ ਮਖ਼ਦੂਮ ਗੀਲਾਨੀ ਪੈਦਾ ਹੋਏ। ਇਨ੍ਹਾਂ ਨੇ ਸਿੱਖਿਆ ਹਾਸਲ ਕਰਨ ਮਗਰੋਂ ਲੰਬੇ ਸਮੇਂ ਤੱਕ ਬਹੁਤ ਸਾਰੇ ਮੁਸਲਿਮ ਮੁਲਕਾਂ ਦੀ ਸੈਰ ਕੀਤੀ। ਮਗਰੋਂ ਹਿੰਦੁਸਤਾਨ ਆ ਕੇ ਵਸ ਗਏ। ਭਾਰਤ ਵਿਚ ਇਨ੍ਹਾਂ ਨੇ ਪੰਜਾਬ ਦੇ ਸ਼ਹਿਰ ਉੱਚ ਨੂੰ ਕਾਦਰੀ ਸਿਲਸਿਲੇ ਦਾ ਕੇਂਦਰ ਬਣਾਇਆ। ਵੱਡੀ ਸੰਖਿਆ ਵਿਚ ਲੋਕ ਇਨ੍ਹਾਂ ਦੇ ਸ਼ਰਧਾਲੂਆਂ ਦੀ ਜਮਾਤ ਵਿਚ ਸ਼ਾਮਲ ਹੋ ਗਏ ਸਨ। ਸੁਲਤਾਨ ਸਿਕੰਦਰ ਲੋਧੀ ਵੀ ਇਨ੍ਹਾਂ ਤੋਂ ਬਹੁਤ ਪ੍ਰਭਾਵਿਤ ਸਨ। ਇਥੇ ਹੀ 1517 ਈ. ਵਿਚ ਇਨ੍ਹਾਂ ਨੇ ਅਕਾਲ ਚਲਾਣਾ ਕੀਤਾ। ਇਨ੍ਹਾਂ ਦੇ ਚਾਰ ਬੇਟੇ ਸਨ ਜਿਨ੍ਹਾਂ ਵਿਚ ਮਖ਼ਦੂਮ ਅਬਦੁਲ ਕਾਦਿਰ ਸ਼ਾਨੀ ਇਕ ਨਾਯਾਬ ਸ਼ਖ਼ਸੀਅਤ ਦੇ ਮਾਲਕ ਸਨ। ਇਨ੍ਹਾਂ ਨੇ ਉੱਤਰਾਧਿਕਾਰੀ ਵੱਜੋਂ ਆਪਣੇ ਪਿਤਾ ਦੇ ਰੂਹਾਨੀ ਕਾਰਜ ਨੂੰ ਅੱਗੇ ਵੀ ਜਾਰੀ ਰੱਖਿਆ। ਇਹ ਬਹੁਤ ਵੱਡੇ ਤਿਆਗੀ ਅਤੇ ਚਰਿੱਤਰਵਾਨ ਮਨੁੱਖ ਸਨ। ਇਸੇ ਕਰਕੇ ਇਨ੍ਹਾਂ ਨੂੰ ਗੌਸ-ਏ-ਆਜ਼ਮ ਸਾਨੀ ਭਾਵ ਦੂਜੇ ਅਬਦੁਲ ਕਾਦਿਰ ਜੀਲਾਨੀ ਕਿਹਾ ਜਾਂਦਾ ਸੀ। ਜਦੋਂ ਇਨ੍ਹਾਂ ਦੇ ਭਰਾ ਨੇ ਇਨ੍ਹਾਂ ਨਾਲ ਉੱਤਰਾਧਿਕਾਰਤਾ ਅਤੇ ਖ਼ਾਨਗਾਹ ਦੀ ਸੱਜਾਦਾ ਨਸ਼ੀਨੀ ਲਈ ਝਗੜਾ ਕੀਤਾ ਤਾਂ ਇਨ੍ਹਾਂ ਨੇ ਸਾਰੀ ਸੰਪੱਤੀ ਦੇ ਕਾਗਜ਼ਾਤ ਬਾਦਸ਼ਾਹ ਕੋਲ ਭੇਜ ਕੇ ਲਿਖ ਦਿੱਤਾ ਕਿ ਇਨ੍ਹਾਂ ਸਾਰੀਆਂ ਚੀਜ਼ਾਂ ਦਾ ਮਾਲਕ ਉਸ ਦੇ ਭਰਾ ਨੂੰ ਬਣਾ ਦਿੱਤਾ ਜਾਵੇ ਕਿਉਂਕਿ ਉਹ ਇਨ੍ਹਾਂ ਚੀਜ਼ਾਂ ਦਾ ਹੀ ਚਾਹਵਾਨ ਹੈ। ਮਗਰੋਂ ਇਨ੍ਹਾਂ ਨੇ ਸਾਰੀ ਜ਼ਿੰਦਗੀ ਰੱਬ ਉੱਤੇ ਤਵੱਕੁਲ ਵਿਚ ਗੁਜ਼ਾਰੀ।[42]

ਇਨ੍ਹਾਂ ਨੂੰ ਸਿਲਸਿਲੇ ਦੀ ਸੇਵਾ ਦਾ ਬਹੁਤ ਘੱਟ ਸਮਾਂ ਮਿਲਿਆ ਅਤੇ 1533 ਈ. ਵਿਚ ਇਹ ਅਕਾਲ ਚਲਾਣਾ ਕਰ ਗਏ। ਸਿਲਸਿਲੇ ਦਾ ਕੰਮ ਅੱਗੇ ਇਨ੍ਹਾਂ ਦੇ ਪੋਤੇ ਸੱਯਦ ਹਾਮਿਦ ਨੇ ਜਾਰੀ ਰੱਖਿਆ। ਜਿਹੜੇ ਆਪਣੇ ਸਮੇਂ ਦੇ ਮਸ਼ਹੂਰ ਬਜ਼ੁਰਗ ਸਨ। ਇਹ ਹਾਮਿਦ ਗੰਜਬਖ਼ਸ਼ ਦੇ ਨਾਂ ਨਾਲ ਵੀ ਮਸ਼ਹੂਰ ਸਨ। ਇਨ੍ਹਾਂ ਦੇ ਬੇਟੇ ਸ਼ੇਖ਼ ਮੂਸਾ ਵੀ ਬਹੁਤ

---

41. ਸ਼ੇਖ ਮੁਹੰਮਦ ਇਕਰਾਮ, *ਉਹੀ*, ਪੰ. 63.
42. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 64.

ਵੱਡੇ ਦਰਵੇਸ਼ ਸਾਬਤ ਹੋਏ, ਜਿਹੜੇ ਸ਼ੇਖ਼ ਅਬਦੁਲ ਹੱਕ ਮੁਹੱਦਿਸ ਦੇਹਲਵੀ (ਰ.) ਦੇ ਪੀਰ ਸਨ।[43]

ਸ਼ੇਖ਼ ਹਾਮਿਦ ਦੇ ਇਕ ਹੋਰ ਖ਼ਲੀਫ਼ਾ ਦਾਊਦ ਕਿਰਮਾਨੀ ਬਹੁਤ ਮਸ਼ਹੂਰ ਹੋਏ ਸਨ। ਜਿਨ੍ਹਾਂ ਦਾ ਮਜ਼ਾਰ ਕਸਬਾ ਸ਼ੇਰਗੜ (ਜਿਲਾ ਮਿੰਟਗੁਮਰੀ) ਵਿਚ ਹੈ। ਇਹ ਕਸ਼ਫ਼ ਭਾਵ ਦਿਵਿਯ ਦ੍ਰਿਸ਼ਟੀ ਅਤੇ ਹਾਲ ਵਿਚ ਰਹਿਣ ਵਾਲੇ ਦਰਵੇਸ਼ ਸਨ। ਵਿਦਵਾਨਾਂ ਦਾ ਵਿਚਾਰ ਹੈ ਕਿ ਖ਼ਵਾਜਾ ਬਾਕੀ ਬਿਲੱਾਹ ਨਾਲ ਵੀ ਇਨ੍ਹਾਂ ਦੇ ਡੂੰਘੇ ਸੰਬੰਧ ਸਨ। ਇਸ ਸਮੇਂ ਸਲੀਮ ਸ਼ਾਹ ਸੂਰੀ ਦੀ ਹਕੂਮਤ ਸੀ। ਜਿਸ ਦੇ ਦਰਬਾਰ ਵਿਚ ਸ਼ੇਖ਼-ਉਲ-ਇਸਲਾਮ[44] ਮੁੱਲਾ ਮਖ਼ਦੂਮ-ਉਲ-ਮੁਲਕ ਅਬਦੁੱਲਾਹ ਸੁਲਤਾਨਪੁਰੀ ਸ਼ਰੀਅਤ ਦੇ ਮਾਮਲੇ ਵਿਚ ਕਾਫ਼ੀ ਸਖ਼ਤੀਆਂ ਕਰ ਰਹੇ ਸਨ। ਬਹੁਤ ਸਾਰੇ ਸੂਫ਼ੀ ਵੀ ਉਨ੍ਹਾਂ ਦੀਆਂ ਸਖ਼ਤੀਆਂ ਦਾ ਸ਼ਿਕਾਰ ਹੋ ਰਹੇ ਸਨ। ਇਨ੍ਹਾਂ ਨੇ ਇਕ ਵਾਰ ਸ਼ੇਖ਼ ਦਾਊਦ ਨੂੰ ਵੀ ਦਰਬਾਰ ਵਿਚ ਤਲਬ ਕਰ ਲਿਆ ਸੀ, ਪਰ ਇਹ ਸ਼ੇਖ਼ ਦੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਤੋਂ ਸ਼ਰੀਅਤ ਦੇ ਮਾਮਲੇ ਵਿਚ ਕੋਈ ਪੁੱਛ-ਗਿੱਛ ਨਹੀਂ ਕੀਤੀ। ਸ਼ੇਖ਼ ਦੀ ਸ਼ਖ਼ਸੀਅਤ ਤੋਂ ਅਕਬਰ ਵੀ ਬਹੁਤ ਪ੍ਰਭਾਵਿਤ ਸਨ। ਉਹ ਸ਼ੇਖ਼ ਦੇ ਅਸ਼ੀਰਵਾਦ ਲਈ ਉਨ੍ਹਾਂ ਦੀ ਖ਼ਾਨਗਾਹ ਵਿਚ ਹਾਜ਼ਰ ਹੁੰਦੇ ਰਹਿੰਦੇ ਸਨ। ਇਨ੍ਹਾਂ ਦੇ ਮਾਧਿਅਮ ਤੋਂ ਕਾਦਰੀ ਸਿਲਸਿਲਾ ਪੰਜਾਬ ਵਿਚ ਬਹੁਤ ਤੇਜ਼ੀ ਨਾਲ ਫੈਲਿਆ। 1574 ਈ. ਵਿਚ ਇਹ ਦਰਵੇਸ਼ ਰੱਬ ਨੂੰ ਪਿਆਰੇ ਹੋ ਗਏ। ਇਨ੍ਹਾਂ ਦੇ ਜਾਨਸ਼ੀਨ ਭਾਵ ਉੱਤਰਾਧਿਕਾਰੀ ਸ਼ੇਖ਼ ਅਬੂਲਮੁਆਲੀ ਇਕ ਵਿਦਵਾਨ ਅਤੇ ਲੇਖਕ ਦਰਵੇਸ਼ ਸਨ। ਇਨ੍ਹਾਂ ਨੇ ਕਾਦਰੀ ਸਿਲਸਿਲੇ ਨੂੰ ਲਾਹੌਰ ਅਤੇ ਮੱਧ ਪੰਜਾਬ ਵਿਚ ਆਮ ਲੋਕਾਂ ਤੱਕ ਪਹੁੰਚਾਇਆ। ਇਨ੍ਹਾਂ ਨੇ 1615 ਈ. ਵਿਚ ਦੁਨੀਆ ਤੋਂ ਚਲਾਣਾ ਕੀਤਾ। ਵੱਡੀ ਸੰਖਿਆ ਵਿਚ ਲੋਕ ਇਨ੍ਹਾਂ ਦੇ ਸ਼ਰਧਾਲੂ ਸਨ। ਇਨ੍ਹਾਂ ਦੀਆਂ ਦੋ ਪੁਸਤਕਾਂ *ਜ਼ਅਫ਼ਰਾਨ ਜਾਨ* ਅਤੇ *ਮੁਨਿਸ ਜਾਨ* ਬਹੁਤ ਮਸ਼ਹੂਰ ਸਨ। ਇਨ੍ਹਾਂ ਨੇ ਅਬਦੁਲ ਹੱਕ ਮੁਹੱਦਿਸ ਦੇਹਲਵੀ ਨੂੰ ਵੀ ਲਿਖਣ ਲਈ ਪ੍ਰੇਰਿਤ ਕੀਤਾ।[45]

ਅਕਬਰ ਦੇ ਅਖੀਰਲੇ ਕਾਲ ਵਿਚ ਕਾਦਰੀ ਸਿਲਸਿਲੇ ਦਾ ਪ੍ਰਭਾਵ ਘੱਟ ਹੋਣਾ ਸ਼ੁਰੂ ਹੋ ਗਿਆ ਸੀ ਅਤੇ ਇਸ ਦੀ ਥਾਂ ਨਕਸ਼ਬੰਦੀ ਸਿਲਸਿਲਾ ਲੈ ਰਿਹਾ ਸੀ। ਇਸ ਦਾ ਇਕ ਕਾਰਨ ਸ਼ਰੀਅਤ ਵੱਲ ਮੁਸਲਮਾਨਾਂ ਦਾ ਝੁਕਾਅ ਅਤੇ ਅਕਬਰ ਦੇ ਅਵਿਵਹਾਰਿਕ ਧਾਰਮਿਕ ਤੌਰ ਤਰੀਕੇ ਸਨ। ਜਿਵੇਂ ਦਰਬਾਰ ਵਿਚ ਲੋਕਾਂ ਤੋਂ ਮੱਥਾ ਟਿਕਵਾਣਾ, ਜਿਹੜਾ ਇਸਲਾਮ ਦੇ ਇਕ ਈਸ਼ਵਰਵਾਦੀ ਸਿਧਾਂਤ ਦੇ ਵਿਪਰੀਤ ਸੀ। ਜਹਾਂਗੀਰ ਨੇ ਆਪਣੇ ਸ਼ਾਸਨ ਕਾਲ ਵਿਚ ਇਹ ਦਰਬਾਰੀ ਸਜਦਾ ਭਾਵ ਮੱਥਾ ਟੇਕਣਾ ਸੰਪੂਰਨ ਤੌਰ 'ਤੇ ਬੰਦ ਕਰਾ ਦਿੱਤਾ ਸੀ। ਇਹ ਸ਼ਰੀਅਤ ਪਸੰਦਾਂ ਦੇ ਦਬਾਉ ਹੇਠ ਖ਼ਾਸ ਲੋਕਾਂ ਲਈ ਅਕਬਰ ਨੇ ਪਹਿਲਾ ਹੀ ਬੰਦ ਕਰਾ ਦਿੱਤਾ ਸੀ। ਜਹਾਂਗੀਰ ਨੇ ਆਪਣੇ ਨਿੱਜੀ ਜੀਵਨ ਵਿਚ ਵੀ ਇਸਲਾਮੀ ਤੌਰ ਤਰੀਕੇ ਅਪਣਾਉਣੇ ਸ਼ੁਰੂ ਕਰ ਦਿੱਤੇ ਸਨ। ਫਿਰ ਵੀ ਉਸ ਨੇ ਇਹ ਵੇਖਦੇ ਹੋਏ ਵੀ ਕਿ

---

43. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 65-66.
44. ਦਰਬਾਰ ਵਿਚ ਇੱਕ ਵਿਦਵਾਨ ਅਹੁਦੇਦਾਰ ਹੁੰਦਾ ਸੀ। ਜਿਹੜਾ ਇਸਲਾਮੀ ਨੈਤਿਕ ਪਾਬੰਦੀਆਂ ਦਾ ਨਿਗਹਬਾਨ ਹੁੰਦਾ ਸੀ।
45. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 66-68, 381.

ਮੁਸਲਮਾਨਾਂ ਵਿਚ ਸ਼ਰੀਅਤ ਵੱਲ ਝੁਕਾਅ ਵੱਧਦਾ ਜਾ ਰਿਹਾ ਹੈ, ਸ਼ਰੀਅਤ ਦੀ ਪਾਬੰਦੀ 'ਤੇ ਜ਼ੋਰ ਨਹੀਂ ਦਿੱਤਾ। ਇਸ ਦੇ ਦੋ ਕਾਰਨ ਪ੍ਰਤੀਤ ਹੁੰਦੇ ਹਨ ਪਹਿਲਾ ਇਹ ਕਿ ਮੁਸਲਮਾਨਾਂ ਦੀ ਧਾਰਮਿਕ ਸੋਚ ਵਿਚ ਅਜੇ ਵੀ 'ਵਹਦਤ-ਉਲ-ਵਜੂਦ' ਦਾ ਸਿਧਾਂਤ ਛਾਇਆ ਹੋਇਆ ਸੀ। ਜਿਸ ਦਾ ਪ੍ਰਭਾਵ ਸੁਭਾਵਿਕ ਤੌਰ 'ਤੇ ਰਹਿਤ ਮਰਿਆਦਾ ਦੀ ਪਾਬੰਦੀ ਤੋਂ ਬੇਪ੍ਰਵਾਹ ਕਰ ਦਿੰਦਾ ਹੈ। ਦੂਜਾ ਸਪਸ਼ਟ ਕਾਰਨ ਹੁਕਮਰਾਨ ਦੀ ਹਕੂਮਤ ਸੰਬੰਧੀ ਮਜਬੂਰੀਆਂ ਸਨ। ਫਿਰ ਵੀ ਧਾਰਮਿਕ ਤੌਰ 'ਤੇ ਮੁਸਲਿਮ ਸਮਾਜ ਦਾ ਰੁਝਾਨ ਹਦੀਸਾਂ ਦੀ ਸਮਝ ਅਤੇ ਧਾਰਮਿਕ ਅਨੁਸ਼ਾਸਨ ਦੀ ਪਾਬੰਦੀ ਵੱਲ ਵੱਧ ਰਿਹਾ ਸੀ। ਜਿਸ ਦਾ ਸਭ ਤੋਂ ਵੱਡਾ ਪ੍ਰਮਾਣ ਇਹ ਹੈ ਕਿ ਕਾਦਰੀ ਸਿਲਸਿਲੇ ਦੀ ਤੁਲਨਾ ਵਿਚ ਲੋਕ ਨਕਸ਼ਬੰਦੀ ਸਿਲਸਿਲੇ ਤੋਂ ਵੱਧ ਪ੍ਰਭਾਵਿਤ ਹੋ ਰਹੇ ਸਨ। ਜਿਹੜਾ ਰਹਿਤ ਮਰਿਆਦਾ ਪੱਖੋਂ ਸਾਰੇ ਸੂਫ਼ੀ ਸਿਲਸਿਲਿਆਂ ਦੇ ਮੁਕਾਬਲੇ ਵੱਧ ਜਾਗਰੂਕ ਸੀ ਪਰ ਇੰਨ੍ਹੀ ਦਿਨੀਂ ਇਕ ਕਾਦਰੀ ਦਰਵੇਸ਼ ਲਾਹੌਰ ਵਿਚ ਰੂਹਾਨੀਅਤ ਦੀ ਚਰਮ ਸੀਮਾ ਨੂੰ ਛੂਹ ਰਿਹਾ ਸੀ ਜਿਸ ਦਾ ਸੰਬੰਧ ਪੰਜਾਬ ਦੇ ਉੱਚ ਵਿਖੇ ਕਾਦਰੀ ਦਰਗਾਹ ਤੋਂ ਨਹੀਂ ਸੀ, ਸਗੋਂ ਸਿੰਧ ਦੇ ਪੁਰਾਣੇ ਸ਼ਹਿਰ ਸਿਵਸਤਾਨ ਦੇ ਕਾਜ਼ੀ ਖ਼ਾਨਦਾਨ ਤੋਂ ਸੀ। ਇਹ ਸ਼ੇਖ ਅਹਿਮਦ ਸਰਹਿੰਦੀ ਦੇ ਬੇਟੇ ਖ਼ਵਾਜਾ ਮਅਸੂਮ ਦੇ ਸਮਕਾਲੀ ਸਨ। ਇਨ੍ਹਾਂ ਦੀ ਵਿਦਵਤਾ ਅਤੇ ਆਤਮਿਕ ਪ੍ਰਭਾਵ ਨੇ ਕਾਦਰੀ ਸਿਲਸਿਲੇ ਦੀ ਘੱਟ ਹੁੰਦੀ ਪ੍ਰਤਿਭਾ ਨੂੰ ਮੁੜ ਸਥਾਪਿਤ ਕਰ ਦਿੱਤਾ ਸੀ। ਇਹ ਹਜ਼ਰਤ ਸਾਈਂ ਮੀਆਂ ਮੀਰ ਕਾਦਰੀ ਸਨ।

## ਖ਼ਵਾਜਾ ਬਾਕੀ ਬਿੱਲੌਹ ਨਕਸ਼ਬੰਦੀ (ਰ.) ਅਤੇ ਨਕਸ਼ਬੰਦੀ ਪ੍ਰਭਾਵ

ਹਿੰਦੁਸਤਾਨ ਵਿਚ ਨਕਸ਼ਬੰਦੀ ਸਿਲਸਿਲੇ ਦਾ ਸੰਸਥਾਪਕ ਖ਼ਵਾਜਾ ਬਾਕੀ ਬਿੱਲੌਹ ਨੂੰ ਮੰਨਿਆ ਜਾਂਦਾ ਹੈ। ਇਹ 1564 ਈ. 971 ਹਿ. ਵਿਚ ਕਾਬੁਲ ਵਿਖੇ ਪੈਦਾ ਹੋਏ ਸਨ। ਇਨ੍ਹਾਂ ਦਾ ਅਸਲ ਨਾਂ ਰਜ਼ੀਉੱਦੀਨ ਸੀ, ਪਰ ਬਾਕੀ ਬਿੱਲੌਹ ਦੇ ਨਾਂ ਨਾਲ ਮਸ਼ਹੂਰ ਹੋਏ। ਇਹ ਕਾਜ਼ੀ ਅਬਦੁੱਸਲਾਮ ਦੇ ਪੁੱਤਰ ਸਨ ਜਿਹੜੇ ਸਮਾਜ ਵਿਚ ਇਕ ਮਸ਼ਹੂਰ ਅਤੇ ਸਤਿਕਾਰਿਤ ਆਲਿਮ ਸਨ। ਉਨ੍ਹਾਂ ਨੇ ਪੁੱਤਰ ਦੀ ਸਿੱਖਿਆ ਉੱਤੇ ਬਹੁਤ ਧਿਆਨ ਦਿੱਤਾ। ਸੰਸਾਰਿਕ ਅਤੇ ਧਰਮ ਸ਼ਾਸਤਰ ਦੀਆਂ ਸਿੱਖਿਆਵਾਂ ਇਨ੍ਹਾਂ ਨੇ ਕਈ ਉਸਤਾਦਾਂ ਤੋਂ ਹਾਸਲ ਕੀਤੀਆਂ। ਜਿਨ੍ਹਾਂ ਵਿਚ ਫ਼ਾਜ਼ਿਲ ਅਤੇ ਖ਼ੁਸਰੋ ਸ਼ਾਇਰ ਮੁੱਲ੍ਹਾ ਸਾਦਿਕ ਸਮਰਕੰਦੀ ਵੀ ਸ਼ਾਮਲ ਸਨ। ਬਾਅਦ ਵਿਚ ਇਨ੍ਹਾਂ ਦੇ ਦਿਲ ਵਿਚ ਰੂਹਾਨੀ ਇਲਮ ਦੀ ਤੜਫ਼ ਪੈਦਾ ਹੋਈ। ਰੂਹਾਨੀਅਤ ਦੀ ਇਸ ਪਿਆਸ ਨੂੰ ਬੁਝਾਉਣ ਵਾਸਤੇ ਉਹ ਬਹੁਤ ਸਾਰੇ ਦਰਵੇਸ਼ਾਂ ਦੀ ਸੇਵਾ ਵਿਚ ਪੁੱਜੇ। ਬਹੁਤ ਸਾਰੇ ਵਲੀਆਂ ਨੂੰ ਇਨ੍ਹਾਂ ਨੇ ਆਪਣਾ ਰੂਹਾਨੀ ਉਸਤਾਦ ਬਣਾਇਆ ਜਿਨ੍ਹਾਂ ਵਿਚ ਖ਼ਵਾਜਾ ਉਬੇਦੁੱਲੌਹ, ਸ਼ੇਖ ਇਫ਼ਤਖਾਰ, ਅਮੀਰ ਅਬਦੁੱਲਾਹ ਬਲਖੀ, ਸ਼ੇਖ ਬਾਬਾ ਵਲੀ ਕਸ਼ਮੀਰੀ, ਦਿੱਲੀ ਦੀ ਮਸ਼ਹੂਰ ਖ਼ਾਨਗਾਹ ਅਜ਼ੀਜ਼ੀਆ ਵਿਚ ਸ਼ੇਖ ਅਬਦੁਲ ਅਜ਼ੀਜ਼ ਦੇ ਪੁੱਤਰ ਅਤੇ ਉਤਰਾਧਿਕਾਰੀ ਸ਼ੇਖ਼ ਕੁਤਬ-ਉਲ-ਆਲਮ ਆਦਿ ਦੇ ਨਾਂ ਖ਼ਾਸ ਤੌਰ 'ਤੇ ਲਿਖੇ ਜਾ ਸਕਦੇ ਹਨ।

ਦਿੱਲੀ ਦੀ ਇਸੇ ਦਰਗਾਹ ਵਿਚ ਸ਼ੇਖ ਕੁਤਬ-ਉਲ-ਆਲਮ ਨੇ ਇਨ੍ਹਾਂ ਨੂੰ ਬੁਖ਼ਾਰਾ (ਅਫ਼ਗਾਨਿਸਤਾਨ) ਦੇ ਦਰਵੇਸ਼ਾਂ ਕੋਲ ਜਾ ਕੇ ਆਪਣੀ ਰੂਹਾਨੀ ਪਿਆਸ ਬੁਝਾਉਣ ਲਈ ਪ੍ਰੇਰਿਤ ਕੀਤਾ। ਇਥੋਂ ਆ ਕੇ ਇਹ ਮੌਲਾਨਾ ਖ਼ਵਾਜਗੀ ਤੋਂ ਨਕਸ਼ਬੰਦੀ ਸਿਲਸਿਲੇ ਵਿਚ ਬੈਅਤ ਭਾਵ ਮੁਰੀਦ ਬਣੇ। ਬਾਅਦ ਵਿਚ ਖ਼ਵਾਜਗੀ ਨੇ ਇਨ੍ਹਾਂ ਨੂੰ ਆਪਣਾ ਖ਼ਲੀਫ਼ਾ ਥਾਪ

ਕੇ ਮੁੜ ਹਿੰਦੁਸਤਾਨ ਜਾਣ ਲਈ ਹੁਕਮ ਦਿੱਤਾ।[46]

ਬੁਖ਼ਾਰਾ ਤੋਂ ਇਹ ਸਿੱਧੇ ਲਾਹੌਰ ਆਏ। ਇੱਥੇ ਤਕਰੀਬਨ ਇਕ ਸਾਲ ਰਹੇ। ਇਸ ਤੋਂ ਮਗਰੋਂ ਦਿੱਲੀ ਆ ਗਏ। ਦਿੱਲੀ ਵਿਚ ਕਿਲਾ ਫ਼ਿਰੋਜ਼ੀ ਵਿਖੇ ਟਿਕਾਣਾ ਕੀਤਾ। ਇੱਥੇ ਰਹਿ ਕੇ ਇਹ ਸਾਰੀ ਉਮਰ ਲੋਕਾਂ ਦੀ ਸੇਵਾ ਵਿਚ ਲੱਗੇ ਰਹੇ। ਵੱਡੀ ਸੰਖਿਆ ਵਿਚ ਲੋਕ ਇਨ੍ਹਾਂ ਦੇ ਮੁਰੀਦ ਬਣੇ। ਇਨ੍ਹਾਂ ਦੇ ਸਭ ਤੋਂ ਪਹਿਲੇ ਮੁਰੀਦ ਸ਼ੇਖ਼ ਤਾਜੁੱਦੀਨ ਸੰਭਲੀ ਸਨ। ਇਸ ਤੋਂ ਬਾਅਦ ਅਕਬਰ ਦੇ ਵਜ਼ੀਰ ਅਬੁਲ ਫ਼ਜ਼ਲ ਦੇ ਬਹਿਨੋਈ ਹਿਸਾਮੁੱਦੀਨ ਬੈਅਤ ਹੋਏ ਅਤੇ ਇਨ੍ਹਾਂ ਦੇ ਤੀਜੇ ਮੁਰੀਦ ਸ਼ੇਖ਼ ਅੱਲਾਹ-ਦਾਦ ਸਨ। ਇਸ ਤੋਂ ਮਗਰੋਂ ਮੁਰੀਦਾਂ ਦੀ ਸੰਖਿਆ ਅਣਗਿਣਤ ਹੁੰਦੀ ਚਲੀ ਗਈ। 24 ਜੁਲਾਈ 1599 ਈ./1008 ਹਿ. ਸ਼ੇਖ਼ ਅਹਿਮਦ ਸਰਹਿੰਦੀ ਇਨ੍ਹਾਂ ਦੇ ਮੁਰੀਦ ਬਣੇ ਜਿਹੜੇ ਅੱਗੋਂ ਚੱਲ ਕੇ ਮੁਜਦੱਦ ਅਲਫ਼ਸਾਨੀ[47] ਦੇ ਲਕਬ ਨਾਲ ਮਸ਼ਹੂਰ ਹੋਏ। ਸ਼ੇਖ਼ ਅਹਿਮਦ ਸਰਹਿੰਦੀ ਬਹੁਤ ਵੱਡੇ ਆਲਿਮ ਸਨ ਅਤੇ ਉਮਰ ਵਿਚ ਵੀ ਖ਼ਵਾਜਾ ਬਾਕੀ ਬਿੱਲਾਹ ਤੋਂ ਘੱਟ ਨਹੀਂ ਸਨ। ਇਸ ਤੋਂ ਅੰਦਾਜ਼ਾ ਹੁੰਦਾ ਹੈ ਕਿ ਉਸ ਵੇਲੇ ਦੇ ਧਰਮੀ ਲੋਕਾਂ ਵਿਚ ਖ਼ਵਾਜਾ ਦਾ ਸਤਿਕਾਰ ਅਤੇ ਰੂਹਾਨੀ ਪੱਧਰ ਸਥਾਪਿਤ ਹੋ ਗਿਆ ਸੀ। ਮਗਰੋਂ ਸ਼ੇਖ਼ ਅਬਦੁਲ ਹੱਕ ਮੁਹਦਿੱਸ ਦੇਹਲਵੀ ਵੀ ਖ਼ਵਾਜਾ ਦੇ ਮੁਰੀਦ ਬਣ ਗਏ ਸਨ। ਇਹ ਹਦੀਸਾਂ ਦੇ ਮਾਹਿਰ ਅਤੇ ਉੱਚ ਕੋਟੀ ਦੇ ਵਿਦਵਾਨ ਸਨ। ਬਾਕੀ ਬਿੱਲਾਹ ਨੇ ਆਪਣੇ ਆਪ ਨੂੰ ਇਕ ਪਾਸੇ ਸਮਾਜ ਦੇ ਉੱਚ ਸ਼੍ਰੇਣੀ ਦੇ ਲੋਕਾਂ ਅਤੇ ਵਿਦਵਾਨਾਂ ਨਾਲ ਜੋੜਿਆ। ਦੂਜੇ ਪਾਸੇ ਆਮ ਲੋਕਾਂ ਦੀਆਂ ਭਾਵਨਾਵਾਂ ਨਾਲ ਆਪਣੇ ਆਪ ਨੂੰ ਜੋੜਿਆ ਅਤੇ ਉਨ੍ਹਾਂ ਦੀਆਂ ਜ਼ਰੂਰਤਾਂ ਤੇ ਅਧਿਕਾਰਾਂ ਉੱਤੇ ਧਿਆਨ ਦਿੱਤਾ। ਜਦੋਂ ਉਹ ਲਾਹੌਰ ਵਿਚ ਸਨ ਤਾਂ ਲਾਹੌਰ ਸੋਕੇ ਦਾ ਸ਼ਿਕਾਰ ਸੀ ਤੇ ਇਹ ਸ਼ਹਿਰ ਉਸ ਵੇਲੇ ਅਕਬਰ ਦੀ ਰਾਜਧਾਨੀ ਵੀ ਸੀ। ਇਸ ਔਖੇ ਸਮੇਂ ਵਿਚ ਉਨ੍ਹਾਂ ਨੇ ਆਮ ਲੋਕਾਂ ਵਿਚ ਖਾਣ-ਪੀਣ ਦੀਆਂ ਚੀਜ਼ਾਂ ਦਾ ਪ੍ਰਬੰਧ ਕਰਵਾਇਆ ਅਤੇ ਲੋਕਾਂ ਨੂੰ ਗਰੀਬਾਂ ਦੀ ਸੇਵਾ ਲਈ ਪ੍ਰੇਰਿਤ ਕੀਤਾ। ਇਸ ਸਮੇਂ ਜਦੋਂ ਉਨ੍ਹਾਂ ਦੇ ਸਾਹਮਣੇ ਖਾਣਾ ਲਿਆਇਆ ਜਾਂਦਾ ਤਾਂ ਉਹ ਉਸ ਨੂੰ ਭੁੱਖਿਆਂ ਵਿਚ ਵੰਡ ਦਿੰਦੇ ਅਤੇ ਕਹਿੰਦੇ ਕਿ ਇਹ ਇਨਸਾਫ਼ ਦੇ ਖ਼ਿਲਾਫ਼ ਹੈ ਕਿ ਲੋਕ ਭੁੱਖੇ ਮਰਨ ਅਤੇ ਅਸੀਂ ਖਾਣਾ ਖਾਈਏ। ਇਨ੍ਹਾਂ ਦਿਨਾਂ ਵਿਚ ਉਹ ਕਈ-ਕਈ ਦਿਨ੍ਹਾਂ ਤੱਕ ਭੁੱਖੇ ਹੀ ਰਹਿੰਦੇ ਸਨ।[48]

ਖ਼ਵਾਜਾ ਆਪਣੇ ਮੁਰੀਦਾਂ ਦੀ ਤਰਬੀਅਤ ਕਰਦਿਆਂ ਛੇ ਸਿਧਾਂਤਾਂ ਉੱਤੇ ਬਹੁਤ ਜ਼ੋਰ ਦਿੰਦੇ ਸਨ। ਇਹ ਸਿਧਾਂਤ ਹਨ:- 1. ਸਬਰ 2. ਕਿਨਾਅਤ (ਸੰਤੋਖ), 3. ਉਜਲਤ (ਇਕਾਂਤਵਾਸ), 4. ਤੌਬਾ (ਮੰਦੇ ਕਰਮਾਂ ਦਾ ਤਿਆਗ), 5. ਜ਼ੁਹਦ (ਰੱਬੀ ਉਪਾਸਨਾ ਅਤੇ ਵਾਸਨਾਵਾਂ ਤੇ ਕਾਬੂ), 6. ਤਵੱਕੁਲ (ਰੱਬ ਤੇ ਭਰੋਸਾ)[49]

ਨਕਸ਼ਬੰਦੀ ਸਿਲਸਿਲੇ ਨਾਲ ਜੁੜਨ ਮਗਰੋਂ ਖ਼ਵਾਜਾ ਨੂੰ ਹਿੰਦੁਸਤਾਨ ਵਿਚ ਕੇਵਲ ਚਾਰ ਪੰਜ ਸਾਲ ਹੀ ਕੰਮ ਕਰਨ ਦਾ ਮੌਕਾ ਮਿਲਿਆ। ਉਹ ਛੇਤੀ ਹੀ 1603 ਈ. ਵਿਚ

---

46. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 191-195.

47. ਪੈਗੰਬਰ ਤੋਂ ਹਜ਼ਾਰ ਸਾਲਾਂ ਬਾਅਦ ਆਏ ਸੁਧਾਰਕ

48. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 196-197.

49. ਡਾ. ਨਰੇਸ਼, *ਉਹੀ*, ਪੰ. 64-65.

ਇਸ ਸੰਸਾਰ ਤੋਂ ਚਲਾਣਾ ਕਰ ਗਏ, ਪਰ ਇੰਨੇ ਘੱਟ ਸਮੇਂ ਵਿਚ ਹੀ ਉਹ ਨਕਸ਼ਬੰਦੀ ਸਿਲਸਿਲੇ ਦਾ ਇੰਨਾ ਪ੍ਰਭਾਵ ਕਾਇਮ ਕਰ ਗਏ ਕਿ ਉਨ੍ਹਾਂ ਤੋਂ ਥੋੜ੍ਹੇ ਚਿਰ ਮਗਰੋਂ ਹੀ ਨਕਸ਼ਬੰਦੀ ਲੋਕ ਹਿੰਦੁਸਤਾਨ ਦੀ ਸਿਆਸੀ ਅਤੇ ਸਮਾਜੀ ਜ਼ਿੰਦਗੀ ਵਿਚ ਮਹੱਤਵਪੂਰਨ ਅੰਗ ਬਣ ਗਏ ਸਨ।[50]

ਇਸ ਸਿਲਸਿਲੇ ਦਾ ਇੰਨੀ ਛੇਤੀ ਪ੍ਰਭਾਵਸ਼ਾਲੀ ਹੋਣ ਦਾ ਅਸਲ ਕਾਰਨ ਖ਼ਵਾਜਾ ਦੇ ਮੁਰੀਦ ਸਨ ਜਿਹੜੇ ਸਮਾਜ ਅਤੇ ਸ਼ਾਹੀ ਦਰਬਾਰ ਵਿਚ ਸਤਿਕਾਰਿਤ ਸਨ। ਇਨ੍ਹਾਂ ਵਿਚ ਸ਼ੇਖ਼ ਅਹਿਮਦ ਸਰਹਿੰਦੀ(ਰ.), ਅਬਦੁਲਹੱਕ ਮੁਹਦਿਸ ਦੇਹਲਵੀ(ਰ.), ਸ਼ੇਖ਼ ਹੁਸਾਮੁੱਦੀਨ(ਰ.), ਸ਼ੇਖ਼ ਫ਼ਰੀਦ(ਰ.), ਸਦਰਜਹਾਂ(ਰ.) ਅਤੇ ਸ਼ੇਖ ਤਾਜਦੀਨ (ਰ.) ਆਦਿ ਦੇ ਨਾਂ ਖ਼ਾਸ ਤੌਰ 'ਤੇ ਲਏ ਜਾ ਸਕਦੇ ਹਨ। ਇਨ੍ਹਾਂ ਮੁਰੀਦਾਂ ਵਿਚ ਇਨ੍ਹਾਂ ਦੇ ਪੁੱਤਰ ਖ਼ਵਾਜਾ ਕਲਾਂ ਅਤੇ ਖ਼ਵਾਜਾ ਖੁਰਦ ਵੀ ਅਹਿਮ ਸਥਾਨ ਰੱਖਦੇ ਸਨ।[51]

ਖ਼ਵਾਜਾ ਦੇ ਅਕਾਲ-ਚਲਾਣਾ ਕਰਨ ਉਪਰੰਤ ਖ਼ਲੀਫ਼ਾ ਵੱਜੋਂ ਖ਼ਵਾਜਾ ਹਸਾਮੁੱਦੀਨ ਨੇ ਨਕਸ਼ਬੰਦੀ ਸਿਲਸਿਲੇ ਦੇ ਕੰਮ ਨੂੰ ਅੱਗੇ ਜਾਰੀ ਰੱਖਿਆ ਪਰ ਸਿਧਾਂਤਿਕ ਤੌਰ 'ਤੇ ਉਨ੍ਹਾਂ ਦੇ ਸ਼ੇਖ਼ ਅਹਿਮਦ ਸਰਹਿੰਦੀ ਨਾਲ ਕੁਝ ਮਤਭੇਦ ਸਨ। ਜਿਹੜੇ ਕਿ ਖ਼ਵਾਜਾ ਬਾਕੀ ਬਿੱਲਾਹ ਦੇ ਦੂਜੇ ਪ੍ਰਭਾਵਸ਼ਾਲੀ ਮੁਰੀਦ ਅਤੇ ਖਲੀਫ਼ਾ ਸਨ। ਇਹ ਮਤਭੇਦ ਕੇਵਲ ਇਕ ਸਿਧਾਂਤ ਨੂੰ ਲੈ ਕੇ ਸੀ। ਸ਼ੇਖ਼ ਹੁਸਾਮੁੱਦੀਨ *ਵਹਿਦਤ-ਉਲ-ਵਜੂਦ* ਦੇ ਸਿਧਾਂਤ ਦੇ ਕਾਇਲ ਸਨ ਜਦੋਂ ਕਿ ਸ਼ੇਖ਼ ਅਹਿਮਦ ਸਰਹਿੰਦੀ ਨੇ ਇਸ ਤੋਂ ਅੱਗੇ ਵੱਧ ਕੇ *ਵਹਿਦਤ-ਉਸ-ਸ਼ਹੂਦ* ਦਾ ਸਿਧਾਂਤ ਪੇਸ਼ ਕੀਤਾ ਸੀ। ਇਸ ਸਿਧਾਂਤਿਕ ਮਤਭੇਦ ਕਾਰਨ ਅੱਗੇ ਚੱਲ ਕੇ ਨਕਸ਼ਬੰਦੀ ਸਿਲਸਿਲੇ ਦੀਆਂ ਦੋ ਸ਼ਾਖਾਵਾਂ ਬਣ ਗਈਆਂ ਸਨ। ਸ਼ੇਖ਼ ਅਹਿਮਦ ਸਰਹਿੰਦੀ ਦੇ ਵਿਚਾਰਾਂ ਨੂੰ ਮੰਨਣ ਵਾਲੇ ਸਰਹਿੰਦੀ ਸ਼ਾਖ ਨਾਲ ਜਾਣੇ ਜਾਂਦੇ ਸਨ। ਜਦੋਂ ਕਿ ਹੁਸਾਮੁੱਦੀਨ ਨਾਲ ਸ਼ਰਧਾ ਰੱਖਣ ਵਾਲੇ ਦਿੱਲੀ ਅਤੇ ਫ਼ੀਰੋਜ਼ਾਬਾਦੀ ਸ਼ਾਖ ਨਾਲ ਜਾਣੇ ਜਾਂਦੇ ਸਨ। ਅੱਗੇ ਚੱਲ ਕੇ ਅਠਾਰਵੀਂ ਸਦੀ ਵਿਚ ਸ਼ਾਹਵਲੀ ਉੱਲਾਹ ਨੇ ਆਪਣੀਆਂ ਲਿਖਤਾਂ ਰਾਹੀਂ ਇਸ ਮਤਭੇਦ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਸੀ। ਵੈਸੇ ਉਨ੍ਹਾਂ ਦਾ ਸੰਬੰਧ ਵੀ ਦਿੱਲੀ ਸ਼ਾਖਾ ਨਾਲ ਹੀ ਸੀ।[52]

ਨਕਸ਼ਬੰਦੀ ਸਿਲਸਿਲਾ ਭਾਰਤ ਵਿਚ ਫ਼ੈਲੇ ਦੂਜੇ ਸਾਰੇ ਸਿਲਸਿਲਿਆਂ ਦੇ ਮੁਕਾਬਲੈ ਸਭ ਤੋਂ ਵੱਧ ਸ਼ਰੀਅਤ ਪਸੰਦ ਸਨ। ਖ਼ਵਾਜਾ ਬਾਕੀ ਬਿੱਲਾਹ ਤੋਂ ਇਲਾਵਾ ਕੁਝ ਹੋਰ ਦਰਵੇਸ਼ ਵੀ ਭਾਰਤ ਵਿਚ ਇਸ ਦਾ ਪ੍ਰਚਾਰ ਕਰ ਰਹੇ ਸਨ। ਜਿਵੇਂ ਕਸ਼ਮੀਰ ਵਿਚ ਇਸ ਸਿਲਸਿਲੇ ਦੇ ਸਭ ਤੋਂ ਵੱਡੇ ਪ੍ਰਚਾਰਕ ਖ਼ਵਾਜਾ ਅਲਵੀ ਹੁਸੈਨੀ ਸਨ। ਜਿਹੜੇ ਖ਼ਵਾਜਾ ਬਾਕੀ ਬਿੱਲਾਹ ਦੇ ਸਮੇਂ ਵਿਚ ਹੀ ਭਾਰਤ ਆਏ ਸਨ।[53]

## ਸ਼ੇਖ਼ ਅਹਿਮਦ ਸਰਹਿੰਦੀ (ਰ.)

ਖ਼ਵਾਜਾ ਬਾਕੀ ਬਿੱਲਾਹ ਤੋਂ ਮਗਰੋਂ ਸ਼ੇਖ਼ ਅਹਿਮਦ ਸਰਹਿੰਦੀ ਉਰਫ਼ ਮੁਜੱਦਿਦ ਅਲਫ਼ ਸਾਨੀ ਨਕਸ਼ਬੰਦੀ ਸਿਲਸਿਲੇ ਦੇ ਬਹੁਤ ਵੱਡੇ ਪ੍ਰਚਾਰਕ ਅਤੇ ਸਤਿਕਾਰਿਤ ਦਰਵੇਸ਼ ਦੇ ਤੌਰ

---

50. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 197-190.
51. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 203-221.
52. ਡਾ. ਨਰੇਸ਼, *ਉਹੀ*, ਪੰ. 65.
53. *ਉਹੀ*, ਪੰ. 64-65.

'ਤੇ ਉਭਰੇ। ਉਨ੍ਹਾਂ ਦੀ ਸ਼ੋਹਰਤ ਕਾਰਨ ਇਸ ਸਿਲਸਿਲੇ ਦਾ ਦੂਜਾ ਨਾਂ ਹੀ ਮੁਜਦੱਦਿਆ ਪੈ ਗਿਆ ਸੀ। ਇਹ 1564 ਈ./971 ਹਿ. ਵਿਚ ਸਰਹਿੰਦ ਵਿਖੇ ਪੈਦਾ ਹੋਏ ਸਨ ਪਰ ਅਸਲ 'ਚ ਇਨ੍ਹਾਂ ਦਾ ਖ਼ਾਨਦਾਨੀ ਰਿਸ਼ਤਾ ਕਾਬੁਲ ਦੇ ਇਕ ਮੁਮਤਾਜ਼ ਘਰਾਣੇ ਨਾਲ ਸੀ ਜਿਸ ਦਾ ਨਸਲੀ ਰਿਸ਼ਤਾ ਦੂਜੇ ਖ਼ਲੀਫ਼ਾ ਉਮਰ ਫ਼ਾਰੂਕ ਨਾਲ ਜਾ ਮਿਲਦਾ ਸੀ। ਇੱਥੇ ਇਹ ਗੱਲ ਵੀ ਵਰਨਣਯੋਗ ਹੈ ਕਿ ਬਾਬਾ ਫ਼ਰੀਦ ਅਤੇ ਮੀਆਂ ਮੀਰ ਦਾ ਖ਼ਾਨਦਾਨੀ ਰਿਸ਼ਤਾ ਵੀ ਖ਼ਲੀਫ਼ਾ ਉਮਰ ਫ਼ਾਰੂਕ ਦੇ ਵੰਸ਼ ਨਾਲ ਹੀ ਸੀ।

ਸ਼ੇਖ਼ ਅਹਿਮਦ ਨੇ ਧਾਰਮਿਕ ਵਿੱਦਿਆ ਅਤੇ ਅਧਿਆਤਮਿਕ ਵਿੱਦਿਆ ਸਭ ਤੋਂ ਪਹਿਲਾ ਆਪਣੇ ਪਿਤਾ ਸ਼ੇਖ ਮਖ਼ਦੂਮ ਅਬਦੁਲ ਅਹਦ ਤੋਂ ਹੀ ਪ੍ਰਾਪਤ ਕੀਤੀ ਸੀ ਜਿਹੜੇ ਇਕ ਵੱਡੇ ਆਲਿਮ ਹੋਣ ਦੇ ਨਾਲ-ਨਾਲ ਰੂਹਾਨੀ ਤੌਰ 'ਤੇ ਚਿਸ਼ਤੀ ਅਤੇ ਕਾਦਰੀ ਦੋਵਾਂ ਸਿਲਸਿਲਿਆਂ ਨਾਲ ਸੰਬੰਧਿਤ ਸਨ। ਇਹ ਆਪਣੇ ਵਿਦਿਆਰਥੀਆਂ ਨੂੰ ਸ਼ੇਖ਼ ਇਬਨ-ਏ-ਅਰਬੀ ਦੀਆਂ ਕਿਤਾਬਾਂ ਦਾ ਅਧਿਐਨ ਕਰਾਉਂਦੇ ਸਨ। ਇਹ ਕਿਤਾਬਾਂ ਮੀਆਂ ਮੀਰ ਨੇ ਵੀ ਉਨ੍ਹਾਂ ਤੋਂ ਪੜ੍ਹੀਆਂ ਸਨ। ਇਸ ਤੋਂ ਇਲਾਵਾ ਸ਼ੇਖ਼ ਅਹਿਮਦ ਸਰਹਿੰਦੀ ਦੇ ਦੂਜੇ ਉਸਤਾਦਾਂ ਵਿਚ ਅੱਲਾਮਾ ਕਮਾਲੁੱਦੀਨ ਕਸ਼ਮੀਰੀ, ਸ਼ੇਖ਼ ਯਾਕੂਬ ਅਤੇ ਕਾਜ਼ੀ ਬਹਲੂਲ ਬਦਖ਼ਸ਼ਾਨੀ ਆਦਿ ਦੇ ਨਾਂ ਬਹੁਤ ਮਸ਼ਹੂਰ ਸਨ।[54]

ਇਨ੍ਹਾਂ ਦੇ ਵਾਲਿਦ ਮਖ਼ਦੂਮ ਅਬਦੁਲ ਅਹਦ ਉੱਤੇ ਸ਼ੇਖ਼ ਇਬਨ-ਏ-ਅਰਬੀ ਦੇ ਵਿਚਾਰਾਂ ਦਾ ਡੂੰਘਾ ਪ੍ਰਭਾਵ ਸੀ। ਇਹ ਪ੍ਰਭਾਵ ਲਾਜ਼ਮੀ ਤੌਰ 'ਤੇ ਉਨ੍ਹਾਂ ਦੇ ਬੇਟੇ ਅਹਿਮਦ ਉੱਤੇ ਵੀ ਪਿਆ। ਜਿਹੜਾ ਉਨ੍ਹਾਂ ਦੇ ਨਕਸ਼ਬੰਦੀ ਸਿਲਸਿਲੇ ਵਿਚ ਬੈਅਤ ਹੋਣ ਮਗਰੋਂ ਵੀ ਰਿਹਾ। ਅੱਗੇ ਚੱਲ ਕੇ ਇਨ੍ਹਾਂ ਨੇ ਇਬਨ-ਏ-ਅਰਬੀ ਦੇ ਸਿਧਾਂਤਾਂ ਉੱਤੇ ਵਿਚਾਰ ਕਰਦਿਆਂ ਨਵੇਂ ਅਤੇ ਰੂਹਾਨੀ ਤੌਰ 'ਤੇ ਵਿਕਸਿਤ ਸਿਧਾਂਤ ਪੇਸ਼ ਕੀਤੇ। ਮਿਸਾਲ ਵਜੋਂ ਉਨ੍ਹਾਂ ਨੇ *ਵਹਦਤ-ਉਲ-ਵਜੂਦ* ਦੀ ਥਾਂ *ਵਹਦਤ-ਉਸ-ਸ਼ਹੂਦ* ਦਾ ਸਿਧਾਂਤ ਪ੍ਰਸਤੁਤ ਕੀਤਾ ਅਤੇ 'ਕੁਤਬ' ਦੀ ਅਵਸਥਾ ਤੋਂ ਅੱਗੇ 'ਕੱਯੂਮ' ਦੀ ਅਵਸਥਾ ਦਾ ਸਿਧਾਂਤ ਪੇਸ਼ ਕੀਤਾ ਪਰ ਇਨ੍ਹਾਂ ਨੇ ਸ਼ੇਖ਼ ਇਬਨ-ਏ-ਅਰਬੀ ਦੇ 'ਕੁਤਬ', ਅਬਦਾਲ ਅਤੇ 'ਅਵਤਾਦ' ਆਦਿ ਦੇ ਬਾਤਿਨੀ ਭਾਵ ਰਹੱਸਮਈ ਨਿਜ਼ਾਮ ਦੀ ਕੋਈ ਆਲੋਚਨਾ ਨਹੀਂ ਕੀਤੀ।[55]

ਰੂਹਾਨੀਅਤ ਤੋਂ ਇਲਾਵਾ ਇਨ੍ਹਾਂ ਨੂੰ ਪੜ੍ਹਨ-ਲਿਖਣ ਦਾ ਵੀ ਬਹੁਤ ਸ਼ੌਕ ਸੀ। ਇਹ ਨਕਸ਼ਬੰਦੀ ਸਿਲਸਿਲੇ ਵਿਚ ਬੈਅਤ ਹੋਣ ਤੋਂ ਪਹਿਲਾ ਧਰਮ ਸਬੰਧੀ ਤਿੰਨ ਰਸਾਲੇ ਲਿਖ ਚੁੱਕੇ ਸਨ। ਇਨ੍ਹਾਂ ਰਸਾਲਿਆਂ ਵਿਚ ਦੋ ਰਸਾਲੇ 'ਨਬੁੱਵਤ' ਅਤੇ ਸ਼ਰੀਅਤ ਬਾਰੇ ਸਨ ਜਦੋਂ ਕਿ ਇਕ ਰਸਾਲਾ ਤਸੱਵੁਫ਼ ਦੇ ਬਾਰੇ ਲਿਖਿਆ ਗਿਆ ਸੀ। ਇਨ੍ਹਾਂ ਰਸਾਲਿਆਂ ਦੇ ਅਧਿਐਨ ਤੋਂ ਪਤਾ ਚੱਲਦਾ ਹੈ ਕਿ ਇਨ੍ਹਾਂ ਦੀ ਸ਼ਖਸੀਅਤ ਵਿਚ ਸ਼ਰੀਅਤ ਅਤੇ ਤਸੱਵੁਫ਼ ਦਾ ਸੰਗਮ ਮੌਜੂਦ ਸੀ।[56]

ਖ਼ਵਾਜਾ ਬਾਕੀ ਬਿੱਲਾਹ ਦੀ ਮ੍ਰਿਤੂ ਦੇ ਦੋ ਸਾਲ ਬਾਅਦ 17 ਅਕਤੂਬਰ 1605 ਈ. ਵਿਚ ਬਾਦਸ਼ਾਹ ਅਕਬਰ ਵੀ ਸੰਸਾਰ ਤੋਂ ਚਲਾਣਾ ਕਰ ਗਏ ਸਨ। ਇਸ ਤੋਂ ਮਗਰੋਂ

---

54. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 222-223.
55. *ਉਹੀ*, ਪੰ. 224.
56. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 257.

ਤਖ਼ਤ-ਓ-ਤਾਜ ਜਹਾਂਗੀਰ ਨੇ ਸੰਭਾਲਿਆ ਜਿਨ੍ਹਾਂ ਨੂੰ ਪਹਿਲਾ ਤੋਂ ਹੀ ਉਨ੍ਹਾਂ ਲੋਕਾਂ ਦਾ ਸਮਰਥਨ ਪ੍ਰਾਪਤ ਸੀ. ਜਿਹੜੇ ਕਿ ਅਕਬਰ ਦੀਆਂ ਕੁਝ ਨੀਤੀਆਂ ਖ਼ਾਸ ਕਰ ਉਨ੍ਹਾਂ ਦੇ ਧਾਰਮਿਕ ਰਵੱਈਏ ਤੋਂ ਸਹਿਮਤ ਨਹੀਂ ਸਨ। ਖ਼ਵਾਜਾ ਬਾਕੀ ਬਿੱਲਾਹ ਅਤੇ ਉਨ੍ਹਾਂ ਦੇ ਸ਼ਰਧਾਲੂ ਇਨ੍ਹਾਂ ਅਸੰਤੁਸ਼ਟ ਲੋਕਾਂ ਦੀ ਅਗਵਾਈ ਕਰ ਰਹੇ ਸਨ। ਹੁਣ ਇਸ ਮੁਹਿੰਮ ਦੀ ਅਗਵਾਈ ਖ਼ਾਸ ਤੌਰ 'ਤੇ ਸ਼ੇਖ਼ ਅਹਿਮਦ ਸਰਹਿੰਦੀ ਕਰ ਰਹੇ ਸਨ। ਜਹਾਂਗੀਰ ਨੇ ਹਾਲਾਤ ਦਾ ਖ਼ਿਆਲ ਰੱਖਦਿਆਂ ਅਕਬਰ ਦੁਆਰਾ ਸ਼ੁਰੂ ਕੀਤੀਆਂ ਉਨ੍ਹਾਂ ਨੀਤੀਆਂ ਨੂੰ ਜਿਹੜੀ ਅਸੰਤੁਸ਼ਟ ਲੋਕਾਂ ਦੇ ਖਿਆਲ ਵਿਚ ਗ਼ੈਰ ਇਸਲਾਮੀ ਸਨ, ਕੁਝ ਹੱਦ ਤੱਕ ਬਦਲਣ ਦੀ ਕੋਸ਼ਿਸ਼ ਕੀਤੀ। ਪਰ ਫਿਰ ਵੀ ਕੁਝ ਹੋਰ ਕਾਰਨਾਂ ਕਰਕੇ ਬਾਦਸ਼ਾਹ ਅਤੇ ਸ਼ੇਖ਼ ਅਹਿਮਦ ਸਰਹਿੰਦੀ ਵਿਚਕਾਰ ਤਾਲਮੇਲ ਨਹੀਂ ਬਣ ਰਿਹਾ ਸੀ। ਸ਼ੇਖ਼ ਅਹਿਮਦ ਦੀ ਖਿਆਤੀ ਵੀ ਦੇਸ਼ ਵਿਚ ਬਹੁਤ ਵੱਧਦੀ ਜਾ ਰਹੀ ਸੀ। ਉਹ ਬੜੀ ਤੇਜੀ ਨਾਲ ਆਮ ਲੋਕਾਂ ਵਿਚ ਸਿਲਸਿਲੇ ਦਾ ਪ੍ਰਚਾਰ ਕਰ ਰਹੇ ਸਨ। ਇਨ੍ਹਾਂ ਦੇ ਪ੍ਰਚਾਰ ਕਰਨ ਦੇ ਤਰੀਕਿਆਂ ਵਿਚ ਇਕ ਤਰੀਕਾ ਲੋਕਾਂ ਨੂੰ ਪੱਤਰ ਰਾਹੀਂ ਪ੍ਰੇਰਿਤ ਕਰਨਾ ਵੀ ਸੀ। ਆਲੋਚਕਾਂ ਨੇ ਇਨ੍ਹਾਂ ਦੇ ਪਹਿਲੇ ਦਫ਼ਤਰ ਦੇ ਪੱਤਰ ਨੰਬਰ 11 ਉੱਤੇ ਬਹੁਤ ਇਤਰਾਜ਼ ਕੀਤਾ ਹੈ। ਇਹ ਮਾਮਲਾ ਇਸ ਹੱਦ ਤੱਕ ਵੱਧ ਗਿਆ ਸੀ ਕਿ ਜਹਾਂਗੀਰ ਨੂੰ ਇਨ੍ਹਾਂ ਨੂੰ ਕੈਦਖ਼ਾਨੇ ਵਿਚ ਸੁੱਟਣਾ ਪਿਆ। ਕੁਝ ਚਿਰ ਮਗਰੋਂ ਜਹਾਂਗੀਰ ਖ਼ੁਦ ਵੀ ਇਨ੍ਹਾਂ ਦੀ ਸ਼ਖਸੀਅਤ ਤੋਂ ਪ੍ਰਭਾਵਿਤ ਹੋਏ ਅਤੇ ਇਨ੍ਹਾਂ ਨੂੰ ਰਿਹਾਅ ਕਰ ਦਿੱਤਾ। ਸਿੱਟੇ ਵਜੋਂ ਇਨ੍ਹਾਂ ਦੇ ਵਿਚਾਰ ਵਧੇਰੇ ਤੇਜ਼ੀ ਨਾਲ ਫੈਲਣ ਲੱਗੇ।[57] 10 ਦਸੰਬਰ, 1624 ਈ. 28 ਸਫ਼ਰ, 1034 ਹਿ. ਨੂੰ ਇਹ ਅਕਾਲ ਚਲਾਣਾ ਕਰ ਗਏ। ਇਨ੍ਹਾਂ ਦੇ ਬੇਟੇ ਸ਼ੇਖ਼ ਮੁਹੰਮਦ ਸਈਦ, ਸ਼ੇਖ਼ ਮੁਹੰਮਦ ਮਾਸੂਮ ਅਤੇ ਦੂਜੇ ਮੁਰੀਦ ਜਿਵੇਂ ਕਿ ਖ਼ਵਾਜਾ ਹਾਸਿਮ, ਮੀਰ ਮੁਹੰਮਦ ਅਤੇ ਸ਼ੇਖ਼ ਆਦਮ ਬਨੂਰੀ ਆਦਿ ਨੇ ਸਿਲਸਿਲੇ ਦੇ ਕਾਰਜ ਨੂੰ ਅੱਗੋਂ ਜਾਰੀ ਰੱਖਿਆ।[58]

### ਸ਼ੇਖ਼ ਅਬਦੁਲ ਹੱਕ ਮੁਹੱਦਿਸ ਦੇਹਲਵੀ (ਰ.)

ਭਾਰਤ ਵਿਚ ਖ਼ਵਾਜਾ ਬਾਕੀ ਬਿੱਲਾਹ ਦੇ ਸ਼ੇਖ਼ ਅਹਿਮਦ ਸਰਹਿੰਦੀ ਤੋਂ ਇਲਾਵਾ ਦੂਜੇ ਮਸ਼ਹੂਰ ਮੁਰੀਦ ਸ਼ੇਖ਼ ਅਬਦੁਲ ਹੱਕ ਮੁਹੱਦਿਸ ਦੇਹਲਵੀ ਸਨ। ਇਨ੍ਹਾਂ ਨੇ ਖ਼ਵਾਜਾ ਬਾਕੀ ਬਿੱਲਾਹ ਤੋਂ ਇਲਾਵਾ ਹੋਰ ਵੀ ਦੂਜੇ ਬਹੁਤ ਸਾਰੇ ਆਲਿਮਾਂ ਅਤੇ ਦਰਵੇਸ਼ਾਂ ਤੋਂ ਲਾਭ ਪ੍ਰਾਪਤ ਕੀਤਾ ਸੀ। ਇਨ੍ਹਾਂ ਨੇ ਤਸੱਵੁਫ਼ ਅਤੇ ਸੂਫ਼ੀਆਂ ਬਾਰੇ *ਅਖ਼ਬਾਰ-ਉਲ-ਅਖ਼ਿਆਰ* ਨਾਂ ਦੀ ਪੁਸਤਕ ਲਿਖੀ। ਜਿਹੜੀ ਅੱਜ ਵੀ ਸੂਫ਼ੀਵਾਦ ਦੀਆਂ ਅਹਿਮ ਪੁਸਤਕਾਂ ਵਿਚੋਂ ਗਿਣੀ ਜਾਂਦੀ ਹੈ ਪਰ ਤਸੱਵੁਫ਼ ਤੋਂ ਗਹਿਰੀ ਦਿਲਚਸਪੀ ਦੇ ਬਾਵਜੂਦ ਵਿਦਵਾਨ ਉਨ੍ਹਾਂ ਨੂੰ ਸੂਫ਼ੀ ਘੱਟ ਅਤੇ ਆਲਿਮ ਵੱਧ ਮੰਨਦੇ ਹਨ। ਇਸ ਦਾ ਸਭ ਤੋਂ ਵੱਡਾ ਕਾਰਨ ਇਹ ਹੈ ਕਿ ਇਹ ਉਤਰੀ ਭਾਰਤ ਦੇ ਪਹਿਲੇ ਆਲਿਮ ਸਨ ਜਿਹੜੇ ਅਕਬਰ ਦੇ ਕਾਲ ਵਿਚ ਸਮੁੰਦਰੀ ਰਸਤੇ ਤੋਂ ਹੁੰਦੇ ਹੋਏ ਮੱਕਾ ਅਤੇ ਮਦੀਨਾ ਪੁੱਜੇ ਸਨ। ਉੱਥੇ ਜਾ ਕੇ ਇਨ੍ਹਾਂ ਨੇ ਇਲਮ-ਏ-ਹਦੀਸ ਭਾਵ ਹਦੀਸ ਦੀ ਸਿੱਖਿਆ ਹਾਸਲ ਕੀਤੀ। ਵਾਪਸ ਆ ਕੇ ਇਸ ਇਲਮ ਨੂੰ ਹਿੰਦੁਸਤਾਨ ਵਿਚ ਆਮ ਕਰਨ ਦੀ ਕੋਸ਼ਿਸ਼ ਕੀਤੀ। ਅਰਬ ਵਿਚ ਇਕ ਹਿੰਦੁਸਤਾਨੀ ਆਲਿਮ ਸ਼ੇਖ਼

---

57. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 259-267.
58. *ਉਹੀ*, ਪੰ. 339.

ਅਬਦੁਲਵਹਾਬ ਮੁੱਤਕੀ ਜੌਨਪੁਰੀ ਨਾਲ ਇਨ੍ਹਾਂ ਦਾ ਸਭ ਤੋਂ ਵੱਧ ਤਾਲਮੇਲ ਰਿਹਾ। ਉਨ੍ਹਾਂ ਤੋਂ ਪ੍ਰੇਰਨਾ ਲੈ ਕੇ ਇਨ੍ਹਾਂ ਨੇ ਹਿੰਦੁਸਤਾਨੀ ਜ਼ਰੂਰਤਾਂ ਅਨੁਸਾਰ ਇਲਮ ਹਾਸਲ ਕੀਤਾ ਅਤੇ ਭਾਰਤੀ ਸਮਾਜ ਵਿਚ ਇਲਮ-ਏ-ਹਦੀਸ ਦੀ ਕਮੀ ਨੂੰ ਪੂਰਾ ਕੀਤਾ।[59]

ਨਸਲੀ ਅਤੇ ਖ਼ਾਨਦਾਨੀ ਤੌਰ 'ਤੇ ਸ਼ੇਖ਼ ਅਬਦੁਲ ਹੱਕ ਦਾ ਸੰਬੰਧ ਬੁਖ਼ਾਰਾ ਨਾਲ ਰਿਹਾ ਸੀ। ਇਨ੍ਹਾਂ ਦੇ ਪੂਰਵਜ ਸੁਲਤਾਨ ਅਲਾਉੱਦੀਨ ਖ਼ਿਲਜੀ ਦੇ ਜ਼ਮਾਨੇ ਵਿਚ ਸਤਿਕਾਰਿਤ ਫ਼ੌਜੀ ਅਹੁਦਿਆਂ ਤੇ ਸਨ। ਇਨ੍ਹਾਂ ਦੇ ਦਾਦਾ ਸ਼ੇਖ਼ ਸਾਅਦੁੱਲਾਹ ਤਸੱਵੁਫ਼ ਤੋਂ ਗਹਿਰੀ ਦਿਲਚਸਪੀ ਰੱਖਦੇ ਸਨ। ਜਿਸ ਦਾ ਪ੍ਰਭਾਵ ਉਨ੍ਹਾਂ ਦੀ ਸੰਤਾਨ 'ਤੇ ਵੀ ਪਿਆ। ਇਨ੍ਹਾਂ ਦੇ ਚਾਚਾ ਸ਼ੇਖ਼ ਰੱਜ਼ਾਕ ਉਲੱਾਹ ਮੁਸ਼ਤਾਕੀ ਅਰਬੀ, ਫ਼ਾਰਸੀ ਸੰਸਕ੍ਰਿਤ ਅਤੇ ਹਿੰਦੀ ਦੇ ਮਸ਼ਹੂਰ ਸ਼ਾਇਰ ਅਤੇ ਵਿਦਵਾਨ ਸਨ। ਇਹ ਆਪਣਾ ਤਖ਼ੱਲੁਸ ਰਾਜਨ ਦਿੰਦੇ ਸਨ। ਇਨ੍ਹਾਂ ਨੇ ਇਸਲਾਮ ਤੋਂ ਇਲਾਵਾ ਦੂਜੇ ਧਰਮਾਂ ਦਾ ਵੀ ਡੂੰਘਾ ਅਧਿਐਨ ਕੀਤਾ ਹੋਇਆ ਸੀ। ਇਨ੍ਹਾਂ ਨੇ ਲੋਧੀ ਹਕੂਮਤ ਦੇ ਇਤਿਹਾਸ ਬਾਰੇ ਇਕ ਪੁਸਤਕ *ਵਾਕਿਆਤ-ਏ-ਮੁਸ਼ਤਾਕੀ* ਲਿਖੀ ਸੀ। ਸ਼ੇਖ਼ ਅਬਦੁਲਹੱਕ ਮੁਹਦਿਸ ਦੇ ਪਿਤਾ ਦਾ ਨਾਂ ਸ਼ੇਖ਼ ਸੈਫ਼ੁੱਦੀਨ ਸੀ। ਜਿਹੜੇ ਰਹੱਸਵਾਦ ਵਿਚ ਗਹਿਰੀ ਦਿਲਚਸਪੀ ਰੱਖਦੇ ਸਨ ਅਤੇ ਕਾਦਰੀ ਸਿਲਸਿਲੇ ਵਿਚ ਬੈਅਤ ਸਨ। ਇਹ ਸ਼ੇਖ਼ ਇਬਨ-ਏ-ਅਰਬੀ ਦੇ ਵਿਚਾਰਾਂ ਤੋਂ ਪ੍ਰਭਾਵਿਤ ਆਜ਼ਾਦ ਸੂਫ਼ੀਆਨਾ ਖ਼ਿਆਲਾਂ ਦੇ ਇਨਸਾਨ ਸਨ। ਕਾਦਰੀ ਸਿਲਸਿਲੇ ਵਿਚ ਸ਼ੇਖ਼ ਅਮਾਨ ਪਾਨੀਪਤੀ ਇਨ੍ਹਾਂ ਦੇ ਮੁਰਸ਼ਿਦ ਸਨ।[60] ਸੂਫ਼ੀਵਾਦ ਨਾਲ ਖ਼ਾਨਦਾਨੀ ਰਿਸ਼ਤਾ ਹੋਣ ਕਰਕੇ ਸ਼ੇਖ਼ ਅਬਦੁਲ ਹੱਕ ਵੀ ਤਸੱਵੁਫ਼ ਤੋਂ ਅਛੂਤੇ ਨਾ ਰਹਿ ਸਕੇ। ਸਿੱਟੇ ਵਜੋਂ ਇਹ ਕਾਦਰੀ ਸਿਲਸਿਲੇ ਵਿਚ ਸ਼ੇਖ਼ ਮੂਸਾ ਪਾਕ-ਸ਼ਹੀਦ ਮੁਲਤਾਨੀ ਦੇ ਮੁਰੀਦ ਬਣ ਗਏ। ਇਸ ਤੋਂ ਇਲਾਵਾ ਇਨ੍ਹਾਂ ਨੇ ਹਿੰਦੁਸਤਾਨ ਦੇ ਦੂਜੇ ਮਸ਼ਹੂਰ ਸੂਫ਼ੀਆਂ ਅਤੇ ਆਲਿਮਾਂ ਤੋਂ ਵੀ ਸਿੱਖਿਆ ਹਾਸਲ ਕੀਤੀ। 1587-88 ਈ. ਵਿਚ ਇਹ ਹਿੰਦੁਸਤਾਨ ਤੋਂ ਅਰਬ ਵੱਲ ਚਲੇ ਗਏ। ਉੱਥੇ ਮਦੀਨੇ ਅਤੇ ਮੱਕੇ ਦੇ ਮਸ਼ਹੂਰ ਵਿਦਵਾਨਾਂ ਦੇ ਸੰਪਰਕ ਵਿਚ ਰਹੇ। ਮਦੀਨੇ ਤੋਂ ਇਨ੍ਹਾਂ ਦਾ ਵਿਚਾਰ ਬਗ਼ਦਾਦ ਵੱਲ ਜਾਣ ਦਾ ਸੀ। ਪਰ ਇਨ੍ਹਾਂ ਦੇ ਸ਼ੇਖ਼ ਨੇ ਇਨ੍ਹਾਂ ਨੂੰ ਸਿੱਧੇ ਹਿੰਦੁਸਤਾਨ ਵੱਲ ਜਾਣ ਲਈ ਕਿਹਾ। ਇਹ ਹਦੀਸਾਂ ਵਿਚ ਮਾਹਰ ਹੋ ਕੇ ਹਿੰਦੁਸਤਾਨ ਪਰਤੇ ਤਾਂ ਹੀ ਇਨ੍ਹਾਂ ਦਾ 'ਲਕਬ' 'ਮੁਹੱਦਿਸ' ਪਿਆ। ਅਕਬਰ ਦੇ ਦਰਬਾਰੀ ਵਿਦਵਾਨ ਫੇਜ਼ੀ ਅਤੇ ਅਬੁਲਫ਼ਜ਼ਲ ਵੀ ਇਨ੍ਹਾਂ ਦੀ ਵਿਦਵਤਾ ਦੀ ਈਨ ਮੰਨਦੇ ਸਨ।[61]

ਸ਼ੇਖ਼ ਅਹਿਮਦ ਸਰਹਿੰਦੀ ਇਨ੍ਹਾਂ ਦੇ ਪੀਰ ਭਰਾ ਸਨ ਕਿਉਂਕਿ ਦੋਵੇਂ ਖ਼ਵਾਜਾ ਬਾਕੀ ਬਿਲੱਾਹ ਦੇ ਮੁਰੀਦ ਸਨ, ਪਰ ਫਿਰ ਵੀ ਬਹੁਤ ਸਾਰੇ ਮਸਲਿਆਂ ਵਿਚ ਇਨ੍ਹਾਂ ਦੇ ਸ਼ੇਖ਼ ਅਹਿਮਦ ਸਰਹਿੰਦੀ ਨਾਲ ਮਤਭੇਦ ਸਨ। ਇਸ ਸੰਬੰਧ ਵਿਚ ਇਨ੍ਹਾਂ ਨੇ ਇਕ ਆਲੋਚਨਾਤਮਕ ਰਸਾਲਾ ਵੀ ਲਿਖਿਆ ਸੀ। ਹਕੀਕਤ ਵਿਚ ਇਨ੍ਹਾਂ 'ਤੇ ਨਕਸ਼ਬੰਦੀ ਸਿਲਸਿਲੇ ਦੇ ਮੁਕਾਬਲੇ ਕਾਦਰੀ ਸਿਲਸਿਲੇ ਦਾ ਵਧੇਰੇ ਪ੍ਰਭਾਵ ਸੀ। ਆਪਣੇ ਕਾਦਰੀ ਮੁਰਸ਼ਿਦ ਸ਼ੇਖ਼ ਮੂਸਾ ਗ਼ੀਲਾਨੀ ਦੇ ਰਾਹੀਂ ਇਨ੍ਹਾਂ ਦੇ ਪੰਜਾਬ ਦੇ ਕਾਦਰੀ ਸੂਫ਼ੀਆਂ ਨਾਲ ਵੀ

---

59. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 343.
60. *ਉਹੀ*, ਪੰ. 345.
61. ਵਿਵਰਨ ਲਈ ਵੇਖੋ- ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 352-360.

ਡੂੰਘੇ ਸੰਬੰਧ ਸਨ। ਅਖ਼ੀਰਲੀ ਉਮਰ ਵਿਚ ਪੰਜਾਬ ਦੇ ਸ਼ਾਹ ਅਬੂਲਮੁਆਲੀ ਕਾਦਰੀ ਇਨ੍ਹਾਂ ਦੇ ਰੂਹਾਨੀ ਪੇਸ਼ਵਾ (ਗੁਰੂ) ਸਨ। 29 ਜੂਨ, 1642 ਈ. ਵਿਚ ਇਸ ਲੇਖਕ ਅਤੇ ਮੁਹੱਦਿਸ ਦਰਵੇਸ਼ ਨੇ ਅਕਾਲ ਚਲਾਣਾ ਕੀਤਾ।[62] ਇਨ੍ਹਾਂ ਦੀ ਸਾਰੀ ਉਮਰ ਪੜ੍ਹਨ, ਪੜ੍ਹਾਉਣ ਅਤੇ ਕਿਤਾਬਾਂ ਲਿਖਣ ਵਿਚ ਗੁਜ਼ਰੀ। ਇਨ੍ਹਾਂ ਨੇ ਹਿੰਦੁਸਤਾਨ ਵਿਚ ਹਦੀਸ ਦੀ ਸਿੱਖਿਆ ਨੂੰ ਆਮ ਕੀਤਾ, ਫ਼ਾਰਸੀ ਵਿਚ ਬਹੁਤ ਸਾਰੀਆਂ ਕਿਤਾਬਾਂ ਦੇ ਅਨੁਵਾਦ ਕੀਤੇ ਅਤੇ ਨਵੀਆਂ ਪੁਸਤਕਾਂ ਵੀ ਲਿਖੀਆਂ। ਤਸੱਵੁਫ਼ ਅਤੇ ਹਦੀਸਾਂ ਦੇ ਇਲਾਵਾ ਇਨ੍ਹਾਂ ਨੇ ਪੈਗ਼ੰਬਰ (ਸ.) ਦੀ ਸੀਰਤ ਭਾਵ ਜੀਵਨੀ ਨਾਲ ਸੰਬੰਧਿਤ ਪੁਸਤਕਾਂ ਵੀ ਲਿਖੀਆਂ ਸਨ। ਸੀਰਤ ਬਾਰੇ ਇਨ੍ਹਾਂ ਦੀ ਮਸ਼ਹੂਰ ਪੁਸਤਕ *ਮਦਾਰਿਜੁੱਨਬੁੱਵਤ* ਹੈ। ਜਿਸ ਦਾ ਉਰਦੂ ਅਨੁਵਾਦ *ਮਿਨਹਾਜੁੱਨਬੁੱਵਤ* ਹੈ। ਇਨ੍ਹਾਂ ਨੇ ਮਦੀਨਾ ਦੇ ਇਤਿਹਾਸ ਬਾਰੇ *ਜਜ਼ਬੁਲਕੁਲੂਬ-ਫ਼ੀ-ਦਿਆਰਉਲਮਹਬੂਬ* ਨਾਂ ਦੀ ਪੁਸਤਕ ਲਿਖੀ। ਇਸ ਤੋਂ ਇਲਾਵਾ ਇਨ੍ਹਾਂ ਨੇ ਕਾਦਰੀ ਸਿਲਸਿਲੇ ਨਾਲ ਸੰਬੰਧਿਤ ਪੁਸਤਕਾਂ- *ਗੁਨਯਤੁੱਤਤਾਲਬੀਨ* ਅਤੇ *ਫ਼ੁਤੂਹੁਲਗ਼ੈਬ* ਦਾ ਵੀ ਅਨੁਵਾਦ ਅਤੇ ਵਿਆਖਿਆ ਕੀਤੀ। ਦਾਰਾ ਸ਼ਿਕੋਹ ਦੀ ਫ਼ਰਮਾਇਸ਼ ਤੇ ਇਨ੍ਹਾਂ ਨੇ ਅਬਦੁਲ ਕਾਦਿਰ ਜੀਲਾਨੀ ਦੀ ਜੀਵਨੀ *ਬਹਜਤ-ਉਲ-ਅਸਰਾਰ* ਦਾ ਖੁਲਾਸਾ *ਜ਼ੁਬਦਤ-ਉਲ-ਆਸਾਰ* ਨਾਂ ਦੀ ਪੁਸਤਕ ਵਿਚ ਕੀਤਾ। ਰਾਜਨੀਤਿਕ ਇਤਿਹਾਸ ਬਾਰੇ ਇਨ੍ਹਾਂ ਦੀ ਮਸ਼ਹੂਰ ਪੁਸਤਕ *ਤਾਰੀਖ਼-ਏ-ਹੱਕੀ* ਹੈ ਜਿਸ ਵਿਚ ਮੁਹੰਮਦ ਗ਼ੌਰੀ ਤੋਂ ਲੈ ਕੇ ਅਕਬਰ ਦੀ ਤਖ਼ਤ ਨਸ਼ੀਨੀ (coronation) ਤੱਕ ਦੇ ਹਾਲਾਤ ਮਿਲਦੇ ਹਨ। ਲੇਖਨ ਤੋਂ ਇਲਾਵਾ ਇਨ੍ਹਾਂ ਨੂੰ ਸ਼ਾਇਰੀ ਨਾਲ ਵੀ ਗਹਿਰੀ ਦਿਲਚਸਪੀ ਸੀ। ਸ਼ਾਇਰੀ ਵਿਚ ਇਹ ਆਪਣਾ ਤਖ਼ੱਲੁਸ 'ਹੱਕੀ' ਲਿਖਦੇ ਸਨ।[63] ਸੂਫ਼ੀ ਇਤਿਹਾਸ ਬਾਰੇ ਇਨ੍ਹਾਂ ਦੀ ਸਭ ਤੋਂ ਮਹੱਤਵਪੂਰਨ ਪੁਸਤਕ *ਅਖ਼ਬਾਰ-ਉਲ-ਅਖ਼ਿਆਰ* ਹੈ। ਇਸ ਵਿਚ ਹਿੰਦੁਸਤਾਨੀ ਸੂਫ਼ੀ ਅਤੇ ਦਰਵੇਸ਼ਾਂ ਦੇ ਹਾਲਾਤ ਇਤਿਹਾਸਿਕ ਕ੍ਰਮ ਅਨੁਸਾਰ ਲਿਖੇ ਗਏ ਹਨ। ਇਸ ਵਿਚ ਸਭ ਤੋਂ ਪਹਿਲਾਂ ਸ਼ੇਖ਼ ਅਬਦੁਲ ਕਾਦਿਰ ਜੀਲਾਨੀ ਬਾਰੇ ਲਿਖਿਆ ਗਿਆ ਹੈ। ਉਸ ਤੋਂ ਬਾਅਦ ਸੂਫ਼ੀਆਂ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ। ਪਹਿਲੀ ਸ਼੍ਰੇਣੀ ਵਿਚ ਖਵਾਜਾ ਮੁਇਨੁੱਦੀਨ ਚਿਸ਼ਤੀ ਉਨ੍ਹਾਂ ਦੇ ਮੁਰੀਦ ਅਤੇ ਸਮਕਾਲੀ ਦਰਵੇਸ਼ਾਂ ਦਾ ਵਰਨਣ ਹੈ। ਦੂਜੀ ਸ਼੍ਰੇਣੀ ਵਿਚ ਬਾਬਾ ਫ਼ਰੀਦ ਉਨ੍ਹਾਂ ਦੇ ਮੁਰੀਦ ਅਤੇ ਸਮਕਾਲੀ ਸੂਫ਼ੀਆਂ ਦਾ ਜ਼ਿਕਰ ਮਿਲਦਾ ਹੈ। ਤੀਜੀ ਸ਼੍ਰੇਣੀ ਵਿਚ ਹਜ਼ਰਤ ਚਿਰਾਗ਼ ਦੇਹਲਵੀ ਤੋਂ ਲੈ ਕੇ ਉਨ੍ਹਾਂ ਦੇ ਆਪਣੇ ਜ਼ਮਾਨੇ ਦੇ ਸੂਫ਼ੀਆਂ ਦੇ ਹਾਲਾਤ ਮਿਲਦੇ ਹਨ। ਅਖ਼ੀਰ ਵਿਚ ਇਨ੍ਹਾਂ ਨੇ ਆਪਣੇ ਪੂਰਵਜਾਂ ਦਾ ਵੇਰਵਾ ਦਿੱਤਾ ਹੈ ਅਤੇ 1587 ਈ. ਤੱਕ ਦੇ ਆਪਣੇ ਕੁਝ ਹਾਲਾਤ ਲਿਖੇ ਹਨ। ਸ਼ੇਖ਼ ਅਬਦੁਲ ਹੱਕ ਦੇਹਲਵੀ ਤੋਂ ਮਗਰੋਂ ਉਨ੍ਹਾਂ ਦੀ ਔਲਾਦ ਨੇ ਵੀ ਆਪਣੇ ਬਾਪ ਦਾ ਕਾਰਜ ਜਾਰੀ ਰੱਖਿਆ। ਉਨ੍ਹਾਂ ਦੇ ਬੇਟੇ ਨੂਰ-ਉਲ-ਹੱਕ ਨੇ ਹਦੀਸ ਦੀ ਕਿਤਾਬ ਸਹੀ ਬੁਖ਼ਾਰੀ ਦੀ 'ਸ਼ਰਹ' ਭਾਵ ਵਿਆਖਿਆ ਛੇ ਜਿਲਦਾਂ ਵਿਚ ਲਿਖੀ।[64]

ਸੂਫ਼ੀਆਂ ਦੇ ਇਨ੍ਹਾਂ ਚਾਰ ਸੰਪ੍ਰਦਾਵਾਂ ਸੁਹਰਵਰਦੀ, ਚਿਸ਼ਤੀ, ਕਾਦਰੀ ਅਤੇ ਨਕਸ਼ਬੰਦੀ ਤੋਂ ਇਲਾਵਾ ਕੁਝ ਹੋਰ ਸਿਲਸਿਲੇ ਵੀ ਰਹੇ ਹਨ, ਜਿਹੜੇ ਮੱਧ ਕਾਲ ਵਿਚ ਭਾਰਤ

---

62. *ਉਹੀ*, ਪੰ. 379-382.

63. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 383-386.

64. ਸ਼ੇਖ਼ ਮੁਹੰਮਦ ਇਕਰਾਮ, *ਉਹੀ*, ਪੰ. 384-388.

ਨੂੰ ਪ੍ਰਭਾਵਿਤ ਕਰ ਰਹੇ ਸਨ। ਅਧਿਆਇ ਦੇ ਵਿਸਥਾਰ ਨੂੰ ਵੇਖਦਿਆਂ ਇਨ੍ਹਾਂ ਸਭ ਦਾ ਵਿਵਰਨ ਦੇਣਾ ਉਚਿਤ ਨਹੀਂ ਜਾਪਦਾ, ਪਰ ਇਨ੍ਹਾਂ ਵਿਚੋਂ ਤਿੰਨ ਅਤਿ ਮਹੱਤਵਪੂਰਨ ਸਿਲਸਿਲਿਆਂ- ਸੱਤਾਰੀ, ਫ਼ਿਰਦੋਸੀ ਅਤੇ ਕੁਬਰੀਆਈ ਦਾ ਜ਼ਿਕਰ ਨਾ ਕਰਨਾ ਸੂਫ਼ੀ ਇਤਿਹਾਸ ਨਾਲ ਬੇਇਨਸਾਫ਼ੀ ਹੋਵੇਗੀ।

## ਸੱਤਾਰੀ ਸਿਲਸਿਲੇ ਦਾ ਪ੍ਰਭਾਵ

ਇਸ ਸਿਲਸਿਲੇ ਦਾ ਪ੍ਰਭਾਵ ਭਾਰਤ ਦੇ ਮੁਕਾਬਲੇ ਇੰਡੋਨੇਸ਼ੀਆ ਉੱਤੇ ਵਧੇਰੇ ਕਰਕੇ ਵੇਖਣ ਨੂੰ ਮਿਲਿਆ। ਜਿੱਥੇ ਇਸ ਦੇ ਸਭ ਤੋਂ ਵੱਡੇ ਦਰਵੇਸ਼ ਮੁਹੰਮਦ ਗੋਸ਼ੀ (1633 ਈ.) ਸਨ ਪਰ ਹਿੰਦੁਸਤਾਨ ਵਿਚ ਵੀ ਇਸ ਦਾ ਪ੍ਰਚਾਰ ਘੱਟ ਨਹੀਂ ਸੀ। ਇਸ ਸਿਲਸਿਲੇ ਦੇ ਸੂਫ਼ੀਆਂ ਵਿਚ ਇਕ ਅਨੋਖੀ ਗੱਲ ਇਹ ਸੀ ਕਿ ਇਹ ਆਪਣੀ ਰੂਹਾਨੀ ਤਰੱਕੀ ਵਾਸਤੇ ਇਸਲਾਮ ਤੋਂ ਇਲਾਵਾ ਦੂਜੀਆਂ ਵਿਚਾਰਧਾਰਾਵਾਂ ਦੇ ਸਮਰੂਪ ਅਤੇ ਇਕ ਈਸ਼ਵਰਵਾਦੀ ਸਿਧਾਂਤਾਂ ਨੂੰ ਮੰਨਣਾ ਉਚਿਤ ਸਮਝਦੇ ਸਨ। ਇਹ ਸਿਲਸਿਲਾ ਅਸਲ ਵਿਚ ਬਿਸਤਾਮੀ ਸਿਲਸਿਲੇ ਦੀ ਭਾਰਤੀ ਸ਼ਾਖਾ ਹੈ ਜਿਹੜਾ ਬਾਯਜ਼ੀਦ ਬਿਸਤਾਮੀ ਦੀ ਅਧਿਆਤਮਿਕ ਸਾਧਨਾ ਉੱਤੇ ਆਧਾਰਿਤ ਹੈ। ਪੱਛਮੀ ਏਸ਼ੀਆ ਅਤੇ ਅਫ਼ਰੀਕਾ ਵਿਚ ਇਸ ਨੂੰ ਬਿਸਤਾਮੀ ਸਿਲਸਿਲਾ ਹੀ ਕਿਹਾ ਜਾਂਦਾ ਹੈ। ਭਾਰਤ ਵਿਚ ਇਸ ਨੂੰ ਸੱਤਾਰੀ ਸਿਲਸਿਲਾ ਇਸ ਲਈ ਕਿਹਾ ਜਾਂਦਾ ਹੈ ਕਿ ਇੱਥੇ ਇਸ ਦਾ ਪ੍ਰਚਾਰ ਸ਼ਾਹ ਅਬਦੁੱਲਾਹ ਸੱਤਾਰ ਨੇ ਕੀਤਾ ਸੀ। ਠੀਕ ਇਸੇ ਤਰ੍ਹਾਂ ਜਿਵੇਂ ਟ੍ਰਾਂਸ ਔਕਸਿਆਨਾ ਵਿਚ ਇਸ ਨੂੰ ਅਬੂਯਜ਼ੀਦ ਅਲਇਸ਼ਕੀ ਦੇ ਨਾਂ ਨਾਲ ਇਸ਼ਕੀਆ ਸਿਲਸਿਲਾ ਕਿਹਾ ਜਾਂਦਾ ਹੈ।[65]

ਸ਼ਾਹ ਅਬਦੁੱਲਾਹ ਸੱਤਾਰੀ ਮੁਹੰਮਦ ਆਰਿਫ਼ ਦੇ ਮੁਰੀਦ ਸਨ ਅਤੇ ਬੁਖ਼ਾਰਾ ਦੇ ਰਹਿਣ ਵਾਲੇ ਸਨ। ਬੁਖ਼ਾਰਾ ਵਿਚ ਹੀ ਇਹ ਮੁਹੰਮਦ ਆਰਿਫ਼ ਰਾਹੀਂ ਬਿਸਤਾਮੀ ਇਸ਼ਕੀਆ ਸਿਲਸਿਲੇ ਨਾਲ ਜੁੜੇ ਸਨ। ਮਗਰੋਂ ਨੀਸ਼ਾਪੁਰ, ਇਰਾਕ ਅਤੇ ਆਜ਼ਰਬਾਈਜਾਨ ਵਿਚ ਜਾ ਕੇ ਸੂਫ਼ੀਵਾਦ ਦਾ ਡੂੰਘਾ ਗਿਆਨ ਪ੍ਰਾਪਤ ਕੀਤਾ। ਇਨ੍ਹਾਂ ਸਥਾਨਾਂ ਦੀ ਸੈਰ ਕਰਦਿਆਂ 15ਵੀਂ ਸਦੀ ਵਿਚ ਹਿੰਦੁਸਤਾਨ ਆਏ। ਹਿੰਦੁਸਤਾਨ ਵਿਚ ਇਸ ਸਿਲਸਿਲੇ ਦਾ ਵਧੇਰੇ ਪ੍ਰਭਾਵ ਉੱਤਰ ਪ੍ਰਦੇਸ਼, ਰਾਜਸਥਾਨ, ਗੁਜਰਾਤ, ਬੰਗਾਲ ਅਤੇ ਮੱਧ-ਪ੍ਰਦੇਸ਼ ਵਿਚ ਪਿਆ। ਇਸ ਦੇ ਮੁੱਖ ਕੇਂਦਰ ਮਾਂਡੂ ਅਤੇ ਗਵਾਲੀਅਰ ਸਨ। ਉੱਤਰ ਪ੍ਰਦੇਸ਼ ਵਿਚ ਇਸ ਦੇ ਪ੍ਰਮੁੱਖ ਸੂਫ਼ੀ ਸ਼ਾਹ ਅਬਦੁੱਲਾਹ ਸੱਤਾਰ ਦੇ ਇਕ ਮੁਰੀਦ ਅਤੇ ਖ਼ਲੀਫ਼ਾ ਸ਼ੇਖ਼ ਹਾਫ਼ਿਜ਼ ਜੌਨਪੁਰੀ ਸਨ। ਮਗਰੋਂ ਜੌਨਪੁਰੀ ਦੇ ਖ਼ਲੀਫ਼ਾ ਸ਼ੇਖ਼ ਬੁਦੱਨ ਉੱਤਰ ਪ੍ਰਦੇਸ਼ ਵਿਚ ਸੱਤਾਰੀ ਸਿਲਸਿਲੇ ਦੇ ਪੀਰ ਵਜੋਂ ਲੋਕਾਂ ਨੂੰ ਰੂਹਾਨੀਅਤ ਵੱਲ ਪ੍ਰੇਰਿਤ ਕਰਦੇ ਰਹੇ। ਇਹ ਆਪਣੇ ਜੀਵਨ ਦੇ ਅਖ਼ੀਰਲੇ ਦਿਨਾਂ ਵਿਚ ਹਰਿਆਣਾ ਆ ਕੇ ਪਾਣੀਪਤ ਵਿਖੇ ਵੱਸ ਗਏ ਸਨ। ਇਨ੍ਹਾਂ ਦੇ ਮੁਰੀਦਾਂ ਵਿਚ ਸ਼ੇਖ਼ ਬਹਾਉੱਦੀਨ ਅਤੇ ਸ਼ੇਖ਼ ਵਲੀ ਸੱਤਾਰੀ ਮਸ਼ਹੂਰ ਦਰਵੇਸ਼ ਹੋਏ ਸਨ।[66]

ਸ਼ਾਹ ਅਬਦੁੱਲਾਹ ਸੱਤਾਰ ਦੇ ਇਕ ਹੋਰ ਸ਼ਰਧਾਲੂ ਹਾਜੀ ਜ਼ਹੂਰ ਬਾਬਾ ਨੇ ਇਸ ਸਿਲਸਿਲੇ ਨੂੰ ਬੰਗਾਲ ਦੇ ਲੋਕਾਂ ਵਿਚ ਆਮ ਕਰਨ ਦੀ ਕੋਸ਼ਿਸ਼ ਕੀਤੀ। ਦਰਵੇਸ਼ ਅਬਦੁੱਲਾਹ ਸੱਤਾਰ ਦੇ ਇਨ੍ਹਾਂ ਮੁਰੀਦਾਂ ਵਾਂਗ ਹੀ ਦੂਜੇ ਮੁਰੀਦ ਵੱਖ-ਵੱਖ ਥਾਵਾਂ ਤੇ ਸਿਲਸਿਲੇ ਦਾ ਨੂਰ

---

65. I.H. Faruqee, *Ibid.*, P 24-25; ਡਾ. ਨਰੇਸ਼, ਉਹੀ, ਪੰ. 65.

66. ਡਾ. ਨਰੇਸ਼, *ਉਹੀ*, ਪੰ. 66.

ਫੈਲਾਉਂਦੇ ਰਹੇ। ਸਿੱਟੇ ਵੱਜੋਂ ਸੋਲ੍ਹਵੀਂ ਸਦੀ ਦੇ ਦੂਜੇ ਅੱਧ ਤੱਕ ਇਸ ਸਿਲਸਿਲੇ ਨੇ ਭਾਰਤ ਦੇ ਦੂਜੇ ਸਿਲਸਿਲਿਆਂ ਵਿਚ ਆਪਣਾ ਅਹਿਮ ਸਥਾਨ ਬਣਾ ਲਿਆ ਸੀ। ਇਸ ਸਮੇਂ ਇਸ ਦੇ ਦੋ ਦਰਵੇਸ਼ ਸ਼ੇਖ਼ ਫੂਲ ਅਤੇ ਸ਼ੇਖ਼ ਮੁਹੰਮਦ ਗ਼ੌਸ ਲੋਕਾਂ ਵਿਚ ਬਹੁਤ ਮਸ਼ਹੂਰ ਸਨ। ਸ਼ੇਖ਼ ਗ਼ੌਸ ਦੇ ਪੁੱਤਰ ਸ਼ੇਖ਼ ਬੁੱਧ ਵੀ ਬਹੁਤ ਵੱਡੇ ਸੱਤਾਰੀ ਦਰਵੇਸ਼ ਸਾਬਤ ਹੋਏ। ਇਨ੍ਹਾਂ ਨੇ ਆਪਣੀ ਖ਼ਾਨਗਾਹ ਗਵਾਲੀਅਰ ਵਿਖੇ ਆਪਣੇ ਪਿਤਾ ਦੀ ਦਰਗਾਹ ਦੇ ਨੇੜੇ ਬਣਾਈ। ਜਿਹੜੀ ਅੱਜ ਵੀ ਲੋਕਾਂ ਦੀ ਖਿੱਚ ਦਾ ਕੇਂਦਰ ਹੈ। ਸ਼ੇਖ਼ ਬੁੱਧ ਆਪਣੀ ਜਵਾਨੀ ਵਿਚ ਅਕਬਰ ਅਤੇ ਜਹਾਂਗੀਰ ਦੀਆਂ ਸੈਨਾਵਾਂ ਵਿਚ ਇਕ ਸੈਨਿਕ ਦੇ ਤੌਰ 'ਤੇ ਕੰਮ ਕਰ ਚੁੱਕੇ ਸਨ। ਇਨ੍ਹਾਂ ਦੇ ਭਰਾ ਸ਼ੇਖ਼ ਨੂਰੁੱਦੀਨ ਅਤੇ ਚਾਚਾ ਸ਼ੇਖ਼ ਓਵੈਸ਼ ਕ੍ਰਮਵਾਰ ਆਗਰਾ ਅਤੇ ਅਹਿਮਦਾਬਾਦ ਵਿਚ ਸਿਲਸਿਲੇ ਦੀ ਸੇਵਾ ਕਰਦੇ ਰਹੇ ਸਨ।[67]

ਇਸ ਸਿਲਸਿਲੇ ਦੇ ਮੁੱਖ ਆਗੂ ਅਬਦੁੱਲਾਹ ਸੱਤਾਰ ਸਾਧਨਾ ਦੇ ਨਾਲ-ਨਾਲ ਸਾਹਿਤ ਸਿਰਜਣ ਵਿਚ ਵੀ ਦਿਲਚਸਪੀ ਰੱਖਦੇ ਸਨ। ਇਨ੍ਹਾਂ ਦੀ ਪੁਸਤਕ *ਲਤਾਇਫ਼-ਏ-ਗ਼ੈਬੀਆ* ਇਸ ਸਿਲਸਿਲੇ ਦੇ ਦਰਵੇਸ਼ਾਂ ਵਾਸਤੇ ਇਕ 'ਗ਼ਾਈਡ ਬੁੱਕ' ਸੀ। ਇਸ ਦੇ ਵਿਚ ਸਿਲਸਿਲੇ ਦੇ ਸਿਧਾਂਤ ਅਤੇ ਸਿੱਖਿਆਵਾਂ ਦਰਜ ਹਨ। ਇਸ ਅਨੁਸਾਰ ਸਾਧਕਾਂ ਦੇ ਤਿੰਨ ਦਰਜੇ ਦੱਸੇ ਗਏ ਹਨ। ਇਨ੍ਹਾਂ ਦਰਜਿਆਂ ਦੇ ਨਾ ਅਖਿਆਰ, ਅਹਿਰਾਰ ਅਤੇ ਸੱਤਾਰ ਹਨ। ਅਖਿਆਰ ਦੀ ਸ਼੍ਰੇਣੀ ਵਿਚ ਉਹ ਸਾਧਕ ਆਉਂਦੇ ਹਨ ਜਿਹੜੇ ਕੇਵਲ ਅਧਿਆਤਮਿਕ ਦਿਲਚਸਪੀ ਰੱਖਦੇ ਹਨ। ਅਹਿਰਾਰ ਉਹ ਲੋਕ ਹਨ ਜਿਨ੍ਹਾਂ ਦੀ ਆਤਮਾ ਬਿਲਕੁਲ ਪਵਿੱਤਰ ਹੈ। ਸੱਤਾਰ ਉਨ੍ਹਾਂ ਦਰਵੇਸ਼ਾਂ ਨੂੰ ਕਿਹਾ ਗਿਆ ਹੈ ਜਿਹੜੇ ਆਪਣੀ ਪੂਰੀ ਆਤਮਿਕ ਸ਼ਕਤੀ ਨਾਲ ਪਰਮਾਤਮਾ ਵੱਲ ਵੱਧਦੇ ਹਨ।[68]

## ਫ਼ਿਰਦੌਸੀ ਸਿਲਸਿਲੇ ਦਾ ਪ੍ਰਭਾਵ

ਭਾਰਤ ਵਿਚ ਇਸ ਸਿਲਸਿਲੇ ਦਾ ਸੰਸਥਾਪਕ ਖ਼ਵਾਜਾ ਬਦਰੁੱਦੀਨ ਸਮਰਕੰਦੀ ਨੂੰ ਮੰਨਿਆ ਜਾਂਦਾ ਹੈ। ਜਿਹੜੇ ਇਸ ਸਿਲਸਿਲੇ ਦੇ ਮੋਢੀ ਸ਼ੇਖ਼ ਸੈਫ਼ੁੱਦੀਨ ਬਖ਼ਾਰਜੀ (ਰ.) (ਮਿ. 1260 ਈ.) ਦੇ ਮੁਰੀਦ ਸਨ। ਬੱਖਾਰਜੀ ਖ਼ੁਦ ਕੁਬਰਵੀ ਸਿਲਸਿਲੇ ਦੇ ਮੋਢੀ ਸ਼ੇਖ਼ ਨਜ਼ਮੁੱਦੀਨ ਕੁਬਰਵੀ ਦੇ ਸ਼ਿਸ਼ ਸਨ। ਜਿਸ ਦਾ ਸੰਬੰਧ ਅੱਗੋਂ ਜਾ ਕੇ ਸੁਹਰਵਰਦੀ ਸਿਲਸਿਲੇ ਤੋਂ ਮਿਲ ਜਾਂਦਾ ਹੈ। ਇਸ ਕਰਕੇ ਫ਼ਿਰਦੋਸੀ ਸਿਲਸਿਲੇ ਨੂੰ ਸੁਹਰਵਰਦੀ ਸਿਲਸਿਲੇ ਦੀ ਹੀ ਇਕ ਸ਼ਾਖਾ ਕਿਹਾ ਜਾ ਸਕਦਾ ਹੈ। ਸ਼ੇਖ਼ ਨਜ਼ਮੁੱਦੀਨ ਨਾਲ ਮੁਲਾਕਾਤ ਤੋਂ ਪਹਿਲਾਂ ਬਖ਼ਾਰਜੀ ਸੂਫ਼ੀਵਾਦ ਦੇ ਮੁਖ਼ਾਲਿਫ਼ ਅਤੇ ਬਹੁਤ ਵੱਡੇ ਧਰਮ ਸ਼ਾਸਤਰੀ ਸਨ। ਸ਼ੇਖ਼ ਨਿਜਮੁੱਦੀਨ ਨੇ ਇਨ੍ਹਾਂ ਨੂੰ ਰੂਹਾਨੀ ਮਿਸ਼ਨ ਲਈ ਬੁਖ਼ਾਰਾ ਵੱਲ ਭੇਜਿਆ ਸੀ ਜਿੱਥੇ ਵੱਡੀ ਗਿਣਤੀ ਵਿਚ ਲੋਕ ਇਨ੍ਹਾਂ ਦੇ ਮੁਰੀਦ ਬਣੇ। ਬੱਖ਼ਾਰਜੀ ਦੀ ਮਿਹਨਤ ਨਾਲ ਵੱਡੀ ਸੰਖਿਆ ਵਿਚ ਮੰਗੋਲ ਵੀ ਇਸਲਾਮੀ ਵਿਚਾਰਧਾਰਾ ਵੱਲ ਰੁਚਿਤ ਹੋਏ। ਜਿਨ੍ਹਾਂ ਵਿਚ ਚੰਗੇਜ਼ ਖ਼ਾਨ ਦਾ ਪੋਤਰਾ ਖ਼ੁਦਾਬੰਦਾ ਵੀ ਸ਼ਾਮਲ ਸੀ ਜਿਸ ਦਾ ਪੁਰਾਣਾ ਨਾਂ ਖੁਰਬੰਦਾ ਸੀ।

ਬੱਖ਼ਾਰਜੀ ਦੇ ਸ਼ਿਸ਼ ਬਦਰੁੱਦੀਨ ਸਮਰਕੰਦੀ ਨੇ ਦਿੱਲੀ ਵਿਚ ਉਸ ਵੇਲੇ ਫ਼ਿਰਦੋਸੀ ਸਿਲਸਿਲੇ ਦਾ ਪ੍ਰਚਾਰ ਸ਼ੁਰੂ ਕੀਤਾ ਜਦੋਂ ਚਿਸ਼ਤੀ ਸਿਲਸਿਲੇ ਦੇ ਖ਼ਵਾਜਾ ਕੁਤਬੁੱਦੀਨ

---

67. ਡਾ. ਨਰੇਸ਼, *ਉਹੀ*, ਪੰ. 67.

68. *ਉਹੀ*, ਪੰ. 66.

ਬਖ਼ਤਿਆਰ ਕਾਕੀ ਦਾ ਰੂਹਾਨੀ ਪ੍ਰਭਾਵ ਚਰਮ ਸੀਮਾ 'ਤੇ ਸੀ। ਚਿਸ਼ਤੀ ਦਰਵੇਸ਼ਾਂ ਨਾਲ ਇਨ੍ਹਾਂ ਦੇ ਪ੍ਰੇਮਪੂਰਨ ਸੰਬੰਧ ਰਹੇ ਅਤੇ ਵੱਡੀ ਸੰਖਿਆ ਵਿਚ ਲੋਕਾਂ ਨੇ ਇਨ੍ਹਾਂ ਤੋਂ ਰੂਹਾਨੀ ਫ਼ਾਇਦਾ ਉਠਾਇਆ।[69]

ਬਦਰੁੱਦੀਨ ਦੇ ਮਗਰੋਂ ਸਿਲਸਿਲੇ ਦਾ ਰੂਹਾਨੀ ਕਾਰਜ ਉਨ੍ਹਾਂ ਦੇ ਉੱਤਰਾਧਿਕਾਰੀ ਸ਼ੇਖ਼ ਇਮਾਦ ਫ਼ਿਰਦੋਸੀ ਅਤੇ ਫ਼ਿਰਦੋਸੀ ਦੇ ਪੁੱਤਰ ਖ਼ਵਾਜਾ ਰੁਕਨੁੱਦੀਨ ਅਤੇ ਖ਼ਵਾਜਾ ਨਜੀਬੁੱਦੀਨ ਨੇ ਸੰਭਾਲਿਆ ਪਰ ਇਨ੍ਹਾਂ ਦੇ ਕਾਲ ਵਿਚ ਸਿਲਸਿਲੇ ਵੱਲ ਲੋਕਾਂ ਦਾ ਝੁਕਾਉ ਘੱਟ ਹੋ ਗਿਆ ਸੀ। ਜਿਸ ਦਾ ਇਕ ਕਾਰਨ ਇਹ ਸੀ ਕਿ ਉਨ੍ਹਾਂ ਦੇ ਚਿਸ਼ਤੀ ਸੂਫ਼ੀਆਂ ਨਾਲ ਸੰਬੰਧ ਚੰਗੇ ਨਹੀਂ ਰਹੇ ਸਨ। ਉਨ੍ਹਾਂ ਨੇ ਨਿਜ਼ਾਮੁੱਦੀਨ ਔਲੀਆ ਦੀ ਆਲੋਚਨਾ ਕਰਨੀ ਸ਼ੁਰੂ ਕਰ ਦਿੱਤੀ ਸੀ। ਜਿਸ ਦਾ ਸਿਲਸਿਲੇ ਦੇ ਪ੍ਰਚਾਰ ਉੱਤੇ ਮਾੜਾ ਪ੍ਰਭਾਵ ਪਿਆ ਪਰ ਇਨ੍ਹਾਂ ਦਿਨਾਂ ਵਿਚ ਹੀ ਸ਼ੇਖ਼ ਨਜ਼ੀਬੁੱਦੀਨ ਦੇ ਇਕ ਖ਼ਲੀਫ਼ਾ ਸ਼ੇਖ਼ ਸਰਫ਼ੁੱਦੀਨ ਯਾਹੀਆ ਰਾਹੀਂ ਇਹ ਸਿਲਸਿਲਾ ਬਿਹਾਰ ਵਿਚ ਬਹੁਤ ਤੇਜ਼ੀ ਨਾਲ ਫ਼ੈਲ ਰਿਹਾ ਸੀ। ਸਰਫ਼ੁੱਦੀਨ ਲੰਬੇ ਸਮੇਂ ਤੱਕ ਰਾਜਗੀਰ ਵਿਚ ਰਿਹਾ ਅਤੇ ਫਿਰ ਮਨਿਆਰ ਜਾ ਕੇ ਇਕ ਖ਼ਾਨਗਾਹ ਦੀ ਸਥਾਪਨਾ ਕੀਤੀ।[70]

ਬਿਹਾਰ ਵਿਚ ਸ਼ੇਖ਼ ਸਰਫ਼ੁੱਦੀਨ ਬਹੁਤ ਮਸ਼ਹੂਰ ਹੋਏ ਵੱਡੀ ਗਿਣਤੀ ਵਿਚ ਲੋਕ ਇਨ੍ਹਾਂ ਦੇ ਮੁਰੀਦ ਬਣੇ। ਇਨ੍ਹਾਂ ਦੇ ਸ਼ਰਧਾਲੂਆਂ ਵਿਚ ਮੁਹੰਮਦ ਬਿਨ ਤੁਗ਼ਲਕ ਅਤੇ ਫ਼ਿਰੋਜ਼ਸ਼ਾਹ ਤੁਗ਼ਲਕ ਵੀ ਸ਼ਾਮਲ ਸਨ। ਵਿਦਵਾਨ ਇਨ੍ਹਾਂ ਦੇ ਮੁਰੀਦਾਂ ਦੀ ਸੰਖਿਆ ਲੱਖਾਂ ਦੀ ਗਿਣਤੀ ਵਿਚ ਦੱਸਦੇ ਹਨ। ਜਿਨ੍ਹਾਂ ਵਿਚ ਚਾਲੀ ਦਰਵੇਸ਼ ਅਜਿਹੇ ਸਨ ਜਿਹੜੇ ਆਰਿਫ਼ ਸਮਝੇ ਜਾਂਦੇ ਸਨ। ਸਿਲਸਿਲੇ ਦੇ ਪ੍ਰਚਾਰ ਸੰਬੰਧੀ ਮਿਹਨਤ ਅਤੇ ਤਿਆਗ ਲਈ ਸ਼ੇਖ਼ ਸਰਫ਼ੁੱਦੀਨ ਦੇ ਦੋ ਮੁਰੀਦ ਸ਼ੇਖ਼ ਹੁਸੈਨ ਅਤੇ ਕਾਜ਼ੀ ਸ਼ਮਸੁੱਦੀਨ ਦਾ ਯੋਗਦਾਨ ਅਤਿ ਮਹੱਤਵਪੂਰਨ ਸੀ। ਇਨ੍ਹਾਂ ਨੇ ਥਾਂ-ਥਾਂ ਤੇ ਸਿਲਸਿਲੇ ਦੀਆਂ ਖ਼ਾਨਗਾਹਾਂ ਕਾਇਮ ਕੀਤੀਆਂ ਅਤੇ ਸੰਗਤਾਂ ਨੂੰ ਸੰਗਠਿਤ ਕੀਤਾ। ਇਨ੍ਹਾਂ ਦੀ ਮਿਹਨਤ ਸਦਕਾ ਸਿਲਸਿਲਾ ਬਿਹਾਰ ਤੋਂ ਬੰਗਾਲ ਤੱਕ ਫੈਲ ਗਿਆ ਸੀ।[71]

ਇਸ ਸਿਲਸਿਲੇ ਦੇ ਦਰਵੇਸ਼ ਹੇਠ ਲਿਖੇ ਸਿਧਾਂਤਾਂ ਉੱਤੇ ਬਹੁਤ ਜ਼ੋਰ ਦਿੰਦੇ ਹਨ:

1. ਸਾਧਕ ਨੂੰ ਹਰ ਵੇਲੇ ਰਹਿਮਦਿਲੀ ਦਾ ਪ੍ਰਗਟਾਵਾ ਕਰਨਾ ਚਾਹੀਦਾ ਹੈ।
2. ਹਰ ਵੇਲੇ ਸਬਰ ਅਤੇ ਸੰਤੋਖ ਦਾ ਪ੍ਰਗਟਾਵਾ ਕਰਨਾ ਚਾਹੀਦਾ ਹੈ।
3. ਮਾਨਵ ਪ੍ਰੇਮ ਅਤੇ ਸਭ ਨਾਲ ਬਰਾਬਰੀ ਦੀ ਭਾਵਨਾ ਨਾਲ ਰਹਿਣਾ ਚਾਹੀਦਾ ਹੈ।
4. ਭੈ ਕੇਵਲ ਰੱਬ ਦਾ ਮੰਨਣਾ ਚਾਹੀਦਾ ਹੈ।
5. ਹਰ ਬੰਦੇ ਨੂੰ ਆਪਣੇ ਤੋਂ ਵੱਧ ਗੁਣਵਾਨ ਸਮਝਣਾ ਚਾਹੀਦਾ ਹੈ।
6. ਭੁੱਖਿਆਂ ਨੂੰ ਖਾਣਾ ਖਿਲਾਉਣਾ ਚਾਹੀਦਾ ਹੈ, ਭਾਵੇਂ ਖੁਦ ਭੁੱਖ ਨਾਲ ਪੀੜਿਤ ਕਿਉਂ ਨਾ ਹੋਵੇ।[72].

---

69. Saiyid Athar Abbas Rizvi, *Ibid.*, P. 226-227
70. Saiyid Athar Abbas Rizvi, *Ibid.*, P. 237.
71. *Ibid.*, P.238, 248.
72. ਡਾ. ਨਰੇਸ਼, *ਉਹੀ*, ਪੰ. 68

## ਕੁਬਰਵੀ ਸਿਲਸਿਲੇ ਦਾ ਪ੍ਰਭਾਵ

ਜਿਵੇਂ ਕਿ ਪਹਿਲਾ ਦੱਸਿਆ ਜਾ ਚੁੱਕਿਆ ਹੈ ਕਿ ਕੁਬਰਵੀ ਸਿਲਸਿਲੇ ਦੇ ਸੰਸਥਾਪਕ ਸ਼ੇਖ਼ ਨਜਮੁੱਦੀਨ ਕੁਬਰਾ (ਰ.) (1146-1212) ਸਨ। ਇਹ ਖ਼ੁਵਾਰਜਮ (ਮੱਧ ਏਸ਼ੀਆ) ਦੇ ਰਹਿਣ ਵਾਲੇ ਸਨ। ਇਨ੍ਹਾਂ ਨੇ ਬਹੁਤ ਸਾਰੇ ਸੂਫ਼ੀਆ ਤੋਂ ਰੂਹਾਨੀਅਤ ਦੀ ਸਿੱਖਿਆ ਹਾਸਲ ਕੀਤੀ ਸੀ। ਪਰ ਇਨ੍ਹਾਂ ਦੇ ਆਖ਼ਰੀ ਪੀਰ ਸ਼ੇਖ਼ ਰੁਜ਼ਬਿਹਾਨ ਨਾਂ ਦੇ ਦਰਵੇਸ਼ ਮਸ਼ਹੂਰ ਹਨ। ਕੁਬਰਵੀਂ ਨੇ ਆਪਣੇ ਸਮੇਂ ਦੇ ਮੁੱਖ ਸੂਫ਼ੀ ਕੇਂਦਰਾਂ ਜਿਵੇਂ ਹਮਦਾਨ, ਤਬਰੇਜ਼, ਕਾਹਿਰਾ, ਸਿਕੰਦਰਿਆ ਅਤੇ ਬਗ਼ਦਾਦ ਆਦਿ ਦੀ ਸੈਰ ਮਗਰੋਂ ਆਪਣੇ ਵਤਨ ਖ਼ਵਾਰਜਮ ਵਿਖੇ ਨਵੇਂ ਸਿਲਸਿਲੇ ਕੁਬਰਵੀਂ ਦੀ ਪਹਿਲੀ ਖ਼ਾਨਗਾਹ ਕਾਇਮ ਕੀਤੀ। ਇਹ ਇੱਥੇ ਲਗਪਗ 1212 ਈ. ਤੱਕ ਲੋਕਾਂ ਵਿਚ ਸਿਲਸਿਲੇ ਦੀ ਤਬਲੀਗ਼ ਭਾਵ ਪ੍ਰਚਾਰ-ਪ੍ਰਸਾਰ ਕਰਦੇ ਰਹੇ। ਇੰਨੀ ਦਿਨੀਂ ਮੰਗੋਲ ਫ਼ੌਜਾਂ ਦੇ ਹਮਲੇ ਸ਼ੁਰੂ ਹੋ ਗਏ ਜਿਨ੍ਹਾਂ ਵਿਚ ਇਨ੍ਹਾਂ ਦੀ ਮ੍ਰਿਤੂ ਹੋ ਗਈ ਸੀ ਅਤੇ ਇਨ੍ਹਾਂ ਦੇ ਮੁਰੀਦ ਖਿੰਡ-ਪੁੰਡ ਗਏ ਸਨ। ਇਨ੍ਹਾਂ ਵਿਚੋਂ ਬਹੁਤੇ ਮੁਰੀਦ ਭਾਰਤ ਵੱਲ ਵੀ ਆਏ। ਸਿੱਟੇ ਵਜੋਂ ਕੁਬਰਵੀ ਸਿਲਸਿਲਾ ਭਾਰਤੀਆਂ ਵਿਚ ਫ਼ੈਲਿਆ।

ਸ਼ੇਖ਼ ਨਜਮੁੱਦੀਨ ਕੁਬਰਾ ਦੇ ਮੁਰੀਦ ਵੱਡੀ ਸੰਖਿਆ ਵਿਚ ਸਨ। ਇਨ੍ਹਾਂ ਵਿਚ ਨਜਮੁੱਦੀਨ ਦਾਇਆ, ਸਾਦੁੱਦੀਨ ਹਮਾਵੀ, ਮਜਦੂਦ ਅਤੇ ਸੇਫ਼ੁੱਦੀਨ ਬੱਖਾਰਜੀ ਬਹੁਤ ਮਸ਼ਹੂਰ ਸਨ। ਇਸ ਸਿਲਸਿਲੇ ਦੀ ਸਿਧਾਂਤਿਕ ਅਤੇ ਦਾਰਸ਼ਨਿਕ ਰੂਪ ਰੇਖਾ ਇਸ ਦੇ ਮਸ਼ਹੂਰ ਸੂਫ਼ੀ ਸ਼ੇਖ਼ ਸਿਮਨਾਨੀ ਦੇ ਖ਼ੁਤਬਾਤ ਭਾਵ ਵਿਆਖਿਆਨਾਂ ਵਿਚ ਮਿਲਦੀ ਹੈ। ਇਨ੍ਹਾਂ ਖ਼ੁਤਬਾਤ ਵਿਚ ਸ਼ੇਖ਼ ਇਬਨ-ਏ-ਅਰਬੀ ਦੇ ਸਿਧਾਂਤਾਂ ਖ਼ਾਸ ਤੌਰ 'ਤੇ 'ਵਹਦਤ-ਉਲ-ਵਜੂਦ' ਦਾ ਵਿਰੋਧ ਨਜ਼ਰ ਆਉਂਦਾ ਹੈ। ਦੂਜੇ ਪਾਸੇ 'ਵਹਦਤ-ਉਸ-ਸ਼ੁਹੂਦ' ਅਤੇ ਨਕਸ਼ਬੰਦੀਆਂ ਦੇ ਵਿਚਾਰਾਂ ਦਾ ਸਮਰਥਨ ਮਿਲਦਾ ਹੈ। ਇਸ ਤੋਂ ਜ਼ਾਹਿਰ ਹੁੰਦਾ ਹੈ ਕਿ ਇਸ ਸਿਲਸਿਲੇ ਦੇ ਦਰਵੇਸ਼ ਨਕਸ਼ਬੰਦੀ ਸਿਲਸਿਲੇ ਨਾਲ ਨੇੜਲੇ ਸੰਬੰਧ ਰੱਖਦੇ ਸਨ। ਇਨ੍ਹਾਂ ਦੇ ਖ਼ਿਆਲ ਵਿਚ 'ਵਹਦਤ-ਉਲ-ਵਜੂਦ' ਮੁੱਢਲੀ ਅਵਸਥਾ ਹੈ ਅਤੇ 'ਵਹਦਤ-ਉਸ-ਸ਼ਹੂਦ' ਰਹੱਸਵਾਦ ਦੀ ਚਰਮ ਸੀਮਾ ਹੈ। ਇਹ 'ਤਰਕ-ਏ-ਦੁਨੀਆ' ਭਾਵ ਸੰਸਾਰਿਕਤਾ ਨੂੰ ਛੱਡਣਾ ਅਤੇ ਫ਼ਕੀਰੀ ਜੀਵਨ ਬਿਤਾਉਣਾ ਵੀ ਚੰਗਾ ਨਹੀਂ ਸਮਝਦੇ ਸਨ। ਉਹ ਇਸ ਨੂੰ ਰੱਬੀ ਦਾਤ ਦੀ ਨਾ ਸ਼ੁਕਰੀ ਖ਼ਿਆਲ ਕਰਦੇ ਸਨ।[73]

ਇਸ ਸਿਲਸਿਲੇ ਦੇ ਦਰਵੇਸ਼ਾਂ ਵਿਚ ਸਿਲਸਿਲੇ ਨੂੰ ਫੈਲਾਉਣ ਦੀ ਭਾਵਨਾ ਬਹੁਤ ਵੱਧ ਸੀ। ਸਿੱਟੇ ਵਜੋਂ ਇਹ ਸਿਲਸਿਲਾ ਮੱਧ ਏਸ਼ੀਆ ਤੋਂ ਇਲਾਵਾ ਦੂਜੇ ਕਈ ਮੁਲਕਾਂ ਵਿਚ ਫ਼ੈਲਿਆ। ਹਿੰਦੁਸਤਾਨ ਵਿਚ ਸਿਮਨਾਨੀ ਦੇ ਮੁਰੀਦ ਮੁਹੰਮਦ ਬਿਨ ਯੂਸੁਫ, ਅਲ ਹੁਸੈਨੀ ਬਹੁਤ ਮਸ਼ਹੂਰ ਹੋਏ। ਇੱਥੇ ਲੋਕ ਉਨ੍ਹਾਂ ਨੂੰ ਗ਼ੈਸੂਦਰਾਜ ਕਹਿੰਦੇ ਸਨ ਕਿਉਂਕਿ ਇਨ੍ਹਾਂ ਦੇ ਵਾਲ ਬਹੁਤ ਲੰਬੇ ਸਨ। ਫ਼ਾਰਸੀ ਵਿਚ 'ਗੈਸੂਦਰਾਜ' ਦਾ ਅਰਥ ਲੰਬੇ ਵਾਲ ਰੱਖਣ ਵਾਲਾ ਹੁੰਦਾ ਹੈ।

ਚੌਦ੍ਹਵੀਂ ਸਦੀ ਤੱਕ ਹਿੰਦੁਸਤਾਨ ਵਿਚ ਇਸ ਸਿਲਸਿਲੇ ਦਾ ਕਾਫ਼ੀ ਬੋਲਬਾਲਾ ਹੋ ਚੁੱਕਾ ਸੀ, ਪਰ ਇਸ ਦਾ ਸਭ ਤੋਂ ਵੱਧ ਪ੍ਰਭਾਵ ਕਸ਼ਮੀਰ ਵਿਚ ਰਿਹਾ। ਜਿੱਥੇ ਇਸ ਸਿਲਸਿਲੇ

---

73. ਡਾ. ਨਰੇਸ਼, *ਉਹੀ*, ਪੰ. 68-69.

ਦੀ ਸਭ ਤੋਂ ਪਹਿਲੀ ਦਰਗਾਹ ਸੱਯਦ ਤਾਜੁੱਦੀਨ ਨੇ ਸ੍ਰੀ ਨਗਰ ਦੇ ਨੇੜੇ ਸਿਹਾਬੁੱਦੀਨਪੁਰਾ ਵਿਚ ਕਾਇਮ ਕੀਤੀ। ਪਰ ਇਸ ਖ਼ਾਨਗਾਹ ਦੀ ਰੌਣਕ ਇਸ ਸਿਲਸਿਲੇ ਦੇ ਇਕ ਹੋਰ ਦਰਵੇਸ਼ ਸੱਯਦ ਮੀਰ ਅਲੀ ਹਮਦਾਨੀ (1314-1375 ਈ.) ਨੇ ਵਧਾਈ। ਇਹ ਇੱਥੇ ਇਰਾਨ ਤੋਂ ਆਏ ਸਨ। ਇਹ ਅੱਜ ਵੀ ਕਸ਼ਮੀਰ ਦੇ ਮੰਨੇ ਹੋਏ ਦਰਵੇਸ਼ ਹਨ। ਹਮਦਾਨੀ ਨਾਲ ਦਰਵੇਸ਼ਾਂ ਦੀ ਇਕ ਜਮਾਤ ਵੀ ਕਸ਼ਮੀਰ ਆਈ ਸੀ। ਜਿਹੜੇ ਕਸ਼ਮੀਰ ਦੇ ਵੱਖ-ਵੱਖ ਖੇਤਰਾਂ ਵਿਚ ਚਲੇ ਗਏ ਸਨ। ਸਿੱਟੇ ਵਜੋਂ ਪੂਰੇ ਕਸ਼ਮੀਰ ਵਿਚ ਇਸ ਸਿਲਸਿਲੇ ਦਾ ਪ੍ਰਭਾਵ ਫ਼ੈਲਿਆ। ਕਸ਼ਮੀਰ ਵਿਚ ਹਮਦਾਨੀ ਤੋਂ ਇਲਾਵਾ ਸੱਯਦ ਮੀਰ ਮੁਹੰਮਦ, ਬਾਬਾ ਅਲੀ ਨਾਜ਼ਰ, ਸ਼ੇਖ਼ ਇਸਮਾਇਲ, ਸੱਯਦ ਹਿਸਾਰੀ, ਅਤੇ ਸ਼ੇਖ਼ ਯਾਕੂਬ ਆਦਿ ਇਸ ਸਿਲਸਿਲੇ ਦੇ ਮਸ਼ਹੂਰ ਦਰਵੇਸ਼ ਹੋਏ ਹਨ।[74]

## ਸੰਦਰਭ


1. ਇਕਰਾਮ, ਸ਼ੇਖ਼ ਮੁਹੰਮਦ, *ਆਬ-ਏ-ਕੌਸਰ,* ਦਿੱਲੀ: ਤੁਰਕਮਾਨ ਗੇਟ, ਤਾਜ ਕੰਪਨੀ, 1991.
2. ਇਕਰਾਮ, ਸ਼ੇਖ਼ ਮੁਹੰਮਦ, *ਮੌਜ-ਏ-ਕੌਸਰ,* ਦਿੱਲੀ: ਤੁਰਕਮਾਨ ਗੇਟ, ਤਾਜ ਕੰਪਨੀ, 1991.
3. ਇਕਰਾਮ, ਸ਼ੇਖ਼ ਮੁਹੰਮਦ, *ਰੂਦ-ਏ-ਕੌਸਰ,* ਦਿੱਲੀ: ਤੁਰਕਮਾਨ ਗੇਟ, ਤਾਜ ਕੰਪਨੀ, 1991.
4. ਸੁਹਰਵਰਦੀ, ਸ਼ੇਖ਼ ਸ਼ਹਾਬੁੱਦੀਨ, *ਅਵਾਰਿਫ਼-ਉਲ-ਮਆਰਿਫ਼* (ਅਨੁਵਾਦ- ਗੁਲਵੰਤ ਸਿੰਘ), ਲੁਧਿਆਣਾ: ਪੰਚ-ਨਦ ਸਾਹਿਤਕ ਪ੍ਰਤਿਸ਼ਠਾਨ, 1963.
5. ਸਿਜਜ਼ੀ, ਅਮੀਰ ਹਸਨ ਅਲੀ, *ਫ਼ਵਾਇਦ-ਉਲ-ਫ਼ੁਵਾਦ* (ਤਰਜੁਮਾ-ਮੁਹੰਮਦ ਸਈਦ), ਲਾਹੌਰ: ਉਲਮਾ ਅਕੈਡਮੀ, ਮਹਕਮਾ-ਏ-ਔਕਾਫ਼, ਪੰਜਾਬ, 1985.
6. ਹੁਜਵੇਰੀ, ਸ਼ੇਖ਼ ਮਖ਼ਦੂਮ ਅਲੀ ਬਿਨ ਉਸਮਾਨ, *ਕਸ਼ਫ਼ੁਲ ਮਹਿਜੂਬ* (ਪੰਜਾਬੀ ਅਨੁਵਾਦ ਡਾ. ਕਾਲਾ ਸਿੰਘ ਬੇਦੀ) ਪਟਿਆਲਾ: ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, 1989.
7. ਕਾਦਰੀ, ਸੱਯਦ ਅਹਿਮਦ ਉਰੂਜ, *ਇਸਲਾਮੀ ਤਸੱਵੁਫ਼,* ਦਿੱਲੀ: ਮਰਕਜ਼ੀ ਮਕਤਬਾ ਇਸਲਾਮੀ, 1980.
8. ਕੁੱਦੁਸੀ, *ਇਜਾਜ਼-ਉਲ-ਹਕ,* (ਤਜ਼ਕਿਰਾ ਸੂਫ਼ੀਆ-ਏ-ਪੰਜਾਬ, ਕਰਾਚੀ : ਸੁਲੇਮਾਨ ਅਕੈਡਮੀ 30 ਨਿਊ ਕਰਾਚੀ ਹਾਊਸਿੰਗ ਸੋਸਾਇਟੀ, 1962.
9. *ਕੁਰਆਨ ਮਜੀਦ* (ਪੰਜਾਬੀ ਅਨੁਵਾਦ-ਰਮਜ਼ਾਨ ਸਈਦ) ਮਲੇਰਕੋਟਲਾ : ਪੰਜਾਬੀ ਇਸਲਾਮਿਕ ਪਬਲੀਕੇਸ਼ਨ, 1998.
10. ਦੇਹਲਵੀ, ਸ਼ੇਖ਼ ਅਬਦੁਲ ਹੱਕ ਮੁਹੱਦਿਸ, *ਅਖ਼ਬਾਰ-ਉਲ-ਅਖ਼ਿਆਰ ਫ਼ੀ ਅਸਰਾਰ-ਉਲ-ਅਬਰਾਰ* (ਉਰਦੂ ਤਰਜਮਾ ਅਨੁਵਾਰ-ਏ-ਸੂਫ਼ੀਆ, ਮੁਸਲਿਮ ਅਹਿਮਦ ਨਿਜ਼ਾਮ) ਦਿੱਲੀ: ਕੁਤੁਬ ਖ਼ਾਨਾ ਨਜ਼ੀਰੀਆ, 1052 ਹਿ.
11. ਦਾਰਾ ਸ਼ਿਕੋਹ, *ਸਕੀਨਤ-ਉਲ-ਔਲੀਆ (ਫ),* ਈਰਾਨ : ਮਤਬੁਆਤ-ਏ- ਇਲਮੀ, ਮਿਤੀ ਰਹਿਤ।
12. ਦਾਰਾ ਸ਼ਿਕੋਹ, *ਸਫ਼ੀਨਤ-ਉਲ-ਔਲੀਆ,* ਦਿੱਲੀ: ਨਾਜ ਪਬਲਿਸ਼ਿੰਗ ਹਾਊਸ, ਮਿਤੀ ਰਹਿਤ।
13. ਨਰੇਸ਼, *ਸੂਫ਼ੀਮਤ ਅਤੇ ਸੂਫ਼ੀ ਕਾਵਿ,* ਅੰਮ੍ਰਿਤਸਰ: ਲੋਕ ਸਾਹਿਤ ਪ੍ਰਕਾਸ਼ਨ, 1993.
14. ਰੂਮੀ ਮੌਲਾਨਾ ਜਲਾਲੁੱਦੀਨ, *ਮਸਨਵੀ ਮੌਲਾਨਾ-ਏ-ਰੂਮ* (ਤਰਜੁਮਾ-ਕਾਜ਼ੀ ਸੱਜਾਦ ਹੁਸੈਨ) (ਫ),


---

74. *ਉਹੀ,* ਪੰ. 70.

ਦਿੱਲੀ: ਸਬਰੰਗ ਕਿਤਾਬ ਘਰ, 1974.

15. ਖ਼ੁਰਦ, ਅਮੀਰ, *ਸਿਅਰੁਲ ਔਲੀਆ (ਫ)* (ਉਰਦੂ ਤਰਜੁਮਾ ਇਸਲਾਮੁੱਦੀਨ ਨਿਜ਼ਾਮੀ), ਦਿੱਲੀ, 1985.
16. ਫ਼ਾਰੂਕੀ, ਨਿਸਾਰ ਅਹਿਮਦ, *ਨਕਦ-ਓ-ਮਲਫ਼ੂਜ਼ਾਤ,* (ਤਸੱਵੁਫ਼-ਏ-ਇਸਲਾਮੀ ਔਰ ਬੱਰ-ਏ-ਸਗ਼ੀਰ ਕੇ ਸੂਫ਼ੀਆ-ਏ-ਕਰਾਮ ਕੇ ਹਾਲਤ-ਵ-ਮਲਫ਼ੂਜ਼ਾਤ ਪਰ ਤਨਕੀਦੀ-ਵ-ਤਹਕੀਕੀ ਮਜ਼ਾਮੀਨ, ਨਵੀਂ ਦਿੱਲੀ: ਮਕਤਬਾ ਜਾਮਿਆ, 1989.
17. Arberry, A.J., *The Doctrine of the Sufis*, London : Cambridge University Press, 1983.
18. Begg, W.D., *The Big Five Sufis of India and Pakistan*, Delhi : Millat Book Centre, A 34, Mount Kailash, 1972.
19. Bhatnagar, R.S., *Dimensions of Classical Sufis Thought*, Delhi: Moti Lal Banarsidass, 1984.
20. Gibb, H.A.R. Kramers J.H., Sharter, *Encyclopaedia of Islam*, Leiden: E.J. Brill, 1953.
21. Gibb H.A.R. Kramers J.H., Sharter, *Encyclopaedia of Islam, Vol.I*, London: E.J. Brill, 1986.
22. Hastinkgs. James, *Encyclopaedia of Religion and Ethics*, Edinbargh : T and T Clark, 38 George Street, New York, 1920.
23. Hitti, P.K., *History of the Arabs*, London: Mcmillan Education Ltd., 1985.
24. I.H. Azad, *Sufism and Bhakti*, New Delhi: Abhinav Publications, Houz Khas, 1983.
25. Mujeeb-Nizami (et.al.), *Islam*, Patiala: Punjabi University, 1969.
26. Muzaffaruddin, *A Comparative Study of Islam and other Religions*, Lahore : Aebak Road (Pakistan), 1977.
27. Sharma, Shri Ram, *The Religious Policy of the Mugal Emperors*, London: Asia Publishinkg House, 1962.
28. Sirdar Ikbal Ali Shah, *Islamic Sufism*, Delhi: Idarah-I-Adabiyat-i- Delhi, 1979.
29. Talib, Gurbachan Singh (ed.), *The Sikh Sufi Quest for Harmony*, Patiala: The Baba Farid Memorial Society, 1980.
30. Tara Chand, *Influence of Islam on Indian Culture*, Allahabad: Indian Press Pvt. Ltd., 1963.
31. *Urdu Encyclopaedia of Islam*, Vol.III, Lahore: University of the Punjab, 1968.
32. *Urdu Encyclopaedia of Islam*, Vol.VIII, Lahore: University of the Punjab, 1973.

33. *Urdu Encyclopaedia of Islam*, Vol.IX, Lahore: University of the Punjab, 1975.
34. *Urdu Encyclopaedia of Islam*, Vol.XVI, Lahore: University of the Punjab, 1978.
35. Valiuddin, Mir, *The Quranic Sufism*, Delhi: Moti Lal Banarsidas, 1981.
36. Nicholson, R.A., *Studies in Islamic Mysticism*, Great Britain: Cambridge University Press, 1967.
37. Nicholson, R.A., *Studies in Islamic Mysticism*, London: Cambridge University, 1921.
38. Rizvi, Saiyid Athar Abbas, *A History of Sufism in India*, Vol.I, New Delhi: Munshiram Manohar Lal Publishers, 1986.
39. Kirshnan Radha, *History of Philosophy Eastern and Western*, Vol.II, London: George Allen &Unwin Ltd., 1953.

ਅਧਿਆਇ ਤੀਜਾ

# ਅੰਤਰ ਧਾਰਮਿਕ ਸੰਵਾਦ ਸੰਬੰਧੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀਆਂ ਕੁਝ ਬਹੁਪੱਖੀ ਮਿਸਾਲਾਂ

ਇਸ ਅਧਿਆਇ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀਆਂ ਕੁਝ ਅਜਿਹੀਆਂ ਮਿਸਾਲਾਂ ਪੇਸ਼ ਕੀਤੀਆਂ ਜਾਂਦੀਆਂ ਹਨ ਜਿਨ੍ਹਾਂ ਤੋਂ ਜ਼ਾਹਿਰ ਹੋਵੇਗਾ ਕਿ ਗੁਰੂ ਨਾਨਕ ਦੇਵ ਜੀ ਨੇ ਮੁਸਲਮਾਨਾਂ ਨਾਲ ਜਿਹੜਾ ਸੰਵਾਦ ਕੀਤਾ ਉਹ ਕਿਹੋ ਜਿਹਾ ਸੀ, ਉਸ ਵਿਚ ਕਿਨ੍ਹਾਂ ਗੱਲਾਂ 'ਤੇ ਵੱਧ ਜ਼ੋਰ ਦਿੱਤਾ ਗਿਆ ਸੀ, ਉਨ੍ਹਾਂ ਗੱਲਾਂ ਦੀ ਸਮਕਾਲੀ ਰਾਜਨੀਤਿਕ, ਸਮਾਜਿਕ ਅਤੇ ਧਾਰਮਿਕ ਵਿਵਸਥਾ ਵਿਚ ਕੀ ਮਹੱਤਤਾ ਸੀ, ਅੱਜ ਦੇ ਸਮਾਜ ਲਈ ਉਹ ਕਿਵੇਂ ਕਾਰਆਮਦ ਹਨ, ਇੱਥੇ ਵਿਸ਼ੇ ਦੀ ਜ਼ਰੂਰਤ ਨੂੰ ਧਿਆਨ ਵਿਚ ਰੱਖਦਿਆਂ ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਵਿਚੋਂ ਕੇਵਲ ਉਨ੍ਹਾਂ ਪਉੜੀਆਂ ਦੇ ਅਰਥ, ਅਨੁਵਾਦ ਅਤੇ ਵਿਆਖਿਆਵਾਂ ਦਿੱਤੀਆਂ ਜਾਣਗੀਆਂ ਜਿਹੜੀਆਂ ਗੁਰੂ ਨਾਨਕ ਦੇਵ ਜੀ ਦੇ ਮੁਸਲਮਾਨਾਂ ਨਾਲ ਸੰਵਾਦ ਨੂੰ ਉਜਾਗਰ ਕਰਦੀਆਂ ਹਨ। ਲੋੜ ਅਨੁਸਾਰ ਗੁਰੂ ਨਾਨਕ ਦੇਵ ਜੀ ਦੇ ਮੂਲ ਸ਼ਬਦ ਜਾਂ ਉਨ੍ਹਾਂ ਦੇ ਕੁਝ ਅੰਸ਼ ਵੀ ਪੇਸ਼ ਕੀਤੇ ਹਨ।

**ਰੱਬ ਦੀ ਅਜ਼ਮਤ ਸੰਬੰਧੀ :**

ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥
ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥
ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ ॥੪॥
ਥਾਵਾ ਨਾਵ ਨ ਜਾਣੀਅਹਿ ਨਾਵਾ ਕੇਵਡੁ ਨਾਉ ॥
ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ ॥
ਅੰਬੜਿ ਕੋਇ ਨ ਸਕਈ ਹਉ ਕਿਸ ਨੋ ਪੁਛਣਿ ਜਾਉ ॥੫॥

(ਪੰਨਾ ੫੩)

**ਪਦ ਅਰਥ: ਕਰਣੁ**— ਸ੍ਰਿਸ਼ਟੀ। **ਨਦਰਿ**— ਮਿਹਰ ਦੀ ਨਿਗਾਹ। **ਜੈ**— ਜੋ ਉਸ ਨੂੰ। **ਤੈ** —ਤਿਸ ਨੂੰ।੪। **ਥਾਵਾ ਨਾਵ**—ਅਨੇਕਾਂ ਥਾਂਵਾਂ ਦੇ ਨਾਮ (ਲਫ਼ਜ਼ 'ਨਾਉ' ਤੋਂ ਬਹੁ-ਵਚਨ 'ਨਾਵ') **ਕੇਵਡੁ**— ਕਿਤਨਾ ਵੱਡਾ? **ਅੰਬੜਿ ਨ ਸਕਈ**— ਪਹੁੰਚ ਨਹੀਂ ਸਕਦਾ।੫।

ਗੁਰੂ ਨਾਨਕ ਦੇਵ ਜੀ ਰੱਬ ਦੀ ਅਜ਼ਮਤ ਸੰਬੰਧੀ ਫ਼ਰਮਾਉਂਦੇ ਹਨ ਕਿ ਇਹ ਸੰਸਾਰ ਕਦੋਂ ਵਜੂਦ ਵਿਚ ਆਇਆ ਕੋਈ ਨਹੀਂ ਜਾਣਦਾ। ਧਰਮ ਗ੍ਰੰਥਾਂ ਵਿਚ ਇਸ ਦਾ ਕੋਈ ਵਰਨਣ ਨਹੀਂ ਹੈ। ਦਰਅਸਲ ਜਪੁਜੀ ਸਾਹਿਬ ਦੀਆਂ ਅੱਗੇ ਦਿੱਤੀਆਂ ਪਉੜੀਆਂ ਰਾਹੀਂ ਗੁਰੂ ਨਾਨਕ ਸਮਕਾਲੀ ਸਮਾਜ ਨੂੰ ਦੱਸਣਾ ਚਾਹੁੰਦੇ ਹਨ ਕਿ ਰੱਬ ਦੀ ਅਸੀਮ ਹਸਤੀ ਅਤੇ

ਉਸ ਦੇ ਕਾਰਨਾਮੇ ਕੇਵਲ ਧਰਮ ਗ੍ਰੰਥਾਂ ਵਿਚ ਕੈਦ ਨਹੀਂ ਹਨ। ਇਸੇ ਪਉੜੀ ਵਿਚ ਮੁਸਲਮਾਨਾਂ ਦੇ ਸੰਦਰਭ ਵਿਚ ਕਾਜ਼ੀ ਅਤੇ ਕੁਰਆਨ ਦਾ ਜ਼ਿਕਰ ਆਇਆ ਹੈ। ਭਾਵ ਰੱਬ ਦੀਆਂ ਅਜ਼ਮਤਾਂ ਨੂੰ ਨਾ ਕਾਜ਼ੀ ਦਾ ਗਿਆਨ ਮਹਿਦੂਦ ਕਰ ਸਕਦਾ ਹੈ ਅਤੇ ਨਾ ਕੋਈ ਧਰਮ ਗ੍ਰੰਥ। ਉਹ ਅਸੀਮ ਅਪਰੰਪਾਰ ਹੈ।[1]

ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥

(ਪੰਨਾ ੪)

**ਪਦ ਅਰਥ : ਵੇਲਾ**- ਸਮਾ। **ਵਖਤੁ**- ਸਮਾ, ਵਕਤ। **ਵਾਰ**- ਸ਼ਬਦ 'ਵਾਰ' ਦੋ ਰੂਪਾਂ ਵਿਚ ਵਰਤਿਆ ਗਿਆ ਹੈ, 'ਵਾਰ' ਅਤੇ 'ਵਾਰੁ'। 'ਵਾਰ' ਇਸਤ੍ਰੀ ਲਿੰਗ ਹੈ, ਜਿਸ ਦਾ ਅਰਥ ਹੈ 'ਵਾਰੀ'। 'ਵਾਰੁ' ਪੁਲਿੰਗ ਹੈ, ਇਸ ਦਾ ਅਰਥ ਹੈ 'ਦਿਨ'।

ਜਪੁਜੀ ਸਾਹਿਬ ਵਿਚ 'ਵਾਰੁ' ਸ਼ਬਦ ਹੇਠ-ਲਿਖੀਆਂ ਤੁਕਾਂ ਵਿਚ ਆਇਆ ਹੈ :-

(1) ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥੧॥
(2) ਵਾਰਿਆ ਨ ਜਾਵਾ ਏਕ ਵਾਰ॥੧੬॥
(3) ਜੋ ਕਿਛੁ ਪਾਇਆ ਸੁ ਏਕਾ ਵਾਰ॥੩੧॥
(4) ਕਵਣੁ ਸੁ ਵੇਲਾ ਵਖਤੁ ਕਵਣੁ ਕਵਣੁ ਥਿਤਿ ਕਵਣੁ ਵਾਰੁ॥੨੧॥
(5) ਰਾਤੀ ਰੁਤੀ ਥਿਤੀ ਵਾਰ॥੩੪॥

ਪ੍ਰਮਾਣ ਨੰ: 1, 2 ਅਤੇ 3 ਵਿਚ 'ਵਾਰ' ਇਸਤ੍ਰੀ-ਲਿੰਗ ਹੈ। ਨੰ: 4 ਵਿਚ 'ਵਾਰੁ' ਪੁਲਿੰਗ ਇਕ ਵਚਨ ਹੈ ਅਤੇ ਨੰ: 5 ਵਿਚ 'ਵਾਰ' ਪੁਲਿੰਗ ਬਹੁ-ਵਚਨ ਹੈ।

ਜਦੋਂ ਇਹ ਲਫ਼ਜ਼ ( ਿ ) ਨਾਲ ਆਉਂਦਾ ਹੈ, ਤਦੋਂ 'ਕ੍ਰਿਆ' ਹੁੰਦਾ ਹੈ ਜਿਵੇਂ :-

(1) ਵਾਰਿ ਵਾਰਉ ਅਨਿਕ ਡਾਰਉ,
ਸੁਖ ਪ੍ਰਿਅ ਸੁਹਾਗ ਪਲਕ ਰਾਤਿ॥੧॥ ਰਹਾਉ॥੩॥੪੨॥

(ਕਾਨੜਾ ਮ: 5)

ਇੱਥੇ 'ਵਾਰਿ' ਦਾ ਅਰਥ ਹੈ 'ਸਦਕੇ ਕਰਨਾ'।

ਥਿਤਿ ਵਾਰੁ-ਚੰਦ੍ਰਮਾ ਦੀ ਚਾਲ ਤੋਂ ਥਿਤਾਂ ਗਿਣੀਆਂ ਜਾਂਦੀਆਂ ਹਨ, ਜਿਵੇਂ-ਏਕਮ, ਦੂਜ, ਤੀਜ ਆਦਿਕ ਅਤੇ ਸੂਰਜ ਤੋਂ ਦਿਨ ਰਾਤ ਤੇ ਵਾਰ, ਸੋਮ, ਮੰਗਲ ਆਦਿਕ। ਕਵਣਿ ਸਿ ਰੁਤੀ-ਕਿਹੜੀਆਂ ਉਹ ਰੁਤਾਂ ਸਨ। ਮਾਹੁ-ਮਹੀਨਾ। ਕਵਣੁ-ਕਿਹੜਾ। ਜਿਤੁ-ਜਿਸ ਵਿਚ, ਜਿਸ ਵੇਲੇ। ਹੋਆ-ਹੋਂਦ ਵਿਚ ਆਇਆ, ਪੈਦਾ ਹੋਇਆ, ਬਣਿਆ। ਆਕਾਰੁ-ਇਹ ਦਿੱਸਣ ਵਾਲਾ ਸੰਸਾਰ।

**ਅਰਥ :** ਕਿਹੜਾ ਉਹ ਵੇਲਾ ਤੇ ਵਕਤ ਸੀ, ਕਿਹੜੀ ਥਿਤ ਸੀ, ਕਿਹੜਾ ਦਿਨ ਸੀ, ਕਿਹੜੀਆਂ ਉਹ ਰੁੱਤਾਂ ਸਨ ਅਤੇ ਕਿਹੜਾ ਉਹ ਮਹੀਨਾ ਸੀ, ਜਦੋਂ ਇਹ ਸੰਸਾਰ ਬਣਿਆ ਸੀ?

ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥ (ਪੰਨਾ ੪)

1. ਸ੍ਰੀ ਗੁਰੂ ਗ੍ਰੰਥ ਸਾਹਿਬ, *ਜਪੁਜੀ*, ਪਉੜੀ-21

**ਪਦ ਅਰਥ : ਵੇਲ**- ਸਮਾਂ, ਵੇਲਾ। **ਪਾਈਆ**- ਪਾਈ, ਲੱਭੀ। **ਵੇਲ ਨ ਪਾਈਆ**-ਸਮਾਂ ਨਾ ਲੱਭਾ। (ਨੋਟ-'ਵੇਲਾ' ਪੁਲਿੰਗ ਹੈ ਤੇ 'ਵੇਲ' ਇਸਤ੍ਰੀ-ਲਿੰਗ ਹੈ)। **ਪੰਡਤੀ**- ਪੰਡਤਾਂ ਨੇ। **ਜਿ**- ਨਹੀਂ ਤਾਂ। **ਹੋਵੈ**- ਹੁੰਦਾ, ਬਣਿਆ ਹੁੰਦਾ। **ਲੇਖੁ**- ਮਜ਼ਮੂਨ। **ਲੇਖੁ ਪੁਰਾਣੁ**- ਪੁਰਾਣ-ਰੂਪ ਲੇਖ, ਇਸ ਲੇਖ ਵਾਲਾ ਪੁਰਾਣ (ਭਾਵ, ਜਿਵੇਂ ਹੋਰ ਕਈ ਪੁਰਾਣ ਬਣੇ ਹਨ, ਇਸ ਮਜ਼ਮੂਨ ਦਾ ਭੀ ਇਕ ਪੁਰਾਣ ਬਣਿਆ ਹੁੰਦਾ)। **ਵਖਤੁ**- ਸਮਾਂ, ਜਦੋਂ ਜਗਤ ਬਣਿਆ। **ਨ ਪਾਇਓ**- ਨਾ ਲੱਭਾ। **ਕਾਦੀਆ**- ਕਾਜ਼ੀਆਂ ਨੇ। ਅਰਬੀ ਦੇ ਅਖੱਰ ਜ਼ੁਆਦ, ਜ਼ੁਇ ਅਤੇ ਜ਼ੇ ਦਾ ਉੱਚਾਰਨ ਅੱਖਰ 'ਦ' ਨਾਲ ਹੁੰਦਾ ਹੈ। ਲਫ਼ਜ਼ 'ਕਾਗਜ਼' ਦਾ 'ਕਾਗਦ', 'ਨਜ਼ਰ' ਦਾ 'ਨਦਰਿ' 'ਹਜ਼ੂਰ' ਦਾ 'ਹਦੂਰਿ' ਉਚਾਰਨ ਹੈ। ਇਸ ਤਰ੍ਹਾਂ 'ਕਾਜ਼ੀ' ਦਾ 'ਕਾਦੀ' ਉਚਾਰਨ ਭੀ ਹੈ। **ਜਿ**- ਨਹੀਂ ਤਾਂ। **ਲਿਖਨਿ**- (ਕਾਜ਼ੀ) ਲਿਖ ਦੇਂਦੇ। **ਲੇਖੁ ਕੁਰਾਣੁ**- ਕੁਰਾਨ ਵਰਗਾ ਲੇਖ (ਭਾਵ, ਜਿਵੇਂ ਕਾਜ਼ੀਆਂ ਨੇ ਮੁਹੰਮਦ ਸਾਹਿਬ ਦੀਆਂ ਉਚਾਰੀਆਂ ਆਇਤਾਂ ਇਕੱਠੀਆਂ ਕਰ ਕੇ ਕੁਰਾਨ ਲਿਖ ਦਿੱਤਾ ਸੀ, ਤਿਵੇਂ ਉਹ ਜਗਤ ਦੇ ਬਣਨ ਦੇ ਸਮੇ ਦਾ ਮਜ਼ਮੂਨ ਭੀ ਲਿਖ ਦੇਂਦੇ)।

ਲਫ਼ਜ਼ 'ਵਖਤੁ' ਅਰਬੀ ਦਾ ਲਫ਼ਜ਼ 'ਵਕਤ' ਹੈ। ਹਿੰਦੂਆਂ ਦਾ ਜ਼ਿਕਰ ਕਰਦਿਆਂ ਲਫ਼ਜ਼ 'ਵੇਲਾ' ਵਰਤਿਆ ਹੈ। ਮੁਸਲਮਾਨਾਂ ਦੇ ਜ਼ਿਕਰ ਵਿਚ ਮੁਸਲਮਾਨੀ ਲਫ਼ਜ਼ 'ਵਕਤ' ਦਾ ਪੰਜਾਬੀ 'ਵਖਤੁ' ਵਰਤਿਆ ਗਿਆ ਹੈ। ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਕਿਤੇ ਵੀ ਇਹ ਲਫ਼ਜ ਆਇਆ ਹੈ, ਇਸ ਦਾ ਅਰਥ ਸਦਾ 'ਸਮਾ' ਹੀ ਹੈ। ਜਿਵੇਂ :-

ਜੇ ਵੇਲਾ ਵਖਤੁ ਵੀਚਾਰੀਐ ਤਾਂ ਕਿਤੁ ਵੇਲੈ ਭਗਤਿ ਹੋਇ॥
ਇਕਨਾ ਵਖਤ ਖੁਆਈਅਹਿ ਇਕਨਾ ਪੂਜਾ ਜਾਇ॥

ਲਫ਼ਜ਼ 'ਪਾਇਓ ਹੁਕਮੀ ਭਵਿਖਤ ਕਾਲ ਨਹੀਂ ਹੈ, ਜਿਵੇਂ ਕਿ ਕਾਦੀਆਨੀ ਆਖਦੇ ਹਨ। ਇਹ ਲਫ਼ਜ਼ ਭੂਤ ਕਾਲ ਵਿਚ ਹੈ। ਇਸ ਕਿਸਮ ਦਾ ਭੂਤ-ਕਾਲ ਗੁਰਬਾਣੀ ਵਿਚ ਅਨੇਕਾਂ ਵਾਰੀ ਆਇਆ ਹੈ, ਜਿਵੇਂ :- ਆਪੀਨੈ ਆਪੁ 'ਸਾਜਿਓ', 'ਆਪੀਨੈ, 'ਰਚਿਓ' 'ਨਾਉ'।

ਬਿਨੁ ਸਤਿਗੁਰ ਕਿਨੈ ਨ 'ਪਾਇਓ'
ਬਿਨ ਸਤਿਗੁਰ ਕੀਨੈ ਨ ਪਾਇਆ॥

(ਪੰਨਾ ੪੬੬)

ਹੁਕਮੀ ਭਵਿਖਤ ਦਾ ਰੂਪ ਹੈ 'ਸਦਿਅਹੁ' 'ਕਰਿਅਹੁ' (ਰਾਮਕਲੀ 'ਸਦੂ')। ਪਾਠਕ ਲਫ਼ਜ਼ਾ ਦੇ ਜੋੜਾਂ ਦਾ ਖ਼ਾਸ ਖ਼ਿਆਲ ਰੱਖਣ। 'ਪਾਇਓ' ਭੂਤ-ਕਾਲ ਹੈ, ਇਸ ਤੋਂ ਹੁਕਮੀ ਭਵਿਕਤ 'ਪਾਇਅਹੁ' ਹੋ ਸਕਦਾ ਹੈ।

**ਅਰਥ :-** (ਕਦੋਂ ਇਹ ਸੰਸਾਰ ਬਣਿਆ?) ਉਸ ਸਮੇਂ ਦਾ ਪੰਡਤਾਂ ਨੂੰ ਭੀ ਪਤਾ ਨਾ ਲੱਗਾ, ਤਾਂ (ਇਸ ਮਜ਼ਮੂਨ ਉੱਤੇ ਵੀ) ਇਕ ਪੁਰਾਣ ਲਿਖਿਆ ਹੁੰਦਾ। ਉਸ ਸਮੇਂ ਦੀ ਕਾਜ਼ੀਆਂ ਨੂੰ ਖ਼ਬਰ ਨਾ ਲੱਗ ਸਕੀ, ਨਹੀਂ ਤਾਂ ਉਹ ਲੇਖ ਲਿਖ ਦੇਂਦੇ;.

ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨ ਕੋਈ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥

(ਪੰਨਾ ੪)

ਕਰਦੀ ਹੈ, ਸੜ ਕੇ ਵਿਚਾਰੀ ਰੋਂਦੀ ਹੈ ਤੇ ਉਸ ਵਿਚੋਂ ਅੰਗਿਆਰੇ ਝੜ ਝੜ ਕੇ ਡਿਗਦੇ ਹਨ, (ਪਰ ਨਿਜਾਤ ਜਾਂ ਦੋਜ਼ਕ ਦਾ ਮੁਰਦਾ ਸਰੀਰ ਦੇ ਸਾੜਨ ਜਾਂ ਦੱਬਣ ਨਾਲ ਕੋਈ ਸੰਬੰਧ ਨਹੀਂ ਹੈ), ਹੇ ਨਾਨਕ! ਜਿਸ ਕਰਤਾਰ ਨੇ ਜਗਤ ਦੀ ਮਾਇਆ ਰਚੀ ਹੈ, ਉਹ (ਅਸਲ ਭੇਦ ਨੂੰ) ਜਾਣਦਾ ਹੈ।

**ਭਾਵ :** ਜਦੋਂ ਜੀਵਾਤਮਾ ਆਪਣਾ ਸਰੀਰ-ਚੋਲਾ ਛੱਡ ਜਾਏ, ਤਾਂ ਉਸ ਸਰੀਰ ਨੂੰ ਦੱਬਣ ਜਾਂ ਸਾੜਨ ਆਦਿਕ ਕਿਸੇ ਕਿਰਿਆ ਦਾ ਕੋਈ ਅਸਰ ਜੀਵਾਤਮਾ ਉੱਤੇ ਨਹੀਂ ਪੈ ਸਕਦਾ। ਜਿਨਾਂ ਚਿਰ ਇਹ ਸਰੀਰ ਵਿਚ ਰਹਿੰਦਾ ਸੀ, ਤਦੋਂ ਦੇ ਕੀਤੇ ਹੋਏ ਕਰਮਾਂ ਅਨੁਸਾਰ ਹੀ ਉਸ ਦੀ ਕਿਸਮਤ ਦਾ ਫ਼ੈਸਲਾ ਹੁੰਦਾ ਹੈ। ਉਹ ਫ਼ੈਸਲਾ ਕੀ ਹੈ? ਹਰੇਕ ਜੀਵ ਸਬੰਧੀ ਇਸ ਪ੍ਰਸ਼ਨ ਦੇ ਉੱਤਰ ਨੂੰ ਤਾਂ ਕਰਤਾਰ ਹੀ ਜਾਣਦਾ ਹੈ, ਜਿਸ ਨੇ ਜਗਤ-ਮਰਯਾਦਾ ਰਚੀ ਹੈ (ਭਾਵ, ਰੱਬ ਆਪ ਹੀ ਜਾਣਦਾ ਹੈ, ਕਿ ਜੀਵ ਆਪਣੀ ਕਮਾਈ ਅਨੁਸਾਰ ਉਸ ਦੇ ਹੁਕਮ ਵਿਚ ਕਿੱਥੇ ਜਾ ਅੱਪੜਿਆ ਹੈ)। ਸੋ ਇਹ ਝਗੜਾ ਵਿਅਰਥ ਹੈ। ਇਕ ਵਿਚਾਰ ਜੋ ਹਰੇਕ ਜੀਵ ਲਈ ਗੁਣਕਾਰੀ ਹੈ।

ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ॥
ਹਟ ਪਟਣ ਬਾਜਾਰ ਹੁਕਮੀ ਢਹਸੀਓ॥
ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ॥
ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ॥
ਤਾਜੀ ਰਥ ਤੁਖਾਰ ਹਾਥੀ ਪਾਖਰੇ॥
ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ॥
ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ॥
ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ॥੮॥

(ਪੰਨਾ ੧੪੧)

**ਪਦ ਅਰਥ :** ਸਿਕਦਾਰ- ਚੌਧਰੀ,। ਪਟਣ- ਸ਼ਹਿਰ। ਬੰਕ- ਸੋਹਣੇ, ਬਾਂਕੇ। ਦਰਬਿ- ਧਨ ਨਾਲ। ਰੀਤੇ- ਸੱਖਣੇ। ਇਕਿ- ਇਕ ਵਿਚ। ਇਕਿ ਖਣੇ- ਇਕ ਖਿਨ ਵਿਚ। ਤਾਜੀ- ਅਰਬੀ ਨਸਲ ਦੇ ਘੋੜੇ। ਤੁਖਾਰ- ਊਠ। ਪਾਖਰ- ਹਉਦੇ, ਪਲਾਣੇ। ਸਿ- ਉਹ। ਸਰਾਇਚੇ- ਕਨਾਤਾਂ। ਲਾਲਤੀ- ਅਤਲਸੀ। ਸਿਨਾਖਤੁ- ਪਛਾਣ। ਸਚੁ- ਸਦਾ ਕਾਇਮ ਰਹਿਣ ਵਾਲਾ।

**ਅਰਥ :** ਰਾਜੇ, ਪਰਜਾ, ਚੌਧਰੀ, ਕੋਈ ਵੀ ਸਦਾ ਨਹੀਂ ਰਹੇਗਾ। ਹੱਟ, ਸ਼ਹਿਰ, ਬਾਜ਼ਾਰ, ਪ੍ਰਭੂ ਦੇ ਹੁਕਮ ਵਿਚ (ਅੰਤ) ਢਹਿ ਜਾਣਗੇ। ਸੋਹਣੇ ਪੱਕੇ (ਘਰਾਂ ਦੇ) ਦਰਵਾਜ਼ਿਆਂ ਨੂੰ ਮੂਰਖ ਮਨੁੱਖ ਆਪਣੇ ਸਮਝਦਾ ਹੈ, (ਪਰ ਇਹ ਨਹੀਂ ਜਾਣਦਾ ਕਿ) ਧਨ ਨਾਲ ਭਰੇ ਹੋਏ ਖ਼ਜ਼ਾਨੇ ਇਕ ਪਲਕ ਵਿਚ ਖ਼ਾਲੀ ਹੋ ਜਾਂਦੇ ਹਨ। ਵਧੀਆ ਘੋੜੇ, ਰੱਥ, ਊਠ, ਹਾਥੀ, ਹਉਦੇ, ਬਾਗ਼ ਜ਼ਮੀਨਾਂ, ਘਰ-ਘਾਟ, ਤੰਬੂ, ਨਿਵਾਰੀ ਪਲੰਘ ਤੇ ਅਤਲਸੀ ਕਨਾਤਾਂ ਜਿਨ੍ਹਾਂ ਨੂੰ ਮਨੁੱਖ ਆਪਣੇ ਸਮਝਦਾ ਹੈ ਕਿਤੇ ਜਾਂਦੇ ਨਹੀਂ ਲੱਭਦੇ। ਹੇ ਨਾਨਕ! ਸਦਾ ਰਹਿਣ ਵਾਲਾ ਸਿਰਫ਼ ਉਹੀ ਹੈ, ਜੋ ਇਹਨਾਂ ਪਦਾਰਥਾਂ ਦੇ ਦੇਣ ਵਾਲਾ ਹੈ, ਉਸ ਦੀ ਪਛਾਣ ਉਸ ਦੀ ਰਚੀ ਕੁਦਰਤਿ ਵਿਚੋਂ ਹੁੰਦੀ ਹੈ।

ਬਦਫੈਲੀ ਗੈਬਾਨਾ ਖਸਮੁ ਨ ਜਾਣਈ॥
ਸੋ ਕਹੀਐ ਦੇਵਾਨਾ ਆਪੁ ਨ ਪਛਾਣਈ॥

ਕਲਹਿ ਬੁਰੀ ਸੰਸਾਰਿ ਵਾਦੇ ਖਪੀਐ॥
ਵਿਣੁ ਨਾਵੈ ਵੇਕਾਰਿ ਭਰਮੇ ਪਚੀਐ॥
ਰਾਹ ਦੋਵੈ, ਇਕੁ ਜਾਣੈ ਸੋਈ ਸਿਝਸੀ॥
ਕੁਫਰਗੋਅ ਕੁਫਰਾਣੈ ਪਇਆ ਦਝਸੀ॥
ਸਭ ਦੁਨੀਆ ਸੁਬਹਾਨੁ ਸਚਿ ਸਮਾਈਐ॥
ਸਿਝੈ ਦਰਿ ਦੀਵਾਨਿ ਆਪੁ ਗਵਾਈਐ॥੯॥

(ਪੰਨਾ ੧੪੨)

**ਪਦ ਅਰਥ :** ਬਦਫੈਲੀ- ਮੰਦੀ ਕਰਤੂਤ। ਗੈਬਾਨਾ- ਲੁਕ ਕੇ। ਕਲਹਿ- (ਜੋ ਸ਼ਾਂਤੀ ਦਾ ਨਾਸ ਕਰੇ) ਬਿਖਾਂਧ, ਝਗੜਾ। ਵਾਦੇ- ਝਗੜੇ ਵਿਚ ਹੀ। ਕੁਫਰ- ਝੂਠ। ਕੁਫਰਗੋਅ- ਝੂਠ ਬੋਲਣ ਵਾਲਾ ਦਝਸੀ- ਸੜੇਗਾ। ਸੁਬਹਾਨੁ- ਸੁੰਦਰ। ਦੋਵੈ ਰਾਹ- (ਵੇਖੋ ਪਉੜੀ ਨੰ: ੮ ਵਿਚ) ਧਨ ਤੇ ਨਾਮ।

**ਅਰਥ :** (ਜੋ ਮਨੁੱਖ) ਲੁਕ ਕੇ ਪਾਪ ਕਮਾਂਦਾ ਹੈ ਤੇ ਮਾਲਕ ਨੂੰ (ਹਰ ਥਾਂ ਹਾਜ਼ਰ ਨਾਜ਼ਰ) ਨਹੀਂ ਸਮਝਦਾ, ਉਸ ਨੂੰ ਪਾਗਲ ਕਹਣਾ ਚਾਹੀਦਾ ਹੈ, ਉਹ ਆਪਣੇ ਅਸਲੇ ਨੂੰ ਪਛਾਣਦਾ ਨਹੀਂ। ਜਗਤ ਵਿਚ (ਵਿਕਾਰਾਂ ਦੀ) ਬਿਖਾਂਧ (ਐਸੀ) ਚੰਦਰੀ ਹੈ (ਵਿਕਾਰਾਂ ਵਿਚ ਧਿਆ ਮਨੁੱਖ ਵਿਕਾਰਾਂ ਦੇ) ਝੰਬੇਲੇ ਵਿਚ ਹੀ ਖਪਦਾ ਰਹਿੰਦਾ ਹੈ ਪ੍ਰਭੂ ਦਾ ਨਾਮ ਛੱਡ ਕੇ ਮੰਦ ਕਰਮ ਤੇ ਭਟਕਣਾ ਵਿਚ ਖ਼ੁਆਰ ਹੁੰਦਾ ਹੈ। (ਮਨੁੱਖਾ ਜੀਵਨ ਦੇ) ਦੋ ਰਸਤੇ ਹਨ (ਮਾਇਆ ਤੇ ਨਾਮ), ਇਸ (ਜੀਵਨ ਵਿਚ) ਉਹੀ ਕਾਮਯਾਬ ਹੁੰਦਾ ਹੈ ਜੋ (ਦੋਹਾਂ ਰਸਤਿਆਂ ਵਿਚੋਂ) ਇਕ ਪਰਮਾਤਮਾ ਨੂੰ ਚੇਤੇ ਰੱਖਦਾ ਹੈ, (ਨਹੀਂ ਤਾਂ) ਝੂਠ ਵਿਚ ਗ਼ਲਤਾਨ ਹੋਇਆ ਹੋਇਆ ਹੀ ਸੜਦਾ ਹੈ। ਜੋ ਮਨੁੱਖ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਜੁੜਿਆ ਹੋਇਆ ਹੈ, ਉਸ ਲਈ ਸਾਰਾ ਜਗਤ ਸੋਹਣਾ ਹੈ, ਉਹ ਖ਼ੁਦੀ ਮਿਟਾ ਕੇ ਪ੍ਰਭੂ ਦੇ ਦਰ 'ਤੇ ਪ੍ਰਭੂ ਦੀ ਦਰਗਾਹ ਵਿਚ ਸੁਰਖ਼ਰੂ ਹੁੰਦਾ ਹੈ।

ਜਾਤੀ ਦੈ ਕਿਆ ਹਥਿ ਸਚੁ ਪਰਖੀਐ॥
ਮਹੁਰਾ ਹੋਵੈ ਹਥਿ ਮਰੀਐ ਚਖੀਐ॥
ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ॥
ਹੁਕਮੁ ਮੰਨੇ ਸਿਰਦਾਰੁ ਦਰਿ ਦ਼ੀਬਾਣੀਐ॥
ਫੁਰਮਾਨੀ ਹੈ ਕਾਰ ਖਸਮਿ ਪਠਾਇਆ॥
ਤਬਲਬਾਜ ਬੀਚਾਰੁ ਸਬਦਿ ਸੁਣਾਇਆ॥
ਇਕਿ ਹੋਏ ਅਸਵਾਰ ਇਕਨਾ ਸਾਖਤੀ॥
ਇਕਨੀ ਬਧੇ ਭਾਰ ਇਕਨਾ ਤਾਖਤੀ॥੧੦॥

(ਪੰਨਾ ੧੪੨)

**ਪਦ ਅਰਥ :** ਸਿਰਕਾਰ- ਰਾਜ, ਹਕੂਮਤ। ਜੁਗੁ ਜੁਗੁ- ਹਰੇਕ ਜੁਗ ਵਿਚ, ਸਦਾ ਹੀ। ਦੀਬਾਨੀਐ- ਦੀਵਾਨ ਵਿਚ, ਦਰਗਾਹ ਵਿਚ। ਫੁਰਮਾਨੀ- ਹੁਕਮ ਮੰਨਣਾ। ਖਸਮਿ- ਖਸਮ ਨੇ। ਪਠਾਇਆ- ਭੇਜਿਆ। ਤਬਲਬਾਜ- ਨਗਾਰਚੀ (ਗੁਰੂ)। ਸਾਖਤੀ- ਦੁਮਚੀ, (ਦੁਮਚੀਆਂ ਪਾ ਲਈਆਂ- ਤਿਆਰ ਹੋ ਗਏ)। ਤਾਖਤੀ- ਦੌੜ, (ਭਾਵ), ਦੌੜ ਪਈ।

**ਅਰਥ :** (ਪ੍ਰਭੂ ਦੇ ਦਰ ਤੇ ਤਾਂ) ਸੱਚਾ ਨਾਮ (-ਰੂਪ ਸੌਦਾ) ਪਰਖਿਆ ਜਾਂਦਾ ਹੈ,

ਜਾਤ ਦੇ ਹੱਥ ਵਿਚ ਕੁਝ ਨਹੀਂ ਹੈ (ਭਾਵ, ਕਿਸੇ ਜਾਤ ਵਰਣ ਦਾ ਕੋਈ ਲਿਹਾਜ਼ ਨਹੀਂ ਹੁੰਦਾ)। (ਜਾਤ ਦਾ ਅਹੰਕਾਰ ਮਹੁਰੇ ਸਮਾਨ ਹੈ) ਜੇ ਕਿਸੇ ਪਾਸ ਮਹੁਰਾ ਹੋਵੇ (ਭਾਵੇਂ ਕਿਸੇ ਜਾਤ ਦਾ ਹੋਵੇ) ਜੇ ਮਹੁਰਾ ਖਾਇਗਾ ਤਾਂ ਮਰੇਗਾ- ਅਕਾਲ ਪੁਰਖ ਦਾ ਇਹ ਨਿਆਂ ਹਰੇਕ ਜੁਗ ਵਿਚ ਵਰਤਦਾ ਸਮਝ ਲਵੋ (ਭਾਵ, ਕਿਸੇ ਵੀ ਜੁਗ ਵਿਚ ਜਾਤ ਦਾ ਲਿਹਾਜ਼ ਨਹੀਂ ਹੋਇਆ)। ਪ੍ਰਭੂ ਦੇ ਦਰ ਤੇ, ਪ੍ਰਭੂ ਦੀ ਦਰਗਾਹ ਵਿਚ ਉਹੀ ਇੱਜ਼ਤ ਵਾਲਾ ਹੈ ਜੋ ਪ੍ਰਭੂ ਦਾ ਹੁਕਮ ਮੰਨਦਾ ਹੈ। ਖਸਮ (ਪ੍ਰਭੂ) ਨੇ (ਜੀਵ ਨੂੰ) ਹੁਕਮ ਮੰਨਣ-ਰੂਪ ਕਾਰ ਦੇ ਕੇ (ਜਗਤ ਵਿਚ) ਭੇਜਿਆ ਹੈ। ਨਗਾਰਚੀ ਗੁਰੂ ਨੇ ਸ਼ਬਦ ਦੇ ਰਾਹੀਂ ਇਹੀ ਗੱਲ ਸੁਣਾਈ ਹੈ (ਭਾਵ, ਗੁਰੂ ਨੇ ਸ਼ਬਦ ਦੇ ਰਾਹੀਂ ਇਸੇ ਗੱਲ ਦਾ ਢੰਡੋਰਾ ਦੇ ਦਿੱਤਾ ਹੈ)। (ਇਹ ਢੰਡੋਰਾ ਸੁਣ ਕੇ) ਕਈ (ਗੁਰਮੁਖ) ਤਾਂ ਅਸਵਾਰ ਹੋ ਗਏ ਹਨ (ਭਾਵ, ਇਸ ਰਾਹ ਤੇ ਤੁਰ ਪਏ ਹਨ), ਕਈ ਬੰਦੇ ਤਿਆਰ ਹੋ ਪਏ ਹਨ, ਕਈਆਂ ਨੇ ਅਸਬਾਬ ਲੱਦ ਲਏ ਹਨ, ਤੇ ਕਈ ਛੇਤੀ ਦੌੜ ਪਏ ਹਨ।

ਹਮ ਜੇਰ ਜਿਮੀ ਦੁਨੀਆ ਪੀਰ ਮਸਾਇਕਾ ਰਾਇਆ॥
ਮੇਰਵਦਿ ਬਾਦਿਸਾਹਾ ਅਫਜੂ ਖੁਦਾਇਆ॥
ਏਕ ਤੂ ਹੀ ਏਕ ਤੁਹੀ॥੧॥

(ਪੰਨਾ ੧੪੩)

**ਪਦ ਅਰਥ :** ਹਮ- ਹਮਹ (ਫ਼ਾਰਸੀ) ਸਾਰੀ। ਜੇਰ- ਜ਼ੇਰ, ਹੇਠਾਂ, ਥੱਲੇ। ਜਿਮੀ-ਜ਼ਿਮੀ, ਧਰਤੀ। ਮੇਰਵਦਿ- ਜਾਂਦਾ ਹੈ, (ਭਾਵ) ਨਾਸਵੰਤ ਹੈ। ਅਫਜੂ- ਬਾਕੀ ਰਹਿਣ ਵਾਲਾ।

**ਅਰਥ :-** ਪੀਰ, ਸ਼ੇਖ਼, ਰਾਇ (ਆਦਿਕ) ਸਾਰੀ ਦੁਨੀਆ ਧਰਤੀ ਦੇ ਥੱਲੇ (ਅੰਤ ਨੂੰ ਆ ਜਾਂਦੇ ਹਨ) (ਇਸ ਧਰਤੀ ਤੇ ਹੁਕਮ ਕਰਨ ਵਾਲੇ) ਬਾਦਸ਼ਾਹ ਵੀ ਨਾਸ ਹੋ ਜਾਂਦੇ ਹਨ, ਸਦਾ ਟਿਕੇ ਰਹਿਣ ਵਾਲਾ, ਹੇ ਖ਼ੁਦਾਇ! ਇਕ ਤੂੰ ਹੀ ਹੈਂ, ਇਕ ਤੂੰ ਹੀ ਹੈਂ।

ਨ ਦੇਵ ਦਾਨਵਾ ਨਰਾ॥
ਨ ਸਿਧ ਸਾਧਿਕਾ ਧਰਾ॥
ਅਸਤਿ ਏਕ ਦਿਗਰਿ ਕੁਈ॥
ਏਕ ਤੁਈ ਏਕ ਤੁਈ॥੨॥

(ਪੰਨਾ ੧੪੩)

**ਪਦ ਅਰਥ :** ਦਾਨਵ ਦੈਂਤ। ਸਿਧ- ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ। ਧਰਾ- ਧਰਤੀ। ਅਸਤਿ- ਹੈ, ਕਾਇਮ ਹੈ। ਦਿਗਰਿ- ਦੀਗਰੇ, ਦੂਜਾ। ਕੁਈ- ਕੌਣ?

**ਅਰਥ :** ਨਾ ਦੇਵਤੇ, ਨਾ ਦੈਂਤ, ਨਾ ਮਨੁੱਖ, ਨਾ ਜੋਗ-ਸਾਧਨਾਂ ਵਿਚ ਪੁੱਗੇ ਜੋਗੀ, ਨਾ ਜੋਗ-ਸਾਧਨ ਕਰਨ ਵਾਲੇ, ਕੋਈ ਵੀ ਧਰਤੀ ਤੇ ਨਾ ਰਿਹਾ। ਸਦਾ-ਥਿਰ ਰਹਿਣ ਵਾਲਾ ਹੋਰ ਦੂਜਾ ਕੌਣ ਹੈ? ਸਦਾ ਕਾਇਮ ਰਹਿਣ ਵਾਲਾ, ਹੇ ਪ੍ਰਭੂ! ਇਕ ਤੂੰ ਹੀ ਹੈਂ, ਇਕ ਤੂੰ ਹੀ ਹੈਂ।

ਨ ਦਾਦੇ ਦਿਹੰਦ ਆਦਮੀ॥
ਨ ਸਪਤ ਜੇਰ ਜਿਮੀ॥
ਅਸਤਿ ਏਕ ਦਿਗਰਿ ਕੁਈ॥

ਏਕ ਤੁਈ ਏਕੁ ਤੁਈ ॥੩॥

(ਪੰਨਾ ੧੪੪)

**ਪਦ ਅਰਥ :** ਦਾਦ- ਇਨਸਾਫ਼। ਦਿਹੰਦ- ਦੇਣ ਵਾਲੇ। ਦਾਦੇ ਦਿਹੰਦ- ਇਨਸਾਫ਼ ਕਰਨ ਵਾਲੇ। ਸਪਤ- ਸੱਤ।

**ਅਰਥ :** ਨਾ ਹੀ ਇਨਸਾਫ਼ ਕਰਨ ਵਾਲੇ (ਭਾਵ, ਦੂਜਿਆਂ ਦੇ ਝਗੜੇ ਨਿਬੇੜਨ ਵਾਲੇ) ਆਦਮੀ ਸਦਾ ਟਿਕੇ ਰਹਿਣ ਵਾਲੇ ਹਨ, ਨਾ ਹੀ ਧਰਤੀ ਦੇ ਹੇਠਲੇ ਸੱਤ (ਪਤਾਲ ਹੀ) ਸਦਾ ਰਹਿ ਸਕਦੇ ਹਨ। ਸਦਾ ਰਹਿਣ ਵਾਲਾ ਹੋਰ ਦੂਜਾ ਕੌਣ ਹੈ? ਹੇ ਪ੍ਰਭੂ! ਸਦਾ ਕਾਇਮ ਰਹਿਣ ਵਾਲਾ ਇਕ ਤੂੰ ਹੀ ਹੈਂ।

ਨ ਸੂਰ ਸਸਿ ਮੰਡਲੋ ॥
ਨ ਸਪਤ ਦੀਪ ਨਹ ਜਲੋ ॥
ਅੰਨ ਪਉਣ ਥਿਰੁ ਨ ਕੁਈ ॥
ਏਕ ਤੁਈ ਏਕੁ ਤੁਈ ॥੪॥

(ਪੰਨਾ ੧੪੪)

**ਪਦ ਅਰਥ :** ਸੂਰ- ਸੂਰਜ। ਸਸਿ- ਚੰਦ੍ਰਮਾ। ਮੰਡਲ- ਦਿੱਸਦਾ ਆਕਾਸ਼। ਦੀਪ- ਦ੍ਵੀਪ, ਪੁਰਾਣੇ ਸਮੇਂ ਤੋਂ ਇਸ ਧਰਤੀ ਦੇ ਸੱਤ ਹਿੱਸੇ ਮਿਥੇ ਗਏ ਹਨ, ਹਰੇਕ ਨੂੰ 'ਦੀਪ' ਕਿਹਾ ਗਿਆ ਹੈ। ਕੇਂਦਰੀ ਦੀਪ ਦਾ ਨਾਮ 'ਜੰਬੂ ਦੀਪ' ਹੈ ਜਿਸ ਵਿਚ ਹਿੰਦੁਸਤਾਨ ਦੇਸ ਹੈ। ਪਉਣ-ਹਵਾ।

**ਅਰਥ :** ਨਾ ਸੂਰਜ, ਨਾ ਚੰਦਰਮਾ, ਨਾ ਇਹ ਦਿੱਸਦਾ ਆਕਾਸ਼, ਨਾ ਧਰਤੀ ਦੇ ਸੱਤ ਦੀਪ, ਨਾ ਪਾਣੀ, ਨ ਅੰਨ, ਨਾ ਹਵਾ- ਕੋਈ ਵੀ ਥਿਰ ਰਹਿਣ ਵਾਲਾ ਨਹੀਂ। ਸਦਾ ਰਹਿਣ ਵਾਲਾ, ਹੇ ਪ੍ਰਭੂ! ਇਕ ਤੂੰ ਹੀ ਹੈਂ, ਇਕ ਤੂੰ ਹੀ ਹੈਂ।

ਨ ਰਿਜਕੁ ਦਸਤ ਆ ਕਸੇ ॥
ਹਮਾ ਰਾ ਏਕ ਆਸ ਵਸੇ ॥
ਅਸਤਿ ਏਕੁ ਦਿਗਰ ਕੁਈ ॥
ਏਕੁ ਤੁਈ ਏਕੁ ਤੁਈ ॥੫॥

(ਪੰਨਾ ੧੪੪)

**ਪਦ ਅਰਥ :** ਦਸਤ- ਹੱਥ। ਦਸਤ ਆ ਕਸੇ- ਕਿਸੇ ਹੋਰ ਸ਼ਖ਼ਸ ਦੇ ਹੱਥ ਵਿਚ। ਹਮਾ- (ਹਮਹ) ਸਭ। ਰਾ- (ਫ਼:) ਨੂੰ। ਵਸੇ- ਬੱਸ, ਕਾਫ਼ੀ।

**ਅਰਥ :** (ਜੀਵਾਂ ਦਾ) ਰਿਜ਼ਕ (ਪਰਮਾਤਮਾ ਤੋਂ ਬਿਨਾ) ਕਿਸੇ ਹੋਰ ਦੇ ਹੱਥ ਵਿਚ ਨਹੀਂ ਹੈ। ਸਭ ਜੀਵਾਂ ਨੂੰ, ਬੱਸ, ਇਕ ਪ੍ਰਭੂ ਦੀ ਆਸ ਹੈ (ਕਿਉਂਕਿ ਸਦਾ-ਥਿਰ) ਹੋਰ ਹੈ ਹੀ ਕੋਈ ਨਹੀਂ। ਸਦਾ ਰਹਿਣ ਵਾਲਾ, ਹੇ ਪ੍ਰਭੂ! ਇਕ ਤੂੰ ਹੀ ਹੈਂ।

ਪਰੰਦਏ ਨ ਗਿਰਾਹ ਜਰ ॥
ਦਰਖਤ ਆਬ ਆਸ ਕਰ ॥
ਦਿਹੰਦ ਸੁਈ ॥
ਏਕ ਤੁਈ ਏਕ ਤੁਈ ॥੬॥

(ਪੰਨਾ ੧੪੪)

**ਪਦ ਅਰਥ :** ਪਰੰਦਏ ਗਿਰਾਹ- ਪੰਛੀਆਂ ਦੇ ਗੰਢ-ਪੱਲੇ। ਜਰ- ਜ਼ਰ, ਧਨ। ਆਬ- ਪਾਣੀ। ਦਿਹਿੰਦ- ਦੇਣ ਵਾਲਾ।

**ਅਰਥ :** ਪੰਛੀਆਂ ਦੇ ਗੰਢੇ-ਪੱਲੇ ਧਨ ਨਹੀਂ ਹੈ, ਉਹ (ਪ੍ਰਭੂ ਦੇ ਬਣਾਏ ਹੋਏ) ਰੁੱਖਾਂ ਤੇ ਪਾਣੀ ਦਾ ਆਸਰਾ ਹੀ ਲੈਂਦੇ ਹਨ, ਉਹਨਾਂ ਨੂੰ ਰੋਜ਼ੀ ਦੇਣ ਵਾਲਾ ਉਹੀ ਪ੍ਰਭੂ ਹੈ। (ਹੇ ਪ੍ਰਭੂ! ਇਹਨਾਂ ਦਾ ਰਿਜ਼ਕ-ਦਾਤਾ) ਇਕ ਤੂੰ ਹੀ ਹੈ ਇਕ ਤੂੰ ਹੀ ਹੈ।

ਨਾਨਕ ਲਿਲਾਰਿ ਲਿਖਿਆ ਸੋਇ॥
ਮੇਟਿ ਨ ਸਾਕੈ ਕੋਇ॥
ਕਲਾ ਧਰੈ ਹਿਰੈ ਸੁਈ॥
ਏਕੁ ਤੁਈ ਏਕੁ ਤੁਈ॥੭॥

(ਪੰਨਾ ੧੪੪)

**ਪਦ ਅਰਥ :** ਲਿਲਾਰਿ- ਲਿਲਾਟ, ਮੱਥੇ ਉਤੇ। ਕਲਾ- ਸੱਤਿਆ। ਹਿਰੈ- ਚੁਰਾ ਲੈਂਦਾ ਹੈ,ਲੈ ਜਾਂਦਾ ਹੈ।

**ਅਰਥ :** ਹੇ ਨਾਨਕ! (ਜੀਵ ਦੇ) ਮੱਥੇ ਉਤੇ (ਜੋ ਕੁਝ ਕਰਤਾਰ ਵੱਲੋਂ) ਲਿਖਿਆ ਗਿਆ ਹੈ, ਉਸ ਨੂੰ ਕੋਈ ਮਿਟਾ ਨਹੀਂ ਸਕਦਾ। (ਜੀਵ ਦੇ ਅੰਦਰ) ਉਹੀ ਸੱਤਿਆ ਪਾਂਦਾ ਹੈ, ਉਹੀ ਖੋਹ ਲੈਂਦਾ ਹੈ। (ਹੇ ਪ੍ਰਭੂ! ਜੀਵਾਂ ਨੂੰ ਸੱਤਿਆ ਦੇਣ ਤੇ ਖੋਹ ਲੈਣ ਵਾਲਾ) ਇਕ ਤੂੰ ਹੀ ਹੈਂ ਇਕ ਤੂੰ ਹੀ ਹੈਂ।

## ਬਾਬਰ ਦਾ ਹਮਲਾ ਅਤੇ ਸਮਾਜਿਕ ਮੰਦਹਾਲੀ

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥੧॥

(ਪੰਨਾ੭੨੨-੭੨੩)

**ਪਦ ਅਰਥ :** ਮੈ- ਮੈਨੂੰ। ਬਾਣੀ- ਪ੍ਰੇਰਨਾ। ਕਰੀ- ਮੈਂ ਕਰਦਾ ਹਾਂ। ਗਿਆਨੁ- ਵਾਕਫ਼ੀਅਤ, ਜਾਣ ਪਛਾਣ। ਕਰੀ ਗਿਆਨੁ- ਮੈਂ ਵਾਕਫ਼ੀਅਤ ਕਰਾਂਦਾ ਹਾਂ, ਮੈਂ ਹਾਲ ਦੱਸਦਾ ਹਾਂ। ਵੇ- ਹੇ! ਕਾਬਲਹੁ- ਕਾਬਲ ਤੋਂ। ਧਾਇਆ- ਹੱਲਾ ਕਰ ਕੇ ਆਇਆ। ਜੋਰੀ- ਧੱਕੇ ਨਾਲ, ਜੋਰ ਨਾਲ। ਦਾਨੁ- (ਨੋਟ :- ਵਿਆਹ ਦੇ ਸਮੇਂ ਲੜਕੀ ਵਾਲੇ ਦੇ ਘਰ ਮੁੰਡੇ ਵਾਲੇ ਜੰਞ ਬਣਾ ਕੇ ਆਉਂਦੇ ਹਨ। ਖੁਸ਼ੀ ਦੇ ਗੀਤ ਗਾਏ ਜਾਂਦੇ ਹਨ। ਹਿੰਦੂਆਂ ਦਾ ਵਿਆਹ ਬ੍ਰਾਹਮਣ ਤੇ ਮੁਸਲਮਾਨਾਂ ਦਾ ਕਾਜੀ ਪੜ੍ਹਾਂਦਾ ਹੈ। ਹਿੰਦੂ ਕੰਨਿਆ-ਦਾਨ ਕਰਦੇ ਹਨ, ਦਾਨ ਦੇ ਤੌਰ 'ਤੇ ਕੰਨਿਆ ਭੇਟ ਕਰਦੇ ਹਨ। ਉਸ ਸੁਹਾਵਣੇ ਸਮੇ ਜਾਂਞੀਆਂ ਉਤੇ ਕੇਸਰ ਛਿੜਕਿਆ ਜਾਂਦਾ ਹੈ। ਵਿਆਹ ਦਾ ਇਹ ਦ੍ਰਿਸ਼ਟਾਂਤ ਦੇ ਕੇ ਗੁਰੂ ਨਾਨਕ ਦੇਵ ਜੀ ਇਸ ਸ਼ਬਦ ਦੀ ਰਾਹੀਂ ਦੱਸਦੇ ਹਨ ਕਿ ਬਾਬਰ ਕਾਬਲ ਤੋਂ ਫ਼ੌਜ ਲੈ ਕੇ

ਚੜ੍ਹਿਆ, ਮੰਨੋ, ਪਾਪ-ਜ਼ੁਲਮ ਦੀ ਜੰਞ ਲੈ ਕੇ ਹਿੰਦ ਦੀ ਹਕੂਮਤ-ਰੂਪ ਲਾੜੀ ਵਿਆਹੁਣ ਆਇਆ। ਬਾਬਰ ਦੇ ਫ਼ੌਜੀਆਂ ਨੇ ਸੈਦਪੁਰ (ਐਮਨਾਬਾਦ) ਦੀਆਂ ਇਸਤ੍ਰੀਆਂ ਦੀ ਬਹੁਤ ਬੇ-ਪਤੀ ਕੀਤੀ,ਇਹ, ਮੰਨੋ, ਕਾਜ਼ੀ ਤੇ ਬ੍ਰਾਹਮਣ ਦੇ ਥਾਂ ਸ਼ੈਤਾਨ ਵਿਆਹ ਪੜ੍ਹਾ ਰਿਹਾ ਸੀ। ਕਤਲਿਆਮ ਨਾਲ ਸ਼ਹਿਰ ਦੀਆਂ ਗਲੀਆਂ ਬਜ਼ਾਰਾਂ ਵਿਚ ਲਹੂ ਹੀ ਲਹੂ ਸੀ, ਇਹ, ਮੰਨੋ ਉਹ ਖ਼ੂਨੀ ਵਿਆਹ ਵਿਚ ਕੇਸਰ ਛਿੜਕਿਆ ਜਾ ਰਿਹਾ ਸੀ। ਵਿਆਹਾਂ ਦੇ ਖ਼ੁਸ਼ੀ ਦੇ ਸੋਹਲਿਆਂ ਦੇ ਥਾਂ ਖ਼ੂਨ ਦੇ ਸੋਹਿਲੇ ਗਾਏ ਜਾ ਰਹੇ ਸਨ, ਹਰ ਪਾਸੇ ਮੌਤ ਦੇ ਕਾਰਨ ਵੈਣ ਹੀ ਵੈਣ ਪੈ ਰਹੇ ਹਨ)। ਸਰਮੁ- ਸ਼ਰਮ, ਹਯਾ। ਪਰਧਾਨੁ- ਚੌਧਰੀ। ਥਕੀ- ਰਹਿ ਗਈ, ਮੁੱਕ ਗਈ। ਅਗਦੁ- ਅਕਦ, ਨਿਕਾਹ, ਵਿਆਹ। ਕਰਹਿ ਖੁਦਾਇ- ਖ਼ੁਦਾ ਖ਼ੁਦਾ ਕਰਦੀਆਂ ਹਨ, ਖ਼ੁਦਾ ਅੱਗੇ ਪੁਕਾਰ ਕਰਦੀਆਂ ਹਨ। ਸਨਾਤੀ- ਨੀਵੀਂ ਜ਼ਾਤ। ਏਹਿ ਵੀ- ਇਹ ਭੀ ਸਾਰੀਆਂ। ਲੇਖੈ ਲਾਇ- ਉਸ ਜ਼ੁਲਮ ਦੇ ਲੇਖੇ ਵਿਚ ਹੀ ਗਿਣ। ਖੂਨ ਕੇ ਸੋਹਿਲੇ- ਕੀਰਨੇ, ਵਿਰਲਾਪ, ਵੈਣ। ਰਤੁ- ਲਹੂ। ਕੁੰਗੂ- ਕੇਸਰ।

**ਅਰਥ :** ਹੇ (ਭਾਈ) ਲਾਲੋ! ਮੈਨੂੰ ਜਿਹੋ ਜਿਹੀ ਖਸਮ-ਪ੍ਰਭੂ ਵਲੋਂ ਪ੍ਰੇਰਨਾ ਆਈ ਹੈ ਉਸੇ ਅਨੁਸਾਰ ਮੈਂ ਤੈਨੂੰ (ਉਸ ਦੂਰ-ਘਟਨਾ ਦੀ) ਵਾਕਫ਼ੀਅਤ ਦੇਂਦਾ ਹਾਂ (ਜੋ ਇਸ ਸ਼ਹਿਰ ਸੈਦਪੁਰ ਵਿਚ ਵਾਪਰੀ ਹੈ) (ਬਾਬਰ) ਕਾਬਲ ਤੋਂ (ਫ਼ੌਜ ਜੋ, ਮੰਨੋ) ਪਾਪ-ਜ਼ੁਲਮ ਦੀ ਜੰਞ (ਹੈ) ਇਕੱਠੀ ਕਰ ਕੇ ਆ ਚੜ੍ਹਿਆ ਹੈ, ਅਤੇ ਜ਼ੋਰ-ਧੱਕੇ ਨਾਲ ਹਿੰਦ-ਦੀ-ਹਕੂਮਤ ਰੂਪ ਕੰਨਿਆ-ਦਾਨ ਮੰਗ ਰਿਹਾ ਹੈ। (ਸੈਦਪੁਰ ਵਿਚੋਂ) ਹਯਾ ਤੇ ਧਰਮ ਦੋਵੇਂ ਲੋਪ ਹੋ ਚੁਕੇ ਹਨ, ਝੂਠ ਹੀ ਝੂਠ ਚੌਧਰੀ ਬਣਿਆ ਫਿਰਦਾ ਹੈ। (ਬਾਬਰ ਦੇ ਸਿਪਾਹੀਆਂ ਵਲੋਂ ਸੈਦਪੁਰ ਦੀਆਂ ਇਸਤ੍ਰੀਆਂ ਉਤੇ ਇੰਨੇ ਅੱਤਿਆਚਾਰ ਹੋ ਰਹੇ ਹਨ ਕਿ, ਮੰਨੋ) ਸ਼ੈਤਾਨ (ਇਸ ਸ਼ਹਿਰ ਵਿਚ) ਵਿਆਹ ਪੜ੍ਹਾ ਰਿਹਾ ਹੈ ਤੇ ਕਾਜ਼ੀਆਂ ਅਤੇ ਬ੍ਰਾਹਮਣਾਂ ਦੀ (ਸਾਊਆਂ ਵਾਲੀ) ਮਰਯਾਦਾ ਮੁੱਕ ਚੁੱਕੀ ਹੈ। ਮੁਸਲਮਾਨ ਔਰਤਾਂ (ਵੀ ਇਸ ਜ਼ੁਲਮ ਦਾ ਸ਼ਿਕਾਰ ਹੋ ਰਹੀਆਂ ਹਨ ਜੋ) ਇਸ ਬਿਪਤਾ ਵਿਚ (ਆਪਣੀ ਧਰਮ-ਪੁਸਤਕ) ਕੁਰਾਨ (ਦੀਆਂ ਆਇਤਾਂ) ਪੜ੍ਹ ਰਹੀਆਂ ਹਨ ਤੇ ਖ਼ੁਦਾ ਅੱਗੇ ਪੁਕਾਰ ਕਰ ਰਹੀਆਂ ਹਨ। ਉੱਚੀਆਂ ਜ਼ਾਤਾਂ ਦੀਆਂ, ਨੀਵੀਆਂ ਜ਼ਾਤਾਂ ਦੀਆਂ ਅਤੇ ਹੋਰ ਵੀ ਸਭ ਹਿੰਦੂ ਇਸਤ੍ਰੀਆਂ- ਇਹਨਾਂ ਸਾਰੀਆਂ ਉਤੇ ਇਹੀ ਅੱਤਿਆਚਾਰ ਹੋ ਰਹੇ ਹਨ। ਹੇ ਨਾਨਕ! (ਇਸ ਖ਼ੂਨੀ ਵਿਆਹ ਵਿਚ ਸੈਦਪੁਰ ਨਗਰ ਦੇ ਅੰਦਰ ਹਰ ਪਾਸੇ) ਵਿਰਲਾਪ ਹੋ ਰਹੇ ਹਨ ਤੇ ਲਹੂ ਦਾ ਕੇਸਰ ਛਿੜਕਿਆ ਜਾ ਰਿਹਾ ਹੈ।

ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ॥
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥੨॥੩॥੫

(ਪੰਨੇ ੭੨੨-੭੨੩)

**ਪਦ ਅਰਥ :** ਮਾਸਪੁਰੀ- ਉਹ ਨਗਰ ਜਿਥੇ ਹਰ ਪਾਸੇ ਮਾਸ ਹੀ ਮਾਸ ਖਿਲਰਿਆ ਪਿਆ ਹੈ, ਜਿਥੇ ਲੋਥਾਂ ਦੇ ਢੇਰ ਲੱਗੇ ਪਏ ਹਨ, ਲੋਥਾਂ-ਭਰਿਆ

ਸ਼ਹਿਰ। ਆਖੁ- (ਹੇ ਭਾਈ ਲਾਲੋ! ਤੂੰ ਭੀ) ਕਹੁ। ਮਸੋਲਾ- ਮਸਅਲਾ,ਅਸੂਲ ਦੀ ਗੱਲ, ਅਟੱਲ ਨਿਯਮ। ਜਿਨਿ- ਜਿਸ (ਮਾਲਕ-ਪ੍ਰਭੂ) ਨੇ। ਰੰਗਿ- ਰੰਗ ਵਿਚ, ਮਾਇਆ ਦੇ ਮੋਹ ਵਿਚ। ਰਵਾਈ- ਰਚਾਈ, ਪਰਵਿਰਤ ਕੀਤੀ। ਵਖਿ- ਵੱਖਰਾ ਹੋ ਕੇ, ਨਿਰਲੇਪ ਰਹਿ ਕੇ। ਇਕੇਲਾ- ਨਿਵੇਕਲਾ ਹੋ ਕੇ। ਸਚਾ- ਸਦਾ-ਥਿਰ, ਅਟੱਲ ਨਿਯਮ ਵਾਲਾ। ਤੁਪਾਵਸੁ- ਇਨਸਾਫ਼। ਕਰੇਗੁ- ਕਰੇਗਾ,ਕਰ ਰਿਹਾ ਹੈ। ਟੁਕੁ ਟੁਕੁ- ਟੁਕੜੇ ਟੁਕੜੇ। ਹੋਸੀ- ਹੋਵੇਗਾ, ਹੋ ਰਿਹਾ ਹੈ। ਸਮਾਲਸੀ- ਯਾਦ ਰੱਖੇਗਾ। ਬੋਲਾ- ਗੱਲ, ਦੁਰ-ਘਟਨਾ। ਆਵਨਿ- ਆਉਂਦੇ ਹਨ, ਆਏ ਹਨ। ਅਠਤਰੈ- ਅਠੱਤਰ ਵਿਚ, ਸੰਮਤ ੧੫੭੮ ਵਿਚ (ਸੰਨ ੧੫੨੧ ਵਿਚ। ਨੋਟ :- ਗੁਰੂ ਨਾਨਕ ਦੇਵ ਜੀ ਤੀਜੀ 'ਉਦਾਸੀ' ਸਮੇ ਸੰਨ ੧੫੧੯ ਵਿਚ ਮੱਕੇ ਨੂੰ ਗਏ ਸਨ। ਉਥੋਂ ਈਰਾਨ ਦੇਸ ਤੇ ਅਫ਼ਗਾਨਿਸਤਾਨ ਦੇਸ ਦੇ ਹਾਜੀਆਂ ਦੇ ਨਾਲ ਮਿਲ ਕੇ ਬਗ਼ਦਾਦ ਤੇ ਕਾਬਲ ਦੇ ਰਸਤੇ ਵਾਪਸ ਆ ਕੇ ਐਮਨਾਬਾਦ ਸੰਨ ੧੫੨੧ ਵਿਚ ਉਸ ਵੇਲੇ ਪਹੁੰਚੇ ਸਨ, ਜਦੋਂ ਬਾਬਰ ਸ਼ਹਿਰ ਸਿਆਲਕੋਟ ਨੂੰ ਮਾਰ ਕੇ ਇਥੇ ਪਹੁੰਚਿਆ ਸੀ)। ਜਾਨਿ- ਜਾਂਦੇ ਹਨ, ਜਾਣਗੇ। ਸਤਾਨਵੈ- ਸੰਮਤ ੧੫੯੭ ਵਿਚ (ਸੰਨ ੧੫੪੦ ਵਿਚ)। ਉਠਸੀ- ਉੱਠੇਗਾ, ਤਾਕਤ ਫੜੇਗਾ। ਮਰਦ ਕਾ ਚੇਲਾ- ਸੂਰਮਾ (ਨੋਟ :- ਸ਼ੇਰ ਸ਼ਾਹ ਸੂਰੀ ਨੇ ਬਾਬਰ ਦੇ ਪੁੱਤਰ ਹਮਾਯੂੰ ਨੂੰ ਹਿੰਦੁਸਤਾਨ ਵਿਚੋਂ ਮਾਰ ਭਜਾਇਆ ਤੇ ਆਪ ਸੰਨ ੧੫੪੦ ਵਿਚ ਇਥੋਂ ਦਾ ਰਾਜ ਸਾਂਭਿਆ ਸੀ)। ਸੱਚ ਕੀ ਬਾਣੀ- ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਸਿਫ਼ਤ-ਸਾਲਾਹ ਦੀ ਬਾਣੀ। ਆਖੈ- ਆਖਦਾ ਹੈ, ਉਚਾਰਦਾ ਹੈ। ਸੁਣਾਇਸੀ- ਸੁਣਾਂਦਾ ਰਹੇਗਾ, ਉਚਾਰਦਾ ਰਹੇਗਾ, ਆਖਦਾ ਰਹੇਗਾ। ਬੇਲਾ- ਸਮਾ, ਮਨੁੱਖਾ ਜਨਮ ਦਾ ਸਮਾਂ। ਸੱਚ ਕੀ ਬੇਲਾ- ਸਿਮਰਨ, ਸਿਫ਼ਤ-ਸਾਲਾਹ ਦਾ ਹੀ ਇਹ ਸਮਾਂ ਹੈ।

**ਅਰਥ :** (ਸੈਦਪੁਰ ਦੀ ਕਤਲਾਮ ਦੀ ਇਹ ਦੁਰ-ਘਟਨਾ ਬੜੀ ਭਿਆਨਕ ਹੈ, ਪਰ ਇਹ ਵੀ ਠੀਕ ਹੈ ਕਿ ਜਗਤ ਵਿਚ ਸਭ ਕੁਝ ਮਾਲਕ-ਪ੍ਰਭੂ ਦੀ ਰਜ਼ਾ ਵਿਚ ਹੋ ਰਿਹਾ ਹੈ, ਇਸ ਵਾਸਤੇ) ਲੋਥਾਂ-ਭਰੇ ਇਸ ਸ਼ਹਿਰ ਵਿਚ ਬੈਠ ਕੇ ਭੀ ਨਾਨਕ ਉਸ ਮਾਲਕ-ਪ੍ਰਭੂ ਦੇ ਗੁਣ ਹੀ ਗਾਂਦਾ ਹੈ, (ਹੇ ਭਾਈ ਲਾਲੋ! ਤੂੰ ਭੀ ਇਸ) ਅਟੱਲ ਨਿਯਮ ਨੂੰ ਉਚਾਰ (ਚੇਤੇ ਰੱਖ ਕਿ) ਜਿਸ ਮਾਲਕ-ਪ੍ਰਭੂ ਨੇ (ਇਹ ਸ੍ਰਿਸ਼ਟੀ) ਪੈਦਾ ਕੀਤੀ ਹੈ, ਉਸੇ ਨੇ ਇਸ ਨੂੰ ਮਾਇਆ ਦੇ ਮੋਹ ਵਿਚ ਪਰਵਿਰਤ ਕੀਤਾ ਹੋਇਆ ਹੈ, ਉਹ ਆਪ ਹੀ ਨਿਰਲੇਪ ਰਹਿ ਕੇ (ਉਹਨਾਂ ਦੁਰ-ਘਟਨਾਵਾਂ ਨੂੰ)ਵੇਖ ਰਿਹਾ ਹੈ (ਜੋ ਮਾਇਆ ਦੇ ਮੋਹ ਦੇ ਕਾਰਨ ਵਾਪਰਦੀਆਂ ਹਨ)। ਉਹ ਮਾਲਕ-ਪ੍ਰਭੂ ਅਟੱਲ ਨਿਯਮਾਂ ਵਾਲਾ ਹੈ, ਉਸ ਦਾ ਨਿਆਉਂ (ਹੁਣ ਤਕ) ਅਟੱਲ ਹੈ, ਉਹ (ਅਗਾਂਹ ਨੂੰ ਵੀ) ਅਟੱਲ ਨਿਯਮ ਵਰਤਾਇਗਾ ਉਹੀ ਨਿਆ ਕਰੇਗਾ ਜੋ ਅਟੱਲ ਹੈ। (ਉਸ ਅਟੱਲ ਨਿਯਮ ਅਨੁਸਾਰ ਹੀ ਇਸ ਵੇਲੇ ਸੈਦਪੁਰ ਵਿਚ ਹਰ ਪਾਸੇ) ਮਨੁੱਖਾਂ ਸਰੀਰ-ਰੂਪ ਕੱਪੜਾ ਟੋਟੇ-ਟੋਟੇ ਹੋ ਰਿਹਾ ਹੈ। ਇਹ ਇਕ ਐਸੀ ਭਿਆਨਕ ਘਟਨਾ ਹੋਈ ਹੈ ਜਿਸ ਨੂੰ ਹਿੰਦੁਸਤਾਨ ਭੁਲਾ ਨਹੀਂ ਸਕੇਗਾ। (ਪਰ ਹੇ ਭਾਈ ਲਾਲੋ! ਜਦ ਤੱਕ ਮਨੁੱਖ ਮਾਇਆ ਦੇ ਮੋਹ ਵਿਚ ਪਰਵਿਰਤ ਹਨ, ਅਜਿਹੇ ਘੱਲੂ-ਘਾਰੇ ਵਾਪਰਦੇ ਹੀ ਰਹਿਣੇ ਹਨ, ਮੁਗ਼ਲ ਅੱਜ) ਸੰਮਤ ਅਠੱਤਰ ਵਿਚ ਆਏ ਹਨ, ਇਹ ਸੰਮਤ ਸਤਾਨਵੇ ਵਿਚ ਚੱਲੇ ਜਾਣਗੇ,ਕੋਈ ਹੋਰ ਸੂਰਮਾ ਵੀ ਉੱਠ ਖੜਾ ਹੋਵੇਗਾ। (ਜੀਵ ਮਾਇਆ ਦੇ ਰੰਗ ਵਿਚ ਮਸਤ

ਹੋ ਕੇ ਉਮਰ ਅਜਾਈਂ ਗਵਾ ਰਹੇ ਹਨ) ਨਾਨਕ ਤਾਂ (ਇਸ ਵੇਲੇ ਵੀ) ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ,(ਸਾਰੀ ਉਮਰ ਹੀ) ਇਹ ਸਿਫ਼ਤਿ-ਸਾਲਾਹ ਕਰਦਾ ਰਹੇਗਾ, ਕਿਉਂਕਿ ਇਹ ਮਨੁੱਖਾ ਜਨਮ ਦਾ ਸਮਾਂ ਸਿਫ਼ਤਿਸਾਲਾਹ ਵਾਸਤੇ ਹੀ ਮਿਲਿਆ ਹੈ।

ਇਥੇ ਗੁਰੂ ਸਾਹਿਬ ਨੇ ਜਿਹੜਾ ਕੁਝ ਫ਼ਰਮਾਇਆ ਹੈ ਉਹ ਸਾਰੇ ਹਿੰਦੁਸਤਾਨੀ ਸਮਾਜ ਵਾਸਤੇ ਹੈ। ਇਥੇ ਇਹ ਵੀ ਦੱਸਿਆ ਗਿਆ ਹੈ ਕਿ ਸੰਸਾਰ ਵਿਚ ਰੱਬੀ ਹੁਕਮ ਇਨਸਾਨਾਂ ਦੇ ਚੰਗੇ ਅਤੇ ਮਾੜੇ ਕਰਮਾਂ ਦੇ ਅਨੁਸਾਰ ਵਾਪਰਦਾ ਹੈ। ਉਹ ਲਾਲੋ ਨੂੰ ਸੰਬੋਧਨ ਕਰਕੇ ਫ਼ਰਮਾਉਂਦੇ ਹਨ ਕਿ ਹੇ ਲਾਲੋ, ਜਿਵੇਂ ਮੈਨੂੰ ਖਸਮ ਦਾ ਹੁਕਮ ਪਹੁੰਚਦਾ ਹੈ, ਤਿਵੇਂ ਉਸ ਦਾ ਪਤਾ ਦਿੰਦਾ ਹਾਂ। (ਬਾਬਰ) ਜ਼ੁਲਮ ਦੀ ਫ਼ੌਜ ਲੈ ਕੇ ਕਾਬਲ ਤੋਂ ਹਿੰਦ ਤੇ ਚੜ੍ਹ ਆਇਆ ਹੈ ਅਤੇ ਜ਼ਬਰਦਸਤੀ ਹਿੰਦ ਰੂਪੀ ਵਹੁਟੀ ਦਾ ਕੰਨਿਆ-ਦਾਨ ਮੰਗਦਾ ਹੈ। ਸ਼ਰਮ ਅਤੇ ਧਰਮ ਦੋਵੇਂ ਨੱਸ ਗਏ ਹਨ, ਝੂਠ ਚੌਧਰੀ ਬਣਿਆ ਫਿਰਦਾ ਹੈ। ਕਾਜ਼ੀਆਂ ਤੇ ਬ੍ਰਾਹਮਣਾਂ ਦੀ ਪੁੱਛ ਪਰਤੀਤ ਮੁੱਕ ਗਈ ਹੈ (ਅੱਗੇ ਉਹ ਵਿਆਹ ਪੜ੍ਹਾਉਂਦੇ ਸਨ, ਹੁਣ ਸ਼ੈਤਾਨ ਵਿਆਹ ਪੜ੍ਹਾਉਂਦਾ ਹੈ, ਔਰਤਾਂ ਨੂੰ ਹੁਣ ਜ਼ਬਰਦਸਤੀ ਚੁੱਕ ਲੈਂਦੇ ਹਨ) ਤੇ ਅਗਦ ਪੜ੍ਹਨ ਦੀ ਲੋੜ ਹੀ ਨਹੀਂ ਰਹਿੰਦੀ। ਮੁਸਲਮਾਨੀਆਂ ਦੁੱਖੀ ਹੋ ਕੇ (ਰੱਬ ਤੋਂ ਤਰਸ ਮੰਗਣ ਲਈ) ਕੁਰਆਨ ਪੜ੍ਹਦੀਆਂ ਹਨ, ਖ਼ੁਦਾ ਖ਼ੁਦਾ ਕਹਿੰਦੀਆਂ ਹਨ। ਉੱਚੀ ਤੇ ਨੀਵੀਂ ਜ਼ਾਤ ਦੀਆਂ ਤੇ ਹੋਰ ਹਿੰਦੂ ਇਸਤ੍ਰੀਆਂ ਵੀ ਇਸੇ ਗਿਣਤੀ ਵਿਚ ਸ਼ਾਮਲ ਸਮਝ ਲਵੋ (ਉਨ੍ਹਾਂ ਦਾ ਵੀ ਇਹੋ ਹਾਲ ਹੈ)। (ਨਾਨਕ) ਖੁਸ਼ੀ ਦੇ ਗੀਤਾਂ ਦੀ ਥਾਂ ਇਸ ਅਨੋਖੇ ਵਿਆਹ ਵਿਚ ਖ਼ੂਨ ਦੇ ਗੀਤ (ਵੈਣ) ਗਾਏ ਜਾ ਰਹੇ ਹਨ ਅਤੇ ਕੇਸਰ ਦੀ ਥਾਂ ਲਹੂ ਪੈ ਰਹਿਆ ਹੈ। (ਹੁਣ ਤਸਵੀਰ ਦਾ ਦੂਜਾ ਪਾਸਾ ਸਾਹਮਣੇ ਆ ਖਲੋਂਦਾ ਹੈ। ਬਾਬਰ ਦੇ ਅੱਤਿਆਚਾਰ ਪ੍ਰਭੂ ਦੇ ਹੁਕਮ ਅਨੁਸਾਰ ਹੀ ਵਰਤਦੇ ਦਿਸਦੇ ਹਨ ਤੇ ਨਾਲ ਇਸ ਦੀ ਸਾਂਝ ਕਰਦੇ ਹਨ) ਹੇ ਲਾਲੋ, ਨਾਨਕ ਤਾਂ ਹੁਣ ਪ੍ਰਭੂ ਦੇ ਗੁਣ ਹੀ ਗਾਉਂਦਾ ਹੈ (ਉਸ ਨੇ ਪ੍ਰਭੂ ਦਾ ਹੁਕਮ ਵਰਤਦਾ ਵੇਖ ਲਇਆ ਹੈ)।[12]

ਗੁਰੂ ਨਾਨਕ ਦੇ ਇਸੇ ਤਰ੍ਹਾਂ ਦੇ ਹੋਰ ਵੀ ਸ਼ਬਦ ਹਨ ਜਿਨ੍ਹਾਂ ਤੋ ਜ਼ਾਹਿਰ ਹੁੰਦਾ ਹੈ ਕਿ ਮੁਸਲਮਾਨਾਂ ਨਾਲ ਸੰਵਾਦ ਕਰਦਿਆਂ ਉਨ੍ਹਾਂ ਨੇ ਜ਼ਿੰਦਗੀ ਦੇ ਹਰ ਪੱਖ 'ਤੇ ਚਾਨਣਾ ਪਾਇਆ 'ਹੈ। ਈਮਾਨਦਾਰੀ ਅਤੇ ਹੱਕ ਸੱਚ ਨੂੰ ਉਜਾਗਰ ਕਰਨ ਦੀ ਕੋਸ਼ਿਸ਼ ਕੀਤੀ ਹੈ।

## ਔਰਤਾਂ ਦੇ ਮਰਤਬੇ ਸੰਬੰਧੀ

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥
ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ॥

12. ਉਹੀ, 722-723, ਸ਼ਬਦ-3

ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ ॥੨॥

(ਪੰਨਾ ੪੭੩)

**ਪਦ ਅਰਥ :** ਭੰਡੁ- ਇਸਤ੍ਰੀ। ਭੰਡਿ- ਇਸਤ੍ਰੀ ਤੋਂ। ਜੰਮੀਐ- ਜੰਮੀਦਾ ਹੈ, ਪੈਦਾ ਹੋਈਦਾ ਹੈ। ਨਿੰਮੀਐ- ਨਿੰਮੀਦਾ ਹੈ, ਪ੍ਰਾਣੀ ਦਾ ਸਰੀਰ ਬਣਦਾ ਹੈ। ਮੰਗਣੁ- ਕੁੜਮਾਈ। ਭੰਡਹੁ- ਇਸਤ੍ਰੀ ਦੀ ਰਾਹੀਂ। ਰਾਹੁ- (ਸੰਸਾਰ ਦੀ ਉਤਪੱਤੀ ਦਾ) ਰਸਤਾ। ਭਾਲੀਐ- ਲੱਭੀਦਾ ਹੈ, ਹੋਰ ਇਸਤ੍ਰੀ ਦੀ ਭਾਲ ਕਰੀਦੀ ਹੈ। ਬੰਧਾਨੁ- ਰਿਸ਼ਤੇਦਾਰੀ। ਜਿਤੁ- ਜਿਸ ਇਸਤ੍ਰੀ ਤੋਂ। ਭੰਡਹੁ ਹੀ ਭੰਡੁ- ਇਸਤ੍ਰੀ ਤੋਂ ਇਸਤ੍ਰੀ। ਸਾਲਾਹੀਐ- ਪ੍ਰਭੂ ਦੀ ਸਿਫਤਿ-ਸਾਲਾਹ ਕਰੀਏ। ਭਾਗਾ ਰਤੀ ਚਾਰਿ- ਭਾਗਾਂ ਦੀਆਂ ਚਾਰ ਰੱਤੀਆਂ, ਭਾਗਾਂ ਦੀ ਮਣੀ, ਭਾਵ, ਚੰਗੇ ਭਾਗਾਂ ਦੇ ਕਾਰਣ ਉਹ ਮੁਖ ਸੋਹਣਾ ਲੱਗਦਾ ਹੈ।

**ਅਰਥ :** ਇਸਤ੍ਰੀ ਤੋਂ ਜਨਮ ਲਈਦਾ ਹੈ, ਇਸਤ੍ਰੀ (ਦੇ ਪੇਟ) ਵਿਚ ਹੀ ਪ੍ਰਾਣੀ ਦਾ ਸਰੀਰ ਬਣਦਾ ਹੈ। ਇਸਤ੍ਰੀ ਦੀ (ਹੀ) ਰਾਹੀਂ ਕੁੜਮਾਈ ਤੇ ਵਿਆਹ ਹੁੰਦਾ ਹੈ। ਇਸਤ੍ਰੀ ਰਾਹੀਂ (ਹੋਰ ਲੋਕਾਂ ਨਾਲ) ਸੰਬੰਧ ਬਣਦਾ ਹੈ। ਤੇ ਇਸਤ੍ਰੀ ਤੋਂ ਹੀ (ਜਗਤ ਦੀ ਉਤਪਤੀ ਦਾ) ਰਸਤਾ ਚੱਲਦਾ ਹੈ। ਜੇ ਇਸਤ੍ਰੀ ਮਰ ਜਾਏ ਤਾਂ ਹੋਰ ਇਸਤ੍ਰੀ ਦੀ ਭਾਲ ਕਰੀਦੀ ਹੈ, ਇਸਤ੍ਰੀ ਤੋਂ ਹੀ (ਹੋਰਨਾਂ ਨਾਲ) ਰਿਸ਼ਤੇਦਾਰੀ ਬਣਦੀ ਹੈ। ਜਿਸ ਇਸਤ੍ਰੀ (ਜਾਤੀ) ਤੋਂ ਰਾਜੇ (ਵੀ) ਜੰਮਦੇ ਹਨ, ਉਸ ਨੂੰ ਮੰਦਾ ਆਖਣਾ ਠੀਕ ਨਹੀਂ ਹੈ। ਇਸਤ੍ਰੀ ਤੋਂ ਹੀ ਇਸਤ੍ਰੀ ਪੈਦਾ ਹੁੰਦੀ ਹੈ (ਜਗਤ ਵਿਚ) ਕੋਈ ਜੀਵ ਇਸਤ੍ਰੀ ਤੋਂ ਬਿਨਾਂ ਪੈਦਾ ਨਹੀਂ ਹੋ ਸਕਦਾ। ਹੇ ਨਾਨਕ! ਕੇਵਲ ਇਕ ਸੱਚਾ ਪ੍ਰਭੂ ਹੀ ਹੈ, ਜੋ ਇਸਤ੍ਰੀ ਤੋਂ ਨਹੀਂ ਜੰਮਿਆ। (ਭਾਵੇਂ ਮਨੁੱਖ ਹੋਵੇ, ਭਾਵੇਂ ਇਸਤ੍ਰੀ, ਜੋ ਭੀ) ਆਪਣੇ ਮੂੰਹ ਨਾਲ ਸਦਾ ਪ੍ਰਭੂ ਦੇ ਗੁਣ ਗਾਉਂਦਾ ਹੈ, ਉਸ ਦੇ ਮੱਥੇ ਉੱਤੇ ਭਾਗਾਂ ਦੀ ਮਣੀ ਹੈ, ਭਾਵ ਉਹਦਾ ਮੱਥਾ ਭਾਗਾਂ ਵਾਲਾ ਹੈ। ਹੇ ਨਾਨਕ! ਉਹੀ ਮੁੱਖ ਉਸੇ ਸੱਚੇ ਪ੍ਰਭੂ ਦੇ ਦਰਬਾਰ ਵਿਚ ਸੋਹਣੇ ਲੱਗਦੇ ਹਨ।

## ਗੁਰੂ ਨਾਨਕ ਦੇਵ ਜੀ ਦੇ ਮੁਸਲਮਾਨਾਂ ਨਾਲ ਕੀਤੇ ਸੰਵਾਦ ਦੀ ਭਾਰਤ ਦੇ ਬਹੁ ਧਰਮੀ ਸਮਾਜ ਵਿਚ ਮਹੱਤਤਾ

ਗੁਰੂ ਨਾਨਕ ਦੇਵ ਜੀ ਨੇ ਮੁਸਲਮਾਨਾਂ ਨਾਲ ਜਿਹੜਾ ਸੰਵਾਦ ਕੀਤਾ ਹੈ। ਉਹ ਭਾਰਤ ਦੇ ਅਨੇਕ ਧਰਮਾਂ ਅਤੇ ਮਤ ਮਤੰਤਰਾਂ ਵਾਲੇ ਸਮਾਜ ਵਿਚ ਬਹੁਤ ਮਹੱਤਵਪੂਰਨ ਹੈ। ਗੁਰੂ ਨਾਨਕ ਨੇ ਜਿੱਥੇ ਮੁੱਲਾ ਅਤੇ ਕਾਜ਼ੀ ਨੂੰ ਉਸ ਦੀ ਜ਼ਿੰਮੇਵਾਰੀਆਂ ਵੱਲ ਧਿਆਨ ਦਵਾਇਆ ਹੈ ਉੱਥੇ ਹੀ ਪੰਡਿਤ, ਬ੍ਰਾਹਮਣ, ਜੋਗੀ ਅਤੇ ਨਾਥ ਆਦਿਕ ਨੂੰ ਉਨ੍ਹਾਂ ਦੀ ਧਾਰਮਿਕ ਜ਼ਿੰਮੇਵਾਰੀਆਂ ਵੱਲ ਪ੍ਰੇਰਿਤ ਕੀਤਾ ਹੈ। ਸਮਾਜ ਵਿਚ ਧਾਰਮਿਕ ਨੈਤਿਕ ਕਦਰਾਂ ਨੂੰ ਅਮਲੀ ਜ਼ਿੰਦਗੀ ਵਿਚ ਦਾਖ਼ਲ ਕਰਨ ਤੇ ਬਲ ਦਿੱਤਾ ਹੈ। ਮੁਸਲਮਾਨ ਸਮਕਾਲੀ ਜ਼ਮਾਨੇ ਦਾ ਹੁਕਮਰਾਨ ਤਬਕਾ ਸੀ ਇਸ ਲਈ ਉਸ ਦੀ ਸਭ ਤੋਂ ਵੱਧ ਜ਼ਿੰਮੇਦਾਰੀ ਬਣਦੀ ਸੀ। ਇਸੇ ਕਰਕੇ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਬਾਰ ਬਾਰ ਇਸਲਾਮ ਦੀ ਸੱਚੀ ਨੈਤਿਕ ਕਦਰਾਂ ਵੱਲ ਧਿਆਨ ਦਵਾਇਆ ਹੈ। ਸੱਚਾ ਮੁਸਲਮਾਨ ਕਿਹੋ ਜਿਹਾ ਹੋਣਾ ਚਾਹੀਦਾ ਹੈ। ਉਨ੍ਹਾਂ ਦੇ ਕੰਮ ਕਿਹੋ ਜਿਹੇ ਹੋਣੇ ਚਾਹੀਦੇ ਹਨ ਇਹ ਬਾਰ-ਬਾਰ ਦੁਹਰਾਇਆ ਗਿਆ ਹੈ। ਸ਼ੁਭ ਕਰਮਾਂ ਬਿਨ੍ਹਾਂ ਮੁਸਲਮਾਨ ਹੋਣ 'ਤੇ ਫ਼ਖ਼ਰ ਕਰਨਾ ਫ਼ਜ਼ੂਲ ਹੈ। ਨਾਮ ਦੀ ਮਹੱਤਤਾ 'ਤੇ ਬਲ ਦਿੱਤਾ ਹੈ। ਖ਼ੁਦਾ ਦੀ ਕੁਦਰਤ ਨੂੰ ਧਿਆਨ ਵਿਚ ਰੱਖਦਿਆਂ ਉਸ ਦੀ ਪ੍ਰਾਪਤੀ ਲਈ ਕੋਸ਼ਿਸ਼

ਕਰਨੀ ਚਾਹੀਦੀ ਹੈ। ਸਹਿਹੋਂਦ ਲਈ ਇਕ ਦੂਜੇ ਦੇ ਦੁਖ-ਸੁਖ ਦਾ ਧਿਆਨ ਰੱਖਣਾ ਜ਼ਰੂਰੀ ਹੈ। ਰੱਬ ਦੀਆਂ ਨਜ਼ਰਾਂ ਵਿਚ ਸਭ ਇਨਸਾਨ ਇਕੋ ਜਿਹੇ ਹਨ। ਉਨ੍ਹਾਂ ਵਿਚ ਕੋਈ ਉੱਚਾ ਨਹੀਂ ਹੈ ਅਤੇ ਨਾ ਹੀ ਕੋਈ ਨੀਵਾਂ ਹੈ। ਰੱਬ ਦੀਆਂ ਨਜ਼ਰਾਂ ਵਿਚ ਸ਼ੁਭ ਕਰਮਾਂ ਦੀ ਮਹੱਤਤਾ ਹੈ। ਨਿੱਜੀ ਮਰਤਬੇ ਅਤੇ ਧਨ-ਦੌਲਤ 'ਤੇ ਫ਼ਖ਼ਰ ਕਰਨਾ, ਹਉਮੈਂ ਵਿਚ ਰਹਿਣਾ ਇਸਲਾਮ ਦੀਆਂ ਕਦਰਾਂ ਕੀਮਤਾਂ ਦੇ ਵਿਪਰੀਤ ਆਚਰਨ ਹੈ।

ਅਧਿਆਇ ਚੌਥਾ

# ਇਸਲਾਮ ਦੇ ਵਿਸ਼ਵਾਸ ਅਤੇ ਬੰਦਗੀ ਦੇ ਤਰੀਕੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਵਿਸ਼ੇਸ਼ ਸੰਦਰਭ ਵਿਚ

ਇਸ ਅਧਿਆਇ ਵਿਚ ਇਹ ਜਾਇਜ਼ਾ ਲਿਆ ਗਿਆ ਹੈ ਕਿ ਇਸਲਾਮ ਦੇ ਵਿਸ਼ਵਾਸ ਜਿਨ੍ਹਾਂ ਨੂੰ ਅਕੀਦਾ ਕਿਹਾ ਜਾਂਦਾ ਹੈ ਉਹ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਕਿਵੇਂ ਜ਼ਾਹਿਰ ਹੋਏ ਹਨ। ਗੁਰੂ ਨਾਨਕ ਦੇਵ ਜੀ ਨੇ ਮੁਸਲਮਾਨਾਂ ਨਾਲ ਸੰਵਾਦ ਕਰਦਿਆਂ ਉਨ੍ਹਾਂ ਨੂੰ ਕਿਵੇਂ ਸਮਝਿਆ ਹੈ ਅਤੇ ਕਿਵੇਂ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ।

ਇਸਲਾਮੀ ਤਕਨੀਕੀ ਸ਼ਬਦਾਵਲੀ ਵਿਚ ਵਿਸ਼ਵਾਸ ਨੂੰ ਈਮਾਨ ਅਤੇ ਧਾਰਮਿਕ ਕ੍ਰਿਆਵਾਂ ਨੂੰ ਅਮਲ ਜਾਂ ਆਮਾਲ ਕਿਹਾ ਜਾਂਦਾ ਹੈ। ਇਨ੍ਹਾਂ ਦਾ ਇਕ ਹੋਰ ਨਾਂ 'ਇਬਾਦਤ' ਵੀ ਹੈ। ਈਮਾਨ ਅਤੇ ਅਮਲ ਬਾਰੇ ਗੁਰੂ ਨਾਨਕ ਦੇਵ ਜੀ ਨੇ ਜੋ ਕੁਝ ਕਿਹਾ ਹੈ ਉਸ ਦਾ ਸਮਕਾਲੀ ਸਮਾਜ ਨਾਲ ਕੀ ਸੰਬੰਧ ਸੀ। ਸਮਾਜ ਲਈ ਉਸ ਦੀ ਕੀ ਮਹੱਤਤਾ ਸੀ। ਉਸ ਦੀਆਂ ਰਸਮਾਂ ਅਤੇ ਰੂਹਾਨੀਅਤ ਵਿਚ ਕੀ ਭੇਦ ਸੀ। ਅਸਲੀ ਰੂਹਾਨੀਅਤ ਦੀ ਸਮਾਜ ਲਈ ਕੀ ਲੋੜ ਸੀ। ਇਨ੍ਹਾਂ ਸਾਰੀਆਂ ਗੱਲਾਂ 'ਤੇ ਇਸ ਅਧਿਆਇ ਵਿਚ ਚਾਨਣਾ ਪਾਉਣ ਦੀ ਕੋਸ਼ਿਸ਼ ਕੀਤੀ ਗਈ ਹੈ।

## ਇਸਲਾਮ ਦੇ ਮੁੱਖ ਵਿਸ਼ਵਾਸ

ਕਲਮਾ : ਇਸ ਵਿਚ ਅੱਲਾਹ ਨੂੰ ਇਕ ਰੱਬ ਮੰਨਣਾ ਅਤੇ ਹਜ਼ਰਤ ਮੁਹੰਮਦ(ਸ.) ਨੂੰ ਪੈਗ਼ੰਬਰ ਮੰਨਣਾ ਸ਼ਾਮਲ ਹੈ। ਬੁਨਿਆਦੀ ਤੌਰ 'ਤੇ ਇਹੀ ਈਮਾਨ ਹੈ। ਇਹ ਇਸਲਾਮ ਦੇ ਦਰਖ਼ਤ ਦੀ ਜੜ੍ਹ ਹੈ। ਈਮਾਨ ਦੀ ਤਫ਼ਸੀਲ ਵਿਚ ਫ਼ਰਿਸ਼ਤਿਆਂ ਦੀ ਹੋਂਦ ਨੂੰ ਤਸਲੀਮ ਕੀਤਾ ਗਿਆ ਹੈ। ਪੈਗ਼ੰਬਰਾਂ ਨੂੰ ਰੱਬ ਦਾ ਸੰਦੇਸ਼ ਵਾਹਕ ਅਤੇ ਉਨ੍ਹਾਂ ਤੇ ਹੋਏ ਇਲਹਾਮ ਨੂੰ ਰੱਬੀ ਫ਼ਰਮਾਨ ਮੰਨਿਆ ਗਿਆ ਹੈ। ਇਹ ਇਲਹਾਮ ਤੌਰੇਤ, ਇੰਜੀਲ ਅਤੇ ਕੁਰਆਨ ਆਦਿ ਕਿਤਾਬਾਂ ਦੀ ਸ਼ਕਲ ਵਿਚ ਮੌਜੂਦ ਹੈ। ਇਸੇ ਲਈ ਕੁਰਆਨ ਰੱਬੀ ਬਾਣੀ ਅਤੇ ਰੱਬ ਦੀ ਹੋਂਦ ਦੀ ਨਿਸ਼ਾਨੀ ਹੈ। ਜਿਹੜਾ ਕੁਝ ਵੀ ਵਾਪਰਦਾ ਹੈ ਉਹ ਰੱਬ ਵੱਲੋਂ ਹੈ। ਉਸ ਦੀ ਬਣਾਈ ਹੋਈ ਕਿਸਮਤ 'ਤੇ ਵਿਸ਼ਵਾਸ ਹੈ। ਮਰਨ ਉਪਰੰਤ ਵੀ ਜੀਵਨ ਹੈ। ਬੰਦਾ ਆਪਣੇ ਕਰਮਾਂ ਅਨੁਸਾਰ ਜੰਨਤ ਜਾਂ ਜਹੰਨਮ ਵਿਚ ਜਾਏਗਾ। ਕਿਆਮਤ ਦਾ ਦਿਨ ਨਿਸ਼ਚਿਤ ਹੈ। ਇਹ ਰੱਬ ਵੱਲੋਂ ਨਿਸ਼ਚਿਤ ਕੀਤਾ ਹੋਇਆ ਫੈਸਲੇ ਦਾ ਦਿਨ ਹੈ। ਫ਼ਰਿਸ਼ਤੇ ਰੱਬ ਵੱਲੋਂ ਵੱਖ-ਵੱਖ ਕੰਮਾਂ ਤੇ ਲਾਏ ਹੋਏ ਹਨ। ਪੈਗ਼ੰਬਰਾਂ 'ਤੇ ਵਹੀ ਭਾਵ ਰੱਬੀ ਬਾਣੀ ਲਿਆਉਣ ਵਾਲਾ ਜਿਬਰਾਈਲ ਫ਼ਰਿਸ਼ਤਾ ਹੈ। ਮੌਤ ਦੇ ਫ਼ਰਿਸ਼ਤੇ ਦਾ ਨਾਂ ਇਜ਼ਰਾਈਲ ਹੈ, ਆਦਿ ਇਸਲਾਮ ਦੇ ਬੁਨਿਆਦੀ ਅਕੀਦੇ ਹਨ।

## ਇਸਲਾਮ ਦੇ ਮੁੱਖ ਆਮਾਲ

ਈਮਾਨ ਤੋਂ ਬਾਅਦ ਇਸਲਾਮ ਦੇ ਮੁੱਖ ਆਮਾਲ ਦੋ ਹਿੱਸਿਆਂ ਵਿਚ ਵੰਡੇ ਹੋਏ ਹਨ। ਇਕ ਹਿੱਸਾ ਜਿਹੜਾ ਰੱਬ ਦੀ ਪ੍ਰਸਤਿਸ਼ ਨਾਲ ਸੰਬੰਧਿਤ ਹੈ। ਉਸ ਵਿਚ ਰੱਬੀ ਇਬਾਦਤਾਂ ਸ਼ਾਮਲ ਹਨ। ਜਿਵੇਂ ਨਮਾਜ਼ ਜਿਸ ਵਿਚ ਮਨ ਅਤੇ ਤਨ ਨੂੰ ਰੱਬ ਦੇ ਸਾਹਮਣੇ ਸਮਰਪਿਤ ਕਰ ਦਿੱਤਾ ਜਾਂਦਾ ਹੈ। ਜ਼ਕਾਤ ਜਿਸ ਵਿਚੋਂ ਧਨ ਨੂੰ ਰੱਬ ਦੇ ਸਾਹਮਣੇ ਸਮਰਪਿਤ ਕਰ ਦਿੱਤਾ ਜਾਂਦਾ ਹੈ। ਰੋਜ਼ਾ ਜਿਸ ਵਿਚ ਤਮਾਮ ਕਿਸਮ ਦੇ ਇੰਦਰੀਆਈ ਸੁੱਖ ਨੂੰ ਰੱਬ ਦੇ ਸਾਹਮਣੇ ਸਮਰਪਿਤ ਕਰ ਦਿੱਤਾ ਜਾਂਦਾ ਹੈ। ਹੱਜ ਜਿਸ ਵਿਚ ਘਰ ਬਾਰ ਨੂੰ ਰੱਬ ਦੀ ਰਜ਼ਾ ਲਈ ਤਿਆਗ ਕੇ ਕਾਅਬੇ ਦੀ ਜ਼ਿਆਰਤ ਲਈ ਸਫ਼ਰ ਕੀਤਾ ਜਾਂਦਾ ਹੈ। ਇਹ ਸਭ ਇਸ ਲਈ ਹੈ ਕਿ ਇਸਲਾਮ ਦਾ ਅਰਥ ਬੰਦੇ ਦਾ ਰੱਬ ਦੇ ਸਾਹਮਣੇ ਪੂਰਨ ਸਮਰਪਣ ਹੈ। ਇਸਲਾਮ ਦਾ ਇਕ ਹੋਰ ਅਰਥ ਸ਼ਾਂਤੀ ਕਾਇਮ ਕਰਨਾ ਹੈ। ਸ਼ਾਂਤੀ ਨਿੱਜੀ ਜ਼ਿੰਦਗੀ ਅਤੇ ਸਮਾਜੀ ਜ਼ਿੰਦਗੀ ਵਿਚ।

ਇਸਲਾਮ ਦੇ ਆਮਾਲ ਦਾ ਦੂਜਾ ਹਿੱਸਾ ਨਿੱਜੀ ਅਤੇ ਸਮਾਜੀ ਹੁਕੂਮਤਾਂ ਨਾਲ ਸੰਬੰਧਿਤ ਹੈ ਇਸ ਦਾ ਸੰਬੰਧ ਨਿਆਂ ਕਾਇਮ ਕਰਨ, ਹਕੂਮਤ ਚਲਾਉਣ, ਲੈਣ-ਦੇਣ, ਸ਼ਾਦੀ ਵਿਆਹ, ਵਪਾਰ, ਵਣਜ, ਵਿਵਸਥਾ, ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਸੰਬੰਧ, ਮਰਦ-ਔਰਤਾਂ ਦੇ ਅਧਿਕਾਰ, ਮੁਸਲਿਮ ਅਤੇ ਗ਼ੈਰ ਮੁਸਲਿਮਾਂ ਦੇ ਆਪਸੀ ਸੰਬੰਧ ਅਤੇ ਅਧਿਕਾਰ ਆਦਿ ਸ਼ਾਮਲ ਹਨ। ਇਸਲਾਮ ਇਕ ਪਾਸੇ ਬੰਦੇ ਨੂੰ ਰੱਬ ਨਾਲ ਜੋੜਦਾ ਹੈ ਅਤੇ ਦੂਜੇ ਪਾਸੇ ਸਿਆਸੀ, ਸਮਾਜੀ ਅਤੇ ਆਰਥਿਕ ਵਿਵਸਥਾ ਨੂੰ ਇਸ ਅੰਦਾਜ਼ ਵਿਚ ਕਾਇਮ ਕਰਦਾ ਹੈ ਕਿ ਸਮਾਜ ਦਾ ਰੁਝਾਨ ਰੱਬ ਮੁਖੀ ਹੋਵੇ। ਸਮਾਜ ਵਿਚ ਸ਼ਾਂਤੀ ਕਾਇਮ ਰਹੇ ਅਤੇ ਇਨਸਾਨੀ ਬਿਰਾਦਰੀ ਰੱਬ ਪ੍ਰਤੀ ਸਮਰਪਿਤ ਰਹੇ। ਨਿੱਜੀ ਅਤੇ ਸਮਾਜੀ ਮਾਮਲਾਤ ਸ਼ਰੀਅਤ ਰਾਹੀਂ ਸੰਚਾਲਿਤ ਹੁੰਦੇ ਹਨ। ਇਹ ਉਹ ਕਾਨੂੰਨ ਹਨ ਜਿਹੜੇ ਇਸਲਾਮ ਦੇ ਬੁਨਿਆਦੀ ਸ੍ਰੋਤਾਂ ਤੇ ਸੋਚ ਵਿਚਾਰ ਕਰਕੇ ਬਣਾਏ ਜਾਂਦੇ ਹਨ। ਇਹ ਕਾਨੂੰਨ ਸਮੇਂ ਅਨੁਸਾਰ ਬਦਲਦੇ ਹਾਲਾਤ ਵਿਚ ਨਵੇਂ ਅੰਦਾਜ਼ ਵਿਚ ਪੇਸ਼ ਹੁੰਦੇ ਰਹਿਣੇ ਚਾਹੀਦੇ ਹਨ। ਇਸ ਲਈ ਇਹ ਵਿਕਾਸ ਉਨਮੁਖ ਹੋਣੇ ਚਾਹੀਦੇ ਹਨ। ਗੁਰੂ ਨਾਨਕ ਦੇਵ ਜੀ ਦੇ ਜ਼ਮਾਨੇ ਵਿਚ ਇਨ੍ਹਾਂ ਦੀ ਵਿਕਾਸ ਉਨਮੁਖ ਗਤੀ ਰੁਕ ਗਈ ਸੀ। ਮੁਸਲਮਾਨ ਜਿਵੇਂ ਕਿ ਅਧਿਆਇ ਇਕ ਵਿਚ ਲਿਖਿਆ ਗਿਆ ਹੈ ਕੇਵਲ ਚਾਰ ਇਮਾਮਾਂ ਰਾਹੀ ਤਿਆਰ ਕੀਤੇ ਸ਼ਰੀਅਤੀ ਕਾਨੂੰਨ ਦੇ ਪਾਬੰਦ ਸਨ ਜਿਨ੍ਹਾਂ ਦੀ ਸੰਪਾਦਨਾ ਅਠਵੀਂ ਨੌਵੀਂ ਸ਼ਤਾਬਦੀ ਵਿਚ ਹੋ ਗਈ ਸੀ। ਵਿਸ਼ਵਾਸਾਂ ਪੱਖੋਂ ਸਮਾਜ ਗਤੀਸ਼ੀਲ ਰਹਿਣ ਦੀ ਥਾਂ ਭਾਸਵਾਦੀ ਅਤੇ ਠਹਿਰਾਵ ਦਾ ਸ਼ਿਕਾਰ ਸਨ। ਆਮਾਲ ਪੱਖੋਂ ਰਸਮੀ (Retualistic) ਸਨ। ਰੂਹਾਨੀਅਤ ਦਾ ਅਭਾਵ ਸੀ। ਇਖ਼ਲਾਕੀ ਅਤੇ ਅਮਲੀ ਤੌਰ 'ਤੇ ਸਮਾਜ ਪਤਨ ਵੱਲ ਅਗਰਸਰ ਹੋ ਰਿਹਾ ਸੀ। ਸੋਚ ਪਰਲੋਕਵਾਦੀ ਸੀ। ਸੰਸਥਾਵਾਂ ਵਿਚ ਭ੍ਰਿਸ਼ਟਾਚਾਰ ਪੈਦਾ ਹੋ ਰਿਹਾ ਸੀ। ਹੁਕਮਰਾਨ, ਜ਼ਿਮੀਦਾਰ ਅਤੇ ਜਗੀਰਦਾਰ ਤਬਕਾ ਰਿਆਇਆ ਦੇ ਸ਼ੋਸ਼ਣ ਤੇ ਪਲ ਰਿਹਾ ਸੀ। ਸ਼ਾਸਕ ਅਤੇ ਸ਼ਾਸਿਤ ਵਰਗ ਵਿਚ ਭੇਦ ਸਾਫ਼ ਨਜ਼ਰ ਆਉਂਦਾ ਸੀ।

## ਮੁਸਲਮਾਨਾਂ ਦੇ ਵਿਸ਼ਵਾਸ ਅਤੇ ਆਮਾਲ ਗੁਰੂ ਨਾਨਕ ਦੇਵ ਜੀ ਦੀ ਨਜ਼ਰ ਵਿਚ

ਗੁਰੂ ਨਾਨਕ ਦੇਵ ਜੀ ਦੇ ਵੇਲੇ ਆਮ ਮੁਸਲਮਾਨਾਂ ਵਿਚ ਇਹ ਖ਼ਿਆਲ ਫੈਲਿਆ

ਹੋਇਆ ਸੀ ਕਿ ਸੰਸਾਰ ਦਾ ਸਾਰਾ ਇਲਮ ਕੁਰਆਨ ਵਿਚ ਮੌਜੂਦ ਹੈ ਅਤੇ ਕਾਜ਼ੀ ਜਿਹੜਾ ਕੁਰਆਨ ਦਾ ਮਾਹਿਰ ਹੁੰਦਾ ਹੈ ਉਸ ਦਾ ਗਿਆਨ ਵੀ ਬਹੁਪੱਖੀ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਰੱਬ ਨੇ ਸੰਸਾਰ ਨੂੰ ਕਦੋਂ ਸਾਜਿਆ ਇਹ ਨਾ ਕੁਰਆਨ ਵਿਚ ਲਿਖਿਆ ਹੋਇਆ ਹੈ ਅਤੇ ਨਾ ਹੀ ਇਸ ਸੰਬੰਧ ਵਿਚ ਕਾਜ਼ੀ ਨੂੰ ਕੁਝ ਗਿਆਨ ਹੈ। ਇਸੇ ਤਰ੍ਹਾਂ ਹਿੰਦੂ ਧਰਮ ਗ੍ਰੰਥਾਂ ਅਤੇ ਧਾਰਮਿਕ ਆਗੂਆਂ ਨੂੰ ਵੀ ਇਸ ਸੰਬੰਧ ਵਿਚ ਕੋਈ ਗਿਆਨ ਨਹੀਂ ਹੈ। ਰੱਬ ਆਪਣੀ ਅਪਰੰਪਾਰ ਕੁਦਰਤ ਦਾ ਆਪ ਮਾਲਿਕ ਹੈ ਉਸ ਦਾ ਕੋਈ ਭਾਈਵਾਲ ਨਹੀਂ ਹੈ।[1]

ਗੁਰੂ ਨਾਨਕ ਦੇਵ ਜੀ ਨਾਮ ਭਾਵ ਰੱਬੀ ਪ੍ਰਾਪਤੀ ਜਾਂ ਰੱਬੀ ਜਾਪ ਦੀ ਮਹੱਤਤਾ 'ਤੇ ਬਲ ਦਿੰਦਿਆਂ ਕਹਿੰਦੇ ਹਨ ਕਿ ਨਾਮ ਤੋਂ ਬਿਨ੍ਹਾਂ ਸਾਲਾਰ, ਖ਼ਾਨ ਅਤੇ ਸੁਲਤਾਨ ਹੋਣਾ ਵਡਿਆਈ ਦੀ ਗੱਲ ਨਹੀਂ ਹੈ। ਇਹ ਉਸ ਵੇਲੇ ਦੇ ਮੁਸਲਿਮ ਸਮਾਜ ਵਿਚ ਵੱਡੇ ਅਹੁਦੇ ਸਨ। ਵਡਿਆਈ ਦੇ ਸਾਰੇ ਚਿੰਨ੍ਹ ਖ਼ਾਕ ਵਿਚ ਮਿਲਣ ਵਾਲੇ ਹਨ ਬਾਕੀ ਰਹਿਣ ਵਾਲਾ ਕੇਵਲ ਅਤੇ ਕੇਵਲ ਰੱਬੀ ਨਾਮ ਹੈ।[2]

ਰਸਮੀ ਤੌਰ 'ਤੇ ਪੰਜ ਵਕਤ ਨਮਾਜ਼ ਪੜ੍ਹਦੇ ਰਹਿਣਾ ਅਤੇ ਕੁਰਆਨ ਪੜ੍ਹਦੇ ਰਹਿਣ ਦਾ ਕੋਈ ਫ਼ਾਇਦਾ ਨਹੀਂ ਹੈ ਜਦ ਤੱਕ ਰੱਬ ਦੇ ਨਾਲ ਸੱਚੀ ਮੁਹੱਬਤ ਪੈਦਾ ਨਾ ਹੋਵੇ ਅਤੇ ਰੱਬ ਦੀ ਮਖ਼ਲੂਕ ਲਈ ਤਿਆਗ ਦੀ ਭਾਵਨਾ ਪੈਦਾ ਨਾ ਹੋਵੇ। ਮੁੱਲਾ ਅਤੇ ਕਾਜ਼ੀ ਨੂੰ ਹਉਮੈਂ ਛੱਡ ਦੇਣੀ ਚਾਹੀਦੀ ਹੈ ਅਤੇ ਮੌਤ ਨੂੰ ਯਾਦ ਰੱਖਣਾ ਚਾਹੀਦਾ ਹੈ ਜਿਹੜੀ ਸਾਰੀ ਵਡਿਆਈ ਨੂੰ ਖ਼ਾਕ ਵਿਚ ਮਿਲਾ ਦਿੰਦੀ ਹੈ। ਮੁੱਲਾ ਅਤੇ ਕਾਜ਼ੀ ਕਹਿਲਾਉਣ ਦਾ ਹੱਕਦਾਰ ਉਹ ਹੈ ਜੋ ਰੱਬ ਦੇ ਨਾਮ ਦੀ ਮਹੱਤਤਾ ਨੂੰ ਸਮਝਦਾ ਹੋਵੇ। ਕਾਜ਼ੀ ਉਹ ਹੈ ਜਿਹੜਾ ਘੁਮੰਡ ਤੋਂ ਆਜ਼ਾਦ ਹੋ ਗਿਆ।[3]

ਗੁਰੂ ਨਾਨਕ ਦੇਵ ਜੀ ਫਰਮਾਉਂਦੇ ਹਨ ਕਿ ਅੱਲਾਹ ਦੀ ਕੁਦਰਤ ਅਪੰਰਪਾਰ ਹੈ। ਉਸ ਦਾ ਨਾਮ ਅਤੇ ਮੁਕਾਮ ਪਾਕ ਹੈ। ਪੈਗੰਬਰ, ਪੀਰ, ਸਾਲਿਕ, ਸ਼ਹੀਦ, ਸ਼ੇਖ਼, ਕਾਜ਼ੀ, ਮੁੱਲਾਂ ਅਤੇ ਦਰਵੇਸ਼ ਸਭ ਉਸ ਦੇ ਦਰ 'ਤੇ ਖੜੇ ਉਸ ਦੀ ਸ਼ਾਨ ਦੀ ਵਡਿਆਈ ਬਿਆਨ ਕਰ ਰਹੇ ਹਨ। ਬਰਕਤ ਹਾਸਲ ਕਰਨ ਲਈ ਦੁਆਵਾਂ ਕਰਦੇ ਰਹਿੰਦੇ ਹਨ। ਉਹ ਕਿਸੇ ਤੋਂ ਪੁੱਛ ਕੇ ਕੋਈ ਕੰਮ ਨਹੀਂ ਕਰਦਾ ਭਾਵ ਉਸ ਦਾ ਕੋਈ ਭਾਈਵਾਲ ਨਹੀਂ ਹੈ। ਇਸ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਨੇ ਦੱਸਿਆ ਹੈ ਕਿ ਰੱਬ ਦਾ ਤਸੱਵੁਰ ਕਿਹੋ ਜਿਹਾ ਹੋਣਾ ਚਾਹੀਦਾ ਹੈ।[4]

ਰੱਬ ਬੰਦਿਆਂ ਤੋਂ ਵੱਖਰਾ ਹੋ ਕੇ ਆਸਮਾਨਾਂ ਵਿਚ ਬੈਠਾ ਹੋਇਆ ਨਹੀਂ ਹੈ ਉਹ ਤਾਂ ਆਪਣੀ ਕੁਦਰਤ ਦੀ ਰਚਨਾ ਵਿਚ ਹੀ ਸਮਾਇਆ ਹੋਇਆ ਹੈ। ਉਸ ਦੀ ਕੁਦਰਤ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਮੁਸਲਮਾਨਾਂ ਨੂੰ ਕੇਵਲ ਸ਼ਰ੍ਹਾ ਅਤੇ ਸ਼ਰੀਅਤ ਨੂੰ ਪੜ੍ਹਨਾ ਅਤੇ ਸਮਝਣਾ ਹੀ ਕਾਫ਼ੀ ਨਹੀਂ ਹੈ। ਜਦ ਤੱਕ ਰੱਬ ਦੀ ਸੱਚੀ ਮਾਰਫ਼ਤ ਹਾਸਲ ਨਹੀਂ ਕਰੋਗੇ

---

1. ਸ੍ਰੀ ਗੁਰੂ ਗ੍ਰੰਥ ਸਾਹਿਬ, 4, ਜਪੁਜੀ ਪਉੜੀ-21
2. ਉਹੀ, 16, ਸ਼ਬਦ-6
3. ਉਹੀ, 24, ਸ਼ਬਦ-28
4. ਉਹੀ, 53, ਸ਼ਬਦ-1

ਖੋਖਲੀ ਸ਼ਰੀਅਤ ਪਸੰਦੀ ਫ਼ਜ਼ੂਲ ਹੈ। ਸੱਚਾਈ ਨੂੰ ਸਜਦੇ ਦੇ ਬਰਾਬਰ ਜਾਣ ਅਤੇ ਮਨ ਵਿਚ ਰੱਬ ਪ੍ਰਾਪਤੀ ਨੂੰ ਮਕਸਦ ਬਣਾ। ਜਦ ਇਹ ਹਾਲਤ ਹੋਵੇਗੀ ਤਾਂ ਹਰ ਪਾਸੇ ਰੱਬ ਦੇ ਦਰਸ਼ਨ ਹੋਣਗੇ।[5]

ਮੁਸਲਮਾਨ ਜ਼ਾਹਰੀ ਪਾਕੀ ਦਾ ਬਹੁਤ ਖਿਆਲ ਰੱਖਦੇ ਹਨ। ਜੇਕਰ ਉਨ੍ਹਾਂ ਦੇ ਕੱਪੜਿਆਂ ਵਿਚ ਖ਼ੂਨ ਦਾ ਇਕ ਛਿੱਟਾ ਵੀ ਲੱਗ ਜਾਂਦਾ ਹੈ ਤਾਂ ਕੱਪੜੇ ਪਲੀਤ ਹੋ ਜਾਂਦੇ ਹਨ। ਸੋਚੋ ਅਗਰ ਕੋਈ ਬੰਦਾ ਦੂਜੇ ਬੰਦੇ ਦਾ ਖ਼ੂਨ ਪੀਂਦਾ ਹੈ ਤਾਂ ਉਸ ਦਾ ਤਨ ਅਤੇ ਮਨ ਨਿਰਮਲ ਕਿਵੇਂ ਹੋ ਸਕਦਾ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਰੱਬ ਦਾ ਨਾਮ ਲੈਣ ਵਾਲੇ ਦਾ ਮਨ ਵੀ ਸਾਫ਼ ਰਹਿਣਾ ਚਾਹੀਦਾ ਹੈ। ਦਿਖਾਵੇ ਲਈ ਧਾਰਮਿਕ ਰਸਮਾਂ ਦੀ ਅਦਾਇਗੀ ਕਰਨਾ ਝੂਠੇ ਅਮਲ ਹਨ।[6]

ਮੁਸਲਮਾਨਾਂ ਨੂੰ ਚਾਹੀਦਾ ਹੈ ਕਿ ਰਹਿਮ ਦਿਲੀ ਨੂੰ ਮਸਜਿਦ ਅਤੇ ਸਿਦਕਦਿਲੀ ਨੂੰ ਮੁਸੱਲਾ ਸਮਝਣ। ਹੱਕ ਅਤੇ ਹਲਾਲ ਦੀ ਕਮਾਈ ਨੂੰ ਕੁਰਆਨ ਜਿਹੀ ਮਹੱਤਤਾ ਦੇਣੀ ਚਾਹੀਦੀ ਹੈ। ਮਿਹਨਤ ਅਤੇ ਈਮਾਨਦਾਰੀ ਦੀ ਕਮਾਈ ਨੂੰ ਖਤਨਾ ਕਰਾਉਣ ਦੀ ਤਰ੍ਹਾਂ ਜ਼ਰੂਰੀ ਸਮਝਣਾ ਚਾਹੀਦਾ ਹੈ। ਨੇਕ ਆਮਾਲ ਨੂੰ ਰੋਜ਼ਾ ਰੱਖਣ ਦੀ ਤਰ੍ਹਾਂ ਜ਼ਰੂਰੀ ਸਮਝਣਾ ਚਾਹੀਦਾ ਹੈ। ਇਹੋ ਜਿਹਾ ਮੁਸਲਮਾਨ ਬਣਨਾ ਚਾਹੀਦਾ ਹੈ। ਨੇਕ ਆਮਾਲ ਨੂੰ ਕਾਅਬਾ ਜਿੰਨੀ ਮਹੱਤਤਾ ਦੇਣੀ ਚਾਹੀਦੀ ਹੈ। ਸੱਚਾਈ ਨੂੰ ਅਪਣਾ ਪੀਰ ਬਣਾਨਾ ਚਾਹੀਦਾ ਹੈ। ਨੇਕ ਆਮਾਲ ਨੂੰ ਕਲਮਾ ਅਤੇ ਨਮਾਜ਼ ਵਾਂਗ ਜ਼ਰੂਰੀ ਸਮਝਣਾ ਚਾਹੀਦਾ ਹੈ। ਖ਼ੁਦਾ ਦੀ ਪਸੰਦ ਦੇ ਨੇਕ ਕੰਮ ਤਸਬੀਹ ਵਾਂਗ ਸਮਝਣੇ ਚਾਹੀਦੇ ਹਨ। ਫਿਰ ਰੱਬ ਤੁਹਾਨੂੰ ਆਪਣੀ ਸੁਰੱਖਿਆ ਵਿਚ ਰੱਖੇਗਾ। ਪਰਾਏ ਹੱਕ ਤੋਂ ਇਸ ਤਰ੍ਹਾਂ ਬਚਣਾ ਚਾਹੀਦਾ ਹੈ ਜਿਸ ਤਰ੍ਹਾਂ ਸੂਰ ਦੇ ਮਾਸ ਤੋਂ ਪਰਹੇਜ਼ ਕਰਦੇ ਹੋ। ਹਰਾਮ ਕਮਾਈ ਵਿਚ ਕਿੰਨੀਆਂ ਹੀ ਚੰਗੀਆਂ ਚੀਜ਼ਾਂ ਮਿਲਾ ਦਿੱਤੀਆਂ ਜਾਣ ਤਾਂ ਵੀ ਉਹ ਹਲਾਲ ਨਹੀਂ ਹੋ ਸਕਦੀਆਂ। ਪੀਰ ਵੀ ਤੁਹਾਡੇ ਤਾਂ ਹੀ ਕੰਮ ਆਉਣਗੇ ਜਦੋਂ ਤੁਸੀਂ ਮੁਰਦਾ ਖਾਣੋ ਬਚੋਗੇ ਭਾਵ ਹਰਾਮ ਕੰਮਾਂ ਤੇ ਪਰਹੇਜ਼ ਕਰੋਗੇ। ਮੁਸਲਮਾਨ ਪੰਜ ਵਕਤ ਦੀਆਂ ਪੰਜ ਨਮਾਜ਼ਾਂ ਪੜ੍ਹਦੇ ਹਨ। ਉਨ੍ਹਾਂ ਦੇ ਪੰਜ ਹੀ ਨਾਂ ਹਨ। ਇਨ੍ਹਾਂ ਪੰਜ ਨਮਾਜ਼ਾਂ ਦੀਆਂ ਹਕੀਕਤਾਂ ਨੂੰ ਜ਼ਿੰਦਗੀ ਵਿਚ ਢਾਲਣ ਲਈ ਪਹਿਲੀ ਨਮਾਜ਼ ਸੱਚ ਨੂੰ ਬਣਾਉਣਾ ਚਾਹੀਦਾ ਹੈ, ਦੂਜੀ ਨਮਾਜ਼ ਹਲਾਲ ਨੂੰ ਬਣਾਉਨਾ ਚਾਹੀਦਾ ਹੈ, ਤੀਜੀ ਨਮਾਜ਼ ਖ਼ੁਦਾ ਦੇ ਨਾਂ ਤੇ ਖੈਰਾਤ ਨੂੰ ਬਣਾਉਣਾ ਚਾਹੀਦਾ ਹੈ। ਦਿਲ ਨੂੰ ਪਾਕ ਸਾਫ਼ ਰੱਖਣ ਨੂੰ ਚੌਥੀ ਨਮਾਜ਼ ਬਣਾਉਣਾ ਚਾਹੀਦਾ ਹੈ। ਰੱਬ ਦੀ ਹਮਦ ਅਤੇ ਸਨਾ ਭਾਵ ਨਾਮ ਦੀ ਵਡਿਆਈ ਨੂੰ ਪੰਜਵੀ ਨਮਾਜ਼ ਬਣਾਉਣਾ ਚਾਹੀਦਾ ਹੈ। ਮੁਸਲਮਾਨ ਕੇਵਲ ਰਸਮੀ ਕਲਮਾ ਪੜ੍ਹਨ ਨਾਲ ਨਹੀਂ ਹੋ ਸਕਦਾ ਸਗੋਂ ਨੇਕ ਕੰਮਾਂ ਨਾਲ ਮੁਸਲਮਾਨ ਹੁੰਦਾ ਹੈ। ਝੂਠੇ ਅਮਲਾਂ ਦਾ ਨਤੀਜਾ ਵੀ ਝੂਠਾ ਹੀ ਨਿਕਲਦਾ ਹੈ।

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਮੁਸਲਮਾਨ ਹੋਣ ਤੇ ਫ਼ਖ਼ਰ ਕਰਨਾ ਕਾਫ਼ੀ ਨਹੀਂ ਹੈ। ਹਕੀਕਤ ਵਿਚ ਮੁਸਲਮਾਨ ਹੋਵੇ ਤਾਂ ਹੀ ਮੁਸਲਮਾਨ ਕਹਾਉਣ ਦਾ ਹੱਕਦਾਰ ਹੈ। ਉਸ ਦੀ ਜ਼ਿੰਦਗੀ ਵਿਚ ਹਕੀਕਤ ਦੀ ਰੋਜ਼ਾ ਨਮਾਜ਼ ਹੋਵੇ। ਪਹਿਲਾ ਆਪਣੇ ਦੀਨ ਨੂੰ ਮਿੱਠਾ

5. ਉਹੀ, 83-84, ਸ਼ਬਦ-4
6. ਉਹੀ, 140, ਸ਼ਬਦ-6

ਸਮਝੇ। ਫਿਰ ਇਸ ਘਿਸਣੀ ਤੋਂ ਅਪਣੇ ਮਨ ਦੀ ਮੈਲ ਨੂੰ ਸਾਫ਼ ਕਰੇ। ਇਸਲਾਮ ਦੇ ਅਕੀਦੇ 'ਤੇ ਮੁਕੰਮਲ ਈਮਾਨ ਰੱਖੇ। ਜ਼ਿੰਦਗੀ ਅਤੇ ਮੌਤ ਦੇ ਸੰਦੇਹ ਤੋਂ ਉਪਰ ਉਠ ਜਾਏ। ਰੱਬ ਦੀ ਰਜ਼ਾ ਵਿਚ ਜ਼ਿੰਦਗੀ ਗੁਜ਼ਾਰੇ। ਰੱਬ ਦੀ ਮਰਜ਼ੀ ਵਿਚ ਆਪਣੇ ਆਪ ਨੂੰ ਫ਼ਨਾ ਕਰ ਦੇਵੇ। ਸਾਰੇ ਜਾਨਦਾਰਾਂ ਨਾਲ ਰਹਿਮ ਭਰਿਆ ਵਰਤਾਵ ਰੱਖੇ ਤਾਂ ਉਸ ਨੂੰ ਹੱਕ ਹੈ ਕਿ ਮੁਸਲਮਾਨ ਹੋਣ ਤੇ ਫ਼ਖ਼ਰ ਕਰੇ।[7]

## ਸਮਾਜਿਕ ਜ਼ਿੰਦਗੀ ਵਿਚ ਧਰਮ ਦੀ ਸੱਚੀ ਰੂਹਾਨੀਅਤ ਦੀ ਮਹੱਤਤਾ

ਗੁਰੂ ਨਾਨਕ ਦੇਵ ਜੀ ਨੇ ਧਰਮ ਦੀ ਸੱਚੀ ਰੂਹਾਨੀਅਤ ਨੂੰ ਸਮਾਜ ਵਿਚ ਉਜਾਗਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਮੁਸਲਮਾਨਾਂ ਨੂੰ ਖ਼ਾਸ ਤੌਰ 'ਤੇ ਇਸਲਾਮ ਦੇ ਸੱਚੇ ਅਰਥਾਂ ਨੂੰ ਸਮਝਣ ਲਈ ਪ੍ਰੇਰਿਆ ਹੈ। ਸੱਚੇ ਮੁਸਲਮਾਨ ਵਿਚ ਇਸਲਾਮ ਦੇ ਵਿਸ਼ਵਾਸ ਅਤੇ ਆਮਾਲ ਉਸ ਦੇ ਕਿਰਦਾਰ ਵਿਚ ਝਲਕਣੇ ਚਾਹੀਦੇ ਹਨ। ਕਾਜ਼ੀ ਅਤੇ ਮੁੱਲਾ ਦਾ ਆਦਰਸ਼ ਮਿਸਾਲੀ ਹੋਣਾ ਚਾਹੀਦਾ ਹੈ। ਕਾਜ਼ੀ ਨੂੰ ਰਿਸ਼ਵਤ ਲੈਣ ਵਾਲਾ ਨਹੀਂ ਹੋਣਾ ਚਾਹੀਦਾ ਹੈ। ਸਗੋਂ ਇਨਸਾਫ਼ ਨੂੰ ਕਾਇਮ ਕਰਨ ਵਾਲਾ ਬਣਨਾ ਚਾਹੀਦਾ ਹੈ। ਗੁਰੂ ਨਾਨਕ ਦੇਵ ਜੀ ਨੇ ਮੁਸਲਮਾਨਾਂ ਦੇ ਕਲਮਾ, ਨਮਾਜ਼, ਰੋਜ਼ਾ ਅਤੇ ਸੁੰਨਤ ਆਦਿ ਦਾ ਜ਼ਿਕਰ ਕਰਦਿਆਂ ਦੱਸਿਆ ਹੈ ਕਿ ਇਨ੍ਹਾਂ ਸਾਰੀਆਂ ਰਸਮਾਂ ਦੇ ਪਿੱਛੇ ਛੁਪੇ ਰੂਹਾਨੀ ਭਾਵ ਨੂੰ ਨਿੱਜੀ ਜ਼ਿੰਦਗੀ ਅਤੇ ਸਮਾਜੀ ਜ਼ਿੰਦਗੀ ਵਿਚ ਉਜਾਗਰ ਕਰਨਾ ਚਾਹੀਦਾ ਹੈ।

ਸਮਾਜੀ ਜ਼ਿੰਦਗੀ ਵਿਚ ਸੱਚੀ ਰੂਹਾਨੀਅਤ ਦੇ ਅਰਥ ਦੱਸਦੇ ਹੋਏ ਗੁਰੂ ਨਾਨਕ ਦੇਵ ਜੀ ਫਰਮਾਉਂਦੇ ਹਨ ਕਿ ਸੱਚ ਦੇ ਫੌਲਾਦ ਤੋਂ ਸੱਚ ਦੀ ਛੁਰੀ ਬਣਾਉ। ਸੱਚ ਦੀ ਇਸ ਛੁਰੀ ਦੀ ਬਨਾਵਟ ਬਹੁਤ ਹੀ ਖ਼ੂਬਸੂਰਤ ਹੋਵੇਗੀ। ਇਸ ਨੂੰ ਸ਼ਬਦ ਭਾਵ ਮੁਰਸ਼ਿਦ ਦੀ ਹਿਦਾਯਤ ਦੇ ਪੱਥਰ ਉੱਤੇ ਰਗੜ ਕੇ ਤੇਜ ਧਾਰ ਬਣਾਉ। ਫਿਰ ਉਸ ਨੂੰ ਨੇਕ ਕੰਮਾਂ ਦੇ ਮਿਆਨ ਵਿਚ ਸਜਾ ਕੇ ਮਹਿਫ਼ੂਜ ਰੱਖੋ। ਏ ਸ਼ੇਖ਼! ਜੇਕਰ ਕੋਈ ਇਸ ਛੁਰੀ ਤੋਂ ਜ਼ਿਬਾਹ ਕਰ ਦਿੱਤਾ ਜਾਵੇ ਤਾਂ ਲਾਲਚ ਦਾ ਖ਼ੂਨ ਉਸ ਵਿਚੋਂ ਖ਼ਾਰਜ ਹੋ ਜਾਵੇਗਾ। ਇਥੇ ਗੁਰੂ ਨਾਨਕ ਦੇਵ ਜੀ ਕੁਰਬਾਨੀ ਦੇ ਅਰਥ ਦੱਸ ਰਹੇ ਹਨ। ਅਜਿਹਾ ਹਲਾਲ ਕੀਤਾ ਹੋਇਆ ਸ਼ਖ਼ਸ ਹੱਕ ਨਾਲ ਜੁੜ ਜਾਵੇਗਾ ਅਤੇ ਰੱਬ ਦੀ ਦਰਗਾਹ ਵਿਚ ਪਰਵਾਨ ਹੋ ਜਾਵੇਗਾ।[8]

---

7. ਉਹੀ, 140-141, ਸ਼ਬਦ-7-8
8. ਉਹੀ, 956, ਸ਼ਬਦ-19

ਅਧਿਆਇ ਪੰਜਵਾਂ

# ਭਾਰਤੀ ਮੁਸਲਮਾਨਾਂ ਦੀਆਂ ਧਾਰਮਿਕ ਰਸਮਾਂ ਅਤੇ ਰੀਤੀ ਰਿਵਾਜਾਂ ਦੀਆਂ ਨਵੀਆਂ ਵਿਆਖਿਆਵਾਂ

ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਰਾਹੀਂ ਭਾਰਤੀ ਮੁਸਲਮਾਨਾਂ ਦੇ ਧਾਰਮਿਕ ਵਿਸ਼ਵਾਸਾਂ, ਇਬਾਦਤ ਕਰਨ ਦੇ ਤਰੀਕਿਆਂ ਨੂੰ ਉਨ੍ਹਾਂ ਦੇ ਅਸਲ ਰੂਹਾਨੀ ਅਰਥਾਂ ਵਿਚ ਪੇਸ਼ ਕੀਤਾ ਹੈ। ਜਿਵੇਂ ਕਿ ਪਿਛਲੇ ਅਧਿਆਇਆਂ ਵਿਚ ਵਰਣਨ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਮੁਸਲਮਾਨਾਂ ਦੇ ਹਰ ਇਕ ਵਿਸ਼ਵਾਸ ਅਤੇ ਧਾਰਮਿਕ ਰਸਮਾਂ ਨੂੰ ਉਸ ਦੇ ਅਸਲ ਅਧਿਆਤਮਿਕ ਅਰਥਾਂ ਵਿਚ ਦੱਸਿਆ ਹੈ। ਉਸ ਨੂੰ ਰੱਬ ਅਤੇ ਬੰਦੇ ਦੇ ਆਪਸੀ ਰਿਸ਼ਤੇ ਅਨੁਸਾਰ ਵਿਚਾਰਿਆ ਹੈ। ਉਸ ਦੀ ਸਮਾਜਿਕ ਮਹੱਤਤਾ ਨੂੰ ਉਜਾਗਰ ਕੀਤਾ ਹੈ। ਇਹ ਕਾਲ ਇਤਿਹਾਸਕ ਤੌਰ 'ਤੇ ਮੁਸਲਿਮ ਰਾਜਨੀਤੀ ਦੇ ਸਿਆਸੀ ਪ੍ਰਭਾਵਾਂ ਦਾ ਕਾਲ ਸੀ। ਇਸ ਵਿਚ ਦੋ ਵੱਖ-ਵੱਖ ਸੰਸਕ੍ਰਿਤੀਆਂ (ਸਾਮੀ ਅਤੇ ਭਾਰਤੀ) ਆਪਸ ਵਿਚ ਟਕਰਾਉਣ ਉਪਰੰਤ ਤਾਲਮੇਲ ਦੇ ਦੌਰ ਤੋਂ ਗੁਜ਼ਰ ਰਹੀਆਂ ਸਨ। ਇਸ ਤਾਲਮੇਲ ਨੂੰ ਭਗਤੀ ਤਹਿਰੀਕ ਦੇ ਬੁਜ਼ਰਗਾਂ ਨੇ ਭਰਵਾਂ ਹੁੰਗਾਰਾ ਦਿੱਤਾ।

ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਭਾਰਤੀ ਅਤੇ ਸਾਮੀ ਧਰਮਾਂ ਵਿਚ ਸੁਮੇਲ ਦੇ ਪਹਿਲੂ ਵੱਧ ਉਭਰੇ ਹਨ। ਉਨ੍ਹਾਂ ਨੇ ਇਨ੍ਹਾਂ ਦੋਵਾਂ ਨੂੰ ਬਹੁਤ ਨੇੜੇ ਕਰ ਦਿੱਤਾ ਹੈ। ਉਹ ਜਦ ਮੁਸਲਮਾਨਾਂ ਦੇ ਧਾਰਮਿਕ ਵਿਸ਼ਵਾਸਾਂ ਅਤੇ ਇਬਾਦਤਾਂ ਦੇ ਤਰੀਕਿਆਂ ਦੀ ਨਵੇਂ ਅੰਦਾਜ਼ ਵਿਚ ਰੂਹਾਨੀ ਵਿਆਖਿਆ ਪੇਸ਼ ਕਰਦੇ ਹਨ ਤਾਂ ਨਾਲ ਹੀ ਭਾਰਤੀ ਧਾਰਮਿਕ ਪਰੰਪਰਾ ਦੇ ਵਿਸ਼ਵਾਸਾਂ ਅਤੇ ਧਾਰਮਿਕ ਰਸਮਾਂ ਨੂੰ ਵੀ ਉਸੇ ਅੰਦਾਜ਼ ਵਿਚ ਬਿਆਨ ਕਰਦੇ ਹਨ।

ਮਿਸਾਲ ਵਜੋਂ ਗੁਰੂ ਨਾਨਕ ਦੇਵ ਜੀ ਨੇ ਮੁਸਲਮਾਨਾਂ ਦੇ ਸਭ ਤੋਂ ਮੁੱਖ ਵਿਸ਼ਵਾਸ ਅੱਲਾਹ ਅਤੇ ਰਸੂਲ ਨਾਲ ਸੰਬੰਧਿਤ ਕਲਮੇ ਨੂੰ ਨੇਕ ਅਮਲਾਂ ਨਾਲ ਜੋੜਦੇ ਹੋਏ ਕਹਿੰਦੇ ਹਨ ਕਿ ਰਸਮੀ ਕਲਮਾ ਪੜ੍ਹਨ ਦਾ ਕੋਈ ਲਾਭ ਨਹੀਂ ਹੈ। ਜੇ ਹੋ ਸਕੇ ਤਾਂ ਨੇਕ ਅਮਲ ਕਰਨ ਦਾ ਕਲਮਾ ਪੜ੍ਹ ਭਾਵ ਕਲਮੇ ਨੂੰ ਇਸ ਪੱਕੇ ਇਰਾਦੇ ਨਾਲ ਪੜ੍ਹ ਕਿ ਤੁਹਾਨੂੰ ਨੇਕ ਕੰਮ ਕਰਨ ਲਈ ਮਜਬੂਰ ਕਰ ਦੇਵੇ। ਮੁਸਲਮਾਨਾਂ ਦੀਆਂ ਮੁੱਖ ਇਬਾਦਤਾਂ ਵਿਚ ਨਮਾਜ਼ ਸਭ ਤੋਂ ਅਹਿਮ ਹੈ। ਕਲਮੇ ਨੂੰ ਦਿਲ ਅਤੇ ਦਿਮਾਗ ਨਾਲ ਪੜ੍ਹਨ ਉਪਰੰਤ ਬੰਦਾ ਮੁਸਲਮਾਨ ਹੁੰਦਾ ਹੈ ਤਾਂ ਉਸ ਲਈ ਨਮਾਜ਼ ਪੜ੍ਹਨੀ ਜ਼ਰੂਰੀ ਹੋ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਨਮਾਜ਼ ਦੇ ਰੂਹਾਨੀ ਅਰਥ ਦੱਸਦੇ ਹੋਏ ਕਹਿੰਦੇ ਹਨ ਕਿ ਪਹਿਲੀ ਨਮਾਜ਼ ਸੱਚ ਨੂੰ ਬਣਾ। ਦੂਜੀ ਨਮਾਜ਼ ਹਲਾਲ ਕਮਾਈ ਨੂੰ ਬਣਾ। ਤੀਜੀ ਨਮਾਜ਼ ਰੱਬ ਦੇ ਨਾਮ ਤੇ ਖ਼ੈਰਾਤ ਕਰਨ ਨੂੰ ਬਣਾ। ਚੌਥੀ ਨਮਾਜ਼ ਦਿਲ ਨੂੰ ਪਾਕ ਸਾਫ਼ ਰੱਖਣ ਨੂੰ ਬਣਾ ਅਤੇ ਪੰਜਵੀ ਨਮਾਜ਼ ਰੱਬ ਦੀ ਸਿਫ਼ਤ ਬਿਆਨ ਕਰਨ ਭਾਵ ਨਾਮ ਜਾਪ ਨੂੰ ਬਣਾ। ਉਕਤ ਵਿਆਖਿਆ ਤੋਂ ਭਾਵ ਇਹੀ ਹੈ ਕਿ ਕਲਮਾ ਅਤੇ ਨਮਾਜ਼ ਇਸੇ ਮਕਸਦ ਤੋਂ ਪੜ੍ਹੇ ਜਾਂਦੇ ਹਨ ਕਿ ਬੰਦੇ ਵਿਚ ਸ਼ੁਭ ਕਰਮ ਕਰਨ ਦੀ ਭਾਵਨਾ ਪੈਦਾ ਹੋ ਜਾਏ। ਸੱਚ ਬੋਲਣ ਵਾਲਾ ਬਣ ਜਾਏ। ਹਲਾਲ ਕਮਾਈ ਕਰਨ ਵਾਲਾ ਬਣ ਜਾਏ।

ਖੈਰਾਤ ਕਰਨ ਵਾਲਾ ਬਣ ਜਾਏ। ਦਿਲ ਨੂੰ ਸਾਫ਼ ਅਤੇ ਰੱਬੀ ਨਾਮ ਦਾ ਜਾਪ ਕਰਨ ਵਾਲਾ ਬਣ ਜਾਏ। ਜੇਕਰ ਕਲਮਾ ਅਤੇ ਨਮਾਜ਼ ਤੋਂ ਉਕਤ ਸਿਫ਼ਤਾਂ ਪੈਦਾ ਨਹੀਂ ਹੁੰਦੀਆਂ ਹਨ ਤਾਂ ਕੇਵਲ ਰਸਮ ਪੂਰੀ ਕਰਨ ਤੋਂ ਕੋਈ ਲਾਭ ਨਹੀਂ ਹੁੰਦਾ।

ਗੁਰੂ ਨਾਨਕ ਦੇਵ ਜੀ ਨੇ ਮੁਸਲਮਾਨਾਂ ਨਾਲ ਸੰਵਾਦ ਵਿਚ ਇਸਲਾਮੀ ਅਤੇ ਸੂਫ਼ੀ ਤਕਨੀਕੀ ਸ਼ਬਦਾਵਲੀ ਦਾ ਭਰਪੂਰ ਇਸਤੇਮਾਲ ਕੀਤਾ ਹੈ। ਇਸ ਦੇ ਵਿਚ ਕਾਜ਼ੀ, ਮੁੱਲਾ, ਪੀਰ, ਪੈਗੰਬਰ, ਸ਼ੇਖ਼, ਮਸ਼ਾਈਖ਼, ਸ਼ੁਹਦਾ ਔਰ ਸ਼ਹੀਦ ਲਫ਼ਜ਼ਾਂ ਦੀ ਭਰਮਾਰ ਨਜ਼ਰ ਆਉਂਦੀ ਹੈ। ਅੰਤਰ ਧਾਰਮਿਕ ਸੰਵਾਦ ਲਈ ਇਹ ਵੀ ਬਹੁਤ ਜ਼ਰੂਰੀ ਹੈ ਕਿ ਉਹ ਜ਼ਬਾਨ ਇਸਤੇਮਾਲ ਕੀਤੀ ਜਾਏ ਜਿਹੜੀ ਦੋਵਾਂ ਧਰਮਾਂ ਨੂੰ ਸਮਝ ਵਿਚ ਆਉਂਦੀ ਹੋਵੇ। ਗੁਰੂ ਨਾਨਕ ਦੇਵ ਜੀ ਦੀ ਇਸੇ ਖ਼ਾਸੀਅਤ ਸਦਕਾ ਸਾਮੀ ਅਤੇ ਭਾਰਤੀ ਧਰਮਾਂ ਵਿਚ ਸੁਮੇਲ ਦੇ ਪਹਿਲੂ ਵੱਧ ਉਜਾਗਰ ਹੋ ਸਕੇ ਹਨ। ਇਸ ਸੰਬੰਧ ਵਿਚ ਭਾਰਤੀ ਸੂਫ਼ੀਆਂ ਦਾ ਵੀ ਵਿਸ਼ੇਸ਼ ਯੋਗਦਾਨ ਰਿਹਾ ਹੈ। ਉਨ੍ਹਾਂ ਨੇ ਵੀ ਆਮ ਆਦਮੀ ਦੀ ਭਾਸ਼ਾ ਰਾਹੀਂ ਰੱਬ ਦੇ ਬੰਦਿਆਂ ਨੂੰ ਰੱਬ ਨਾਲ ਮਿਲਾਉਣ ਦੀ ਕੋਸ਼ਿਸ਼ ਕੀਤੀ ਹੈ। ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਦੇ ਨਜ਼ਰੀਏ ਨੂੰ ਪਸੰਦ ਕੀਤਾ ਹੈ। ਬਾਬਾ ਫ਼ਰੀਦ ਜਿਹੇ ਸੂਫ਼ੀਆਂ ਦੇ ਕਲਾਮ ਨੂੰ ਇੱਜ਼ਤ ਦੀ ਨਜ਼ਰ ਨਾਲ ਵੇਖਿਆ ਹੈ ਜਿਹੜਾ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

## ਭਾਰਤ ਵਿਚ ਸੂਫ਼ੀ ਤਹਿਰੀਕ ਦੀਆਂ ਮੁੱਖ ਵਿਸ਼ੇਸ਼ਤਾਵਾਂ

ਜਿਵੇਂ ਕਿ ਪਿੱਛੇ ਵਰਨਣ ਕੀਤਾ ਗਿਆ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਕਾਲ ਵਿਚ ਪੰਜਾਬ ਵਿਚ ਵਿਸ਼ੇਸ਼ ਤੌਰ 'ਤੇ ਅਤੇ ਪੂਰੇ ਭਾਰਤ ਵਿਚ ਆਮ ਤੌਰ 'ਤੇ ਸੂਫ਼ੀਵਾਦ ਦਾ ਪ੍ਰਭਾਵ ਸੀ। ਇਹ ਤਹਿਰੀਕ ਉਸ ਵੇਲੇ ਪੂਰੀ ਦੁਨੀਆ ਦੇ ਮੁਸਲਮਾਨਾਂ ਨੂੰ ਪ੍ਰਭਾਵਿਤ ਕਰ ਰਹੀ ਸੀ। ਇਸ ਤਹਿਰੀਕ ਨੇ ਵੱਖ-ਵੱਖ ਖੇਤਰਾਂ ਅਤੇ ਮੁਲਕਾਂ ਵਿਚ ਸਥਾਨਕ ਪ੍ਰਭਾਵ ਵੀ ਕਬੂਲ ਕੀਤੇ। ਭਾਰਤ ਵਿਚ ਇਸ ਤਹਿਰੀਕ ਨੇ ਭਾਰਤੀ ਰੰਗ ਇਖ਼ਤਿਆਰ ਕੀਤਾ। ਭਾਰਤ ਵਿਚ ਇਸਲਾਮ ਅਤੇ ਮੁਸਲਮਾਨ ਇਸੇ ਤਹਰੀਕ ਦੇ ਸਬਬ ਭਾਰਤੀ ਧਰਮ ਪਰੰਪਰਾਵਾਂ ਨਾਲ ਨੇੜਲੇ ਸੰਪਰਕ ਕਾਇਮ ਕਰ ਸਕੇ। ਜਿਸ ਤੋਂ ਭਾਰਤੀ ਅਤੇ ਸਾਮੀ ਧਾਰਮਿਕ ਪਰੰਪਰਾਵਾਂ ਵਿਚ ਸੁਮੇਲ ਦੀਆਂ ਸੰਭਾਵਨਾਵਾਂ ਪੈਦਾ ਹੋ ਸਕੀਆਂ ਹਨ। ਸਿੱਟੇ ਵਜੋਂ ਇਕ ਨਵੀਂ ਮਿਲੀ ਜੁਲੀ ਭਾਰਤੀ ਤਹਜ਼ੀਬ ਉਭਰੀ। ਭਾਰਤ ਵਿਚ ਸੂਫ਼ੀ ਤਹਿਰੀਕ ਬਹੁਤ ਖੁੱਲ੍ਹ ਦਿਲੀ ਰਹੀ ਹੈ। ਦੂਜੇ ਧਰਮਾਂ ਦੇ ਲੋਕਾਂ ਲਈ ਆਪਣੇ ਬੂਹੇ ਹਮੇਸ਼ਾ ਖੁੱਲ੍ਹੇ ਰੱਖੇ ਹਨ। ਉਨ੍ਹਾਂ ਦਾ ਦ੍ਰਿਸ਼ਟੀਕੋਣ ਲੋਕਾਂ ਪ੍ਰਤੀ 'ਸੁਲਹੇਕੁਲ' ਤੇ 'ਅਲ ਖ਼ਲਕੁ ਆਯਾਲੱਲਾਹ' ਭਾਵ ਸਭ ਨਾਲ ਚੰਗਾ ਵਰਤਾਓ ਕਰਨਾ ਅਤੇ ਸਾਰੀ ਮਖ਼ਲੂਕ ਨੂੰ ਰੱਬ ਦਾ ਕੁਨਬਾ ਸਮਝਣਾ ਸੀ, ਮਿਸਾਲ ਵੱਜੋਂ ਬਹਾਉੱਦੀਨ ਜ਼ਕਰੀਆ ਜਿਨ੍ਹਾਂ ਦਾ ਮੁਲਤਾਨ 'ਤੇ ਬਹੁਤ ਪ੍ਰਭਾਵ ਸੀ ਉਕਤ ਅਸੂਲ ਤੇ ਚੱਲਦਿਆਂ ਜਨਤਕ ਭਲਾਈ ਦੇ ਕੰਮਾਂ ਵਿਚ ਰੁਝੇ ਰਹਿੰਦੇ ਸਨ। ਨਾਲ ਹੀ ਸਮਕਾਲੀ ਹਾਲਾਤ ਤੋਂ ਪੂਰੀ ਤਰ੍ਹਾਂ ਜਾਣੂ ਰਹਿੰਦੇ ਸਨ। ਜਦ ਮੁਲਤਾਨ ਦੇ ਗਵਰਨਰ ਨਸੀਰੁੱਦੀਨ ਕਬਾਚਾ ਨੇ ਸੁਲਤਾਨ ਇਲਤੁਤਮਿਸ ਨਾਲ ਬਗ਼ਾਵਤ ਕਰਨ ਦਾ ਮਨ ਬਣਾਇਆ ਤਾਂ ਸ਼ੇਖ਼ ਨੇ ਉਨ੍ਹਾਂ ਨੂੰ ਮਨ੍ਹਾਂ ਕੀਤਾ। ਜਦ ਗਵਰਨਰ ਨੇ ਆਪਣਾ ਇਰਾਦਾ ਨਹੀਂ ਬਦਲਿਆ ਤਾਂ ਉਨ੍ਹਾਂ ਨੇ ਇਸ ਦੀ ਸੂਚਨਾ ਸੁਲਤਾਨ ਨੂੰ ਪਹੁੰਚਾ ਦਿੱਤੀ।[1] ਜਦ 1257ਈ: ਵਿਚ ਮੰਗੋਲਾਂ ਨੇ

---

1. ਸ਼ੇਖ਼ ਮੁਹੰਮਦ ਇਕਰਾਮ, *ਆਬੇ-ਏ-ਕੌਸਰ*, 258

ਭਾਰਤ 'ਤੇ ਹਮਲਾ ਕਰਨ ਦੇ ਇਰਾਦੇ ਨਾਲ ਮੁਲਤਾਨ ਵਿਚ ਦਾਖ਼ਲ ਹੋਏ ਅਤੇ ਸ਼ਹਿਰ ਨੂੰ ਲੁੱਟਣਾ ਚਾਹਿਆ ਤਾਂ ਸ਼ੇਖ਼ ਨੇ ਮੰਗੋਲਾਂ ਨਾਲ ਗੱਲਬਾਤ ਕੀਤੀ। ਉਨ੍ਹਾਂ ਨੂੰ ਇਕ ਲੱਖ ਦਰਹਮ ਧਨ ਦੇ ਕੇ ਸ਼ਹਿਰ ਨੂੰ ਬਰਬਾਦ ਹੋਣ ਤੋਂ ਬਚਾ ਲਿਆ ਸੀ।[2]

ਜਿਥੋਂ ਤੱਕ ਹਿੰਦੁਸਤਾਨ ਉੱਤੇ ਸੂਫ਼ੀ ਪ੍ਰਭਾਵ ਦਾ ਸਵਾਲ ਹੈ ਜਾਂ ਸੂਫ਼ੀਵਾਦ ਉੱਤੇ ਹਿੰਦੁਸਤਾਨੀ ਪ੍ਰਭਾਵ ਦਾ ਮਾਮਲਾ ਹੈ ਇਸ ਬਾਰੇ ਇਹੀ ਕਹਿਣਾ ਉਚਿਤ ਹੋਵੇਗਾ ਕਿ ਸੂਫ਼ੀਆਂ ਨੇ ਹਿੰਦੁਸਤਾਨ ਨੂੰ ਆਪਣੇ ਰੰਗ ਵਿਚ ਰੰਗ ਦਿੱਤਾ ਸੀ ਅਤੇ ਖ਼ੁਦ ਉਸ ਦੇ ਰੰਗ ਵਿਚ ਰੰਗੇ ਗਏ ਸਨ। ਸਿੱਟੇ ਵਜੋਂ ਇੱਥੇ ਇਕ ਮਿਲੀ-ਜੁਲੀ ਸੰਸਕ੍ਰਿਤੀ ਪੈਦਾ ਹੋਈ। ਸੰਪਰਦਾਇਕ ਪ੍ਰੇਮ ਦਾ ਮਾਹੌਲ ਉਪਜਿਆ। ਸੂਫ਼ੀ ਆਪਣੇ ਵਹਦਤ-ਉਲ-ਵਜੂਦ ਦੇ ਨਜ਼ਰੀਏ ਅਨੁਸਾਰ ਹਰ ਵਿਚਾਰਧਾਰਾ ਨੂੰ ਸਨਮਾਨ ਦਿੰਦੇ ਸਨ ਅਤੇ ਹਰ ਮਾਨਵੀ ਸਮੁਦਾਇ ਨੂੰ ਪਿਆਰ ਕਰਦੇ ਸਨ ਕਿਉਂਕਿ ਉਨ੍ਹਾਂ ਅਨੁਸਾਰ ਰੱਬੀ ਰਜ਼ਾ ਹਾਸਲ ਕਰਨ ਲਈ ਇਹ ਸਭ ਤੋਂ ਵੱਡੀ ਇਬਾਦਤ ਸੀ। ਇਹੀ ਕਾਰਨ ਸੀ ਕਿ ਹਜ਼ਰਤ ਨਿਜ਼ਾਮੁੱਦੀਨ ਔਲੀਆ ਨੇ ਆਪਣੇ ਮੁਰੀਦ ਅਮੀਰ ਖ਼ੁਸਰੋ ਨੂੰ ਉਸ ਸਮੇਂ ਦੀ ਬੋਲੀ ਅਤੇ ਸਮਝੀ ਜਾਣ ਵਾਲੀ ਭਾਸ਼ਾ ਵਿਚ ਸ਼ਿਅਰ ਕਹਿਣ ਲਈ ਪ੍ਰੇਰਿਤ ਕੀਤਾ। ਜਦ ਬਾਬਾ ਫ਼ਰੀਦ ਨੇ ਖ਼ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਤੋਂ ਬੈਅਤ ਕੀਤੀ ਤਾਂ ਉਨ੍ਹਾਂ ਨੇ ਕਿਹਾ ਫ਼ਰੀਦ ਹੁਣ 'ਮਲੇ' ਦਾ ਰੋਜ਼ਾ ਰੱਖੋ। ਇਹ ਹਿੰਦੁਸਤਾਨੀ ਅੰਦਾਜ਼ ਦਾ ਰੋਜ਼ਾ ਹੁੰਦਾ ਹੈ ਜਿਸ ਵਿਚ ਇਫ਼ਤਾਰ (ਰੋਜ਼ਾ ਖੋਲ੍ਹਣਾ) ਸਿਰਫ਼ ਪਾਣੀ ਨਾਲ ਕੀਤਾ ਜਾਂਦਾ ਹੈ ਅਤੇ ਕਈ ਦਿਨਾਂ ਤੱਕ ਕੁਝ ਨਹੀਂ ਖਾਧਾ ਜਾਂਦਾ। ਮੱਧਕਾਲੀਨ ਭਾਰਤ ਵਿਚ ਇਹ ਆਮ ਜਿਹੀ ਹਾਲਤ ਹੋ ਗਈ ਸੀ ਕਿ ਸੂਫ਼ੀਆਂ ਦੀਆਂ ਮਹਿਫ਼ਲਾਂ ਵਿਚ ਸਾਧੂ ਹੁੰਦੇ ਸਨ ਅਤੇ ਬੁਤਖ਼ਾਨਿਆਂ ਦਾ ਜ਼ਿਕਰ ਵੀ ਹੁੰਦਾ ਸੀ। ਇਸੇ ਤਰ੍ਹਾਂ ਸਾਧੂਆਂ ਦੀਆਂ ਮਹਿਫ਼ਲਾਂ ਵਿਚ ਸੂਫ਼ੀ ਹੁੰਦੇ ਸਨ ਅਤੇ ਉਨ੍ਹਾਂ ਨੂੰ ਇੱਜ਼ਤ ਦੀ ਨਜ਼ਰ ਨਾਲ ਵੇਖਿਆ ਜਾਂਦਾ ਸੀ। ਸੱਤਾਰੀ, ਕਾਦਰੀ ਅਤੇ ਨਕਸ਼ਬੰਦੀ ਸੂਫ਼ੀ 'ਹਬਸ਼-ਏ-ਦਮ' ਕਰਦੇ ਸਨ ਜਿਹੜਾ ਯੋਗ ਪ੍ਰਣਾਯਾਮ ਦਾ ਦੂਜਾ ਰੂਪ ਹੈ ਅਤੇ ਬੁੱਧ ਸਾਧੂਆਂ ਵਿਚ ਆਮ ਪ੍ਰਚਲਿਤ ਰਿਹਾ ਹੈ। ਚਿਸ਼ਤੀ ਸੂਫ਼ੀਆਂ ਦਾ ਗੇਰੂਏ ਰੰਗ ਦਾ ਲਿਬਾਸ ਵੀ ਬੋਧ ਸੰਨਿਆਸੀਆਂ ਤੋਂ ਪ੍ਰਭਾਵਿਤ ਜਾਪਦਾ ਹੈ। ਸੂਫ਼ੀਆਂ ਨੇ ਆਪਣੀ ਗੱਲ ਸਮਝਾਉਣ ਲਈ ਆਮ ਲੋਕਾਂ ਦੀ ਜ਼ਬਾਨ ਦੇ ਨਾਲ-ਨਾਲ ਸੰਸਕ੍ਰਿਤ ਸ਼ਬਦਾਵਲੀ ਦਾ ਇਸਤੇਮਾਲ ਵੀ ਕੀਤਾ ਜਿਵੇਂ ਮਹਾਂਰਾਸ਼ਟਰ ਵਿਚ ਸੂਫ਼ੀ ਸ਼ੇਖ਼ ਮੁਹੰਮਦ ਨੇ ਤਸੱਵੁਫ਼ ਬਾਰੇ ਮਰਾਠੀ ਵਿਚ *ਯੋਗਸੰਗ੍ਰਹਿ* ਨਾਂ ਦੀ ਪੁਸਤਕ ਲਿਖੀ। ਇਸ ਵਿਚ 'ਦਿਲ ਲਈ' 'ਅੰਤਕਰਨ', 'ਜਲਾਲੀਆਤ' ਲਈ ਤਮਾਗੁਣ ਅਤੇ 'ਕਮਾਲੀਆਤ' ਲਈ 'ਸਦਗੁਣ' ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਦੱਖਣ (South India) ਦੇ ਸੂਫ਼ੀ ਮੁਹੰਮਦ ਦੱਖਣੀ ਨੇ ਵੇਦਾਂਤ ਅਤੇ ਤਸੱਵੁਫ਼ ਦੇ ਸਮਾਂਨਤਰ ਸ਼ਬਦਾਂ ਅਤੇ ਸਿਧਾਂਤਾਂ ਦਾ ਸ਼ਬਦ ਕੋਸ਼ ਤਿਆਰ ਕੀਤਾ ਜਿਸ ਦੀ ਸ਼ਿਵਾ ਜੀ ਦੇ ਗੁਰੂ ਸੰਤ ਸਮਰਥ ਰਾਮਦਾਸ ਨੇ ਬਹੁਤ ਸ਼ਲਾਘਾ ਕੀਤੀ ਹੈ। ਅਕਬਰ ਦੀ 'ਸੁਲਹੇਕੁਲ' ਭਾਵ ਸਦਭਾਵ ਦੀ ਨੀਤੀ ਸੂਫ਼ੀਆਂ ਦੇ ਪ੍ਰਭਾਵ ਦਾ ਹੀ ਸਿੱਟਾ ਸੀ। ਭਾਰਤੀ ਧਰਮ ਅਤੇ ਸੰਸਕ੍ਰਿਤੀ ਨੂੰ ਸਮਝਣ ਲਈ ਅਲਬੈਰੂਨੀ ਨੇ ਭਾਰਤ ਵਿਚ ਰਹਿ ਕੇ ਸੰਸਕ੍ਰਿਤ ਦਾ ਅਧਿਐਨ ਕੀਤਾ। ਅਠਾਰ੍ਹਵੀਂ ਸਦੀ ਦੇ ਮਸ਼ਹੂਰ ਸੂਫ਼ੀ ਵਿਚਾਰਕ ਮਜ਼ਹਰਰੁੱਦੀਨ ਜਾਨ-ਏ-ਜਾਨਾਂ ਦਾ ਵਿਚਾਰ

2. *ਉਹੀ*, 258

ਸੀ ਕਿ ਹਿੰਦੂ ਭਰਾਵਾਂ ਨੂੰ 'ਕਾਫਰ' ਨਹੀਂ ਕਹਿਣਾ ਚਾਹੀਦਾ ਅਤੇ ਉਨ੍ਹਾਂ ਨੂੰ 'ਅਹਿਲ-ਏ-ਕਿਤਾਬ' ਸਮਝਣਾ ਚਾਹੀਦਾ ਹੈ। ਇਸ ਸੰਬੰਧ ਵਿਚ ਦਾਰਾ ਸ਼ਿਕੋਹ ਦੇ ਵਿਚਾਰ ਅੱਜ ਤੱਕ ਲੋਕਾਂ ਵਿਚ ਮਸ਼ਹੂਰ ਹਨ। ਹਿੰਦੁਸਤਾਨ ਦੇ ਸੂਫ਼ੀ ਇਤਿਹਾਸ ਵਿਚ ਇਸ ਤਰ੍ਹਾਂ ਦੀਆਂ ਕਿੰਨੀਆਂ ਹੀ ਮਿਸਾਲਾਂ ਪੇਸ਼ ਕੀਤੀਆਂ ਜਾ ਸਕਦੀਆਂ ਹਨ।

ਸੂਫ਼ੀਵਾਦ ਰਾਹੀਂ ਇਸਲਾਮ ਅਤੇ ਮੁਸਲਮਾਨਾਂ ਦਾ ਭਾਰਤੀ ਧਰਮ ਪਰੰਪਰਾ ਅਤੇ ਭਾਰਤੀ ਸਮਾਜ ਨਾਲ ਤਾਲਮੇਲ ਕਾਇਮ ਹੋਇਆ। ਮੁਸਲਮਾਨਾਂ ਨੇ ਭਾਰਤੀ ਮੂਲ ਦੀ ਧਰਮ ਪਰੰਪਰਾ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਅਤੇ ਭਾਰਤ ਦੇ ਧਰਮ ਗ੍ਰੰਥਾਂ ਦੇ ਅਰਬੀ ਅਤੇ ਫ਼ਾਰਸੀ ਤਰਜੁਮੇ ਕੀਤੇ। ਭਾਰਤ ਦੇ ਲੋਕਾਂ ਨੇ ਵੀ ਇਸਲਾਮ ਅਤੇ ਮੁਸਲਮਾਨਾਂ ਨੂੰ ਸਮਝਣ ਦੀ ਕੋਸ਼ਿਸ਼ ਕੀਤੀ। ਦੋ ਵੱਖ-ਵੱਖ ਧਰਮ ਪਰੰਪਰਾਵਾਂ, ਦੋ ਵੱਖ-ਵੱਖ ਸੰਸਕ੍ਰਿਤੀਆਂ ਅਤੇ ਵੱਖ-ਵੱਖ ਜ਼ਬਾਨਾਂ ਇਕ ਦੂਜੇ ਦੇ ਕਰੀਬ ਆਈਆਂ। ਸਿੱਟੇ ਵੱਜੋਂ ਇਕ ਮਿਲੀ ਜੁਲੀ ਭਾਰਤੀ ਸੰਸਕ੍ਰਿਤੀ ਵਜੂਦ ਵਿਚ ਆਈ ਜਿਸ ਦਾ ਪ੍ਰਗਟਾਵਾ ਇਕ ਮਿਲੀ ਜੁਲੀ ਜ਼ਬਾਨ ਰਾਹੀਂ ਹੋਇਆ, ਜਿਸ ਨੂੰ ਹਿੰਦਵੀ, ਹਿੰਦੀ ਅਤੇ ਉਰਦੂ ਦੇ ਨਾਵਾਂ ਨਾਲ ਜਾਣਿਆ ਜਾਂਦਾ ਹੈ। ਅੱਜ ਜ਼ਰੂਰਤ ਹੈ ਸੂਫ਼ੀਵਾਦ ਦੀ ਇਸੇ ਭਾਵਨਾ ਨੂੰ ਵਧੇਰੇ ਪ੍ਰਚਾਰਨ ਦੀ ਤਾਂ ਜੋ ਲੋਕ ਧਰਮ ਦੇ ਸਾਰ ਭਾਵ ਨੂੰ ਸਮਝਣ 'ਤੇ ਵੱਧ ਜ਼ੋਰ ਦੇਣ ਅਤੇ ਧਰਮ ਨੂੰ ਫ਼ਿਰਕਾਪ੍ਰਸਤੀ ਦੀਆਂ ਸੌੜੀਆਂ ਸੋਚਾਂ ਤੋਂ ਆਜ਼ਾਦੀ ਦਿਵਾ ਸਕਣ।

## ਭਾਰਤੀ ਅਤੇ ਸਾਮੀ ਧਾਰਮਿਕ ਪਰੰਪਰਾਵਾਂ ਦਾ ਆਪਸੀ ਸੰਬੰਧ ਅਤੇ ਸੁਮੇਲ

ਭਾਰਤ ਵਿਚ ਇਸਲਾਮ ਅਤੇ ਮੁਸਲਮਾਨ ਹੌਲੀ-ਹੌਲੀ ਇਕ ਇਤਿਹਾਸਿਕ ਪ੍ਰਕਿਰਿਆ ਦੇ ਤਹਿਤ ਭਾਰਤ ਵਿਚ ਦਾਖ਼ਲ ਹੋਏ। ਦੋ ਧਰਮ ਅਤੇ ਸਭਿਅਤਾਵਾਂ ਇਕ ਦੂਜੇ ਦੇ ਸੰਪਰਕ ਵਿਚ ਆਉਣ ਉਪਰੰਤ ਪਹਿਲਾਂ ਉਲਝਣ ਦਾ ਸ਼ਿਕਾਰ ਹੋਈਆਂ, ਮਗਰੋਂ ਉਲਝਣਾਂ ਸੁਲਝਣ ਲੱਗੀਆਂ ਅਤੇ ਦੋਨੋਂ ਸਭਿਆਤਾਵਾਂ ਨਵੇਂ ਅੰਦਾਜ਼ ਵਿਚ ਉਭਰਣ ਲੱਗੀਆਂ। ਮੁੱਢਲੇ ਦੌਰ ਵਿਚ ਇਸਲਾਮ ਹਿੰਦੁਸਤਾਨ ਵਿਚ ਸ਼ਾਂਤੀ ਦੇ ਸੰਦੇਸ਼ ਦੇ ਤੌਰ 'ਤੇ ਦਾਖ਼ਲ ਹੋਇਆ। ਭਾਰਤ ਦੇ ਲੋਕਾਂ ਨੇ ਵੀ ਇਸ ਦਾ ਖਿੜੇ ਮੱਥੇ ਸੁਆਗਤ ਕੀਤਾ। ਇਹ ਮੁਸਲਿਮ ਕਾਰੋਬਾਰੀ ਸਨ ਜਿਨ੍ਹਾਂ ਨੇ ਭਾਰਤੀਆਂ ਨੂੰ ਇਸਲਾਮ ਤੋਂ ਜਾਣੂ ਕਰਾਇਆ। ਭਾਰਤ ਦੇ ਸਾਹਿਲੀ ਖੇਤਰਾਂ 'ਤੇ ਇਨ੍ਹਾਂ ਕਾਰੋਬਾਰੀਆਂ ਦਾ ਭਰਵਾਂ ਸੁਆਗਤ ਹੋਇਆ। ਇਨ੍ਹਾਂ ਨੇ ਆਪਣੀਆਂ ਮਸਜਿਦਾਂ ਉਸਾਰੀਆਂ ਅਤੇ ਬਸਤੀਆਂ ਆਬਾਦ ਕੀਤੀਆਂ। ਸਥਾਈ ਨਿਵਾਸੀਆਂ ਨਾਲ ਸਮਾਜਿਕ ਸੰਬੰਧ ਉਸਾਰੇ ਅਤੇ ਸਦਾ ਲਈ ਭਾਰਤ ਦੇ ਨਿਵਾਸੀ ਬਣ ਗਏ। ਕੋਂਕਨ ਵਿਚ ਨਵਾਯਤ, ਮਾਲਾਬਾਰ ਵਿਚ ਮੋਪਲਾ ਅਤੇ ਗੁਜਰਾਤ ਵਿਚ ਖ਼ੁਜਾ ਮੁਸਲਮਾਨ ਇਸੇ ਜ਼ਮਾਨੇ ਦੀ ਯਾਦਗਾਰ ਹਨ। ਇਹ ਇਸਲਾਮ ਦਾ ਭਾਰਤੀ ਧਰਮ ਪਰੰਪਰਾ ਨਾਲ ਪਹਿਲਾ ਸੰਬੰਧ ਸੀ। ਇਹ ਸੰਬੰਧ ਸ਼ਾਂਤਮਈ ਸੀ ਜਿਹੜਾ ਦੋਵਾਂ ਧਿਰਾਂ ਲਈ ਖੁਸ਼ਹਾਲੀ ਲੈ ਕੇ ਆਇਆ।

712 ਈ. ਵਿਚ ਮੁਹੰਮਦ ਬਿਨ ਕਾਸਿਮ ਨੇ ਸਿੰਧ 'ਤੇ ਲਸ਼ਕਰਕਸ਼ੀ ਕੀਤੀ। ਇਸ ਫ਼ੌਜੀ ਕਾਰਵਾਈ ਦੇ ਕਾਰਨ ਚਾਹੇ ਜੋ ਰਹੇ ਹੋਣ, ਪਰ ਇਸ ਤੋਂ ਬਾਅਦ ਭਾਰਤੀਆਂ ਦੇ ਮਨ ਵਿਚ ਇਸਲਾਮ ਲਈ ਪਹਿਲੇ ਜਿਹੀ ਖੁੱਲ੍ਹ ਦਿਲੀ ਨਹੀਂ ਰਹੀ। ਮਗਰੋਂ ਆਉਣ ਵਾਲੇ ਮੁਸਲਿਮ ਹੁਕਮਰਾਨਾਂ ਨੇ ਭਾਰਤੀਆਂ ਦੇ ਮਨ ਵਿਚ ਇਸਲਾਮ ਅਤੇ ਮੁਸਲਮਾਨਾਂ ਲਈ ਨਫ਼ਰਤ ਦੇ ਭਾਵ ਵਧੇਰੇ ਪੈਦਾ ਕਰ ਦਿੱਤੇ, ਕਿਉਂਕਿ ਸੁਭਾਵਿਕ ਤੌਰ 'ਤੇ ਭਾਰਤ ਦੇ ਲੋਕ

ਉਸ ਨੂੰ ਹੀ ਇਸਲਾਮ ਸਮਝਦੇ ਸਨ ਜਿਹੜਾ ਕੁਝ ਹੁਕਮਰਾਨ ਤਬਕਾ ਆਪਣੇ ਅਮਲਾਂ ਰਾਹੀਂ ਪੇਸ਼ ਕਰ ਰਿਹਾ ਸੀ। ਭਾਰਤੀਆਂ ਨੂੰ ਉਨ੍ਹਾਂ ਵਿਚ ਉਹ ਰੂਹਾਨੀ ਜਜ਼ਬਾ ਨਜ਼ਰ ਨਹੀਂ ਆਉਂਦਾ ਸੀ ਜਿਹੜਾ ਕਿ ਭਾਰਤ ਵਿਚ ਮੁੱਢਲੇ ਜ਼ਮਾਨੇ ਦੇ ਮੁਸਲਮਾਨਾਂ ਨੇ ਪੇਸ਼ ਕੀਤਾ ਸੀ। ਕਾਰਨ ਕੁਝ ਵੀ ਰਹੇ ਹੋਣ ਪਰ ਇਹ ਹਕੀਕਤ ਹੈ ਕਿ ਭਾਰਤ ਵਿਚ ਮੁਸਲਮਾਨਾਂ ਦਾ ਵੱਧ ਜ਼ੋਰ ਹਕੂਮਤ ਕਾਇਮ ਕਰਨ ਲਈ ਰਿਹਾ। ਉਨ੍ਹਾਂ ਨੇ ਜਿੰਨੀ ਕੋਸ਼ਿਸ਼ ਭਾਰਤ ਦੀ ਧਰਤੀ ਜਿੱਤਣ ਵਿਚ ਕੀਤੀ ਓਨੀ ਭਾਰਤੀਆਂ ਦੇ ਦਿਲ ਜਿੱਤਣ ਵਿਚ ਨਹੀਂ ਕੀਤੀ। ਸਿੱਟੇ ਵੱਜੋਂ ਲਗਭਗ ਇਕ ਹਜ਼ਾਰ ਸਾਲ ਹਕੂਮਤ ਕਰਨ ਉਪਰੰਤ ਵੀ ਮੁਸਲਮਾਨ ਭਾਰਤ ਵਿਚ ਘੱਟ ਗਿਣਤੀ ਦਾ ਤਬਕਾ ਹੀ ਰਿਹਾ। ਜਦ ਕਿ ਭਾਰਤ ਦੇ ਨਾਲ ਲੱਗਦੇ ਮੁਲਕ ਮਲੇਸ਼ੀਆਂ ਅਤੇ ਇੰਡੋਨੇਸੀਆ ਵਿਚ ਇਸਲਾਮ ਤੇਜ਼ੀ ਨਾਲ ਫੈਲਿਆ। ਜਿੱਥੇ ਮੁਸਲਮਾਨਾਂ ਦੀ ਹਕੂਮਤ ਨਹੀਂ ਰਹੀ ਸੀ। ਉੱਥੇ ਇਸਲਾਮ ਕੇਵਲ ਰੂਹਾਨੀ ਤਹਿਰੀਕ ਦੇ ਤੌਰ 'ਤੇ ਪਹੁੰਚਿਆ ਸੀ। ਇਸ ਤੋਂ ਇਹ ਗੱਲ ਤਾਂ ਸਾਫ਼ ਹੁੰਦੀ ਹੈ ਕਿ ਭਾਰਤ ਵਿਚ ਮੁਸਲਿਮ ਹੁਕਮਰਾਨਾਂ ਦਾ ਮਕਸਦ ਕੇਵਲ ਇਸਲਾਮ ਫੈਲਾਉਣਾ ਨਹੀਂ ਸੀ ਸਗੋਂ ਆਪਣੀ ਹਕੂਮਤ ਚਮਕਾਉਣਾ ਸੀ। ਦੂਜੀ ਗੱਲ ਇਹ ਕਿ ਕੁਝ ਖ਼ਾਸ ਘਟਨਾਵਾਂ ਨੂੰ ਛੱਡ ਕੇ ਉਨ੍ਹਾਂ ਨੇ ਭਾਰਤ ਦੇ ਲੋਕਾਂ ਨੂੰ ਇਸਲਾਮ ਕਬੂਲ ਕਰਨ ਲਈ ਮਜ਼ਬੂਰ ਨਹੀਂ ਕੀਤਾ ਸੀ ਕਿਉਂਕਿ ਆਪਣੀ ਹਕੂਮਤ ਚਲਾਉਣ ਲਈ ਉਨ੍ਹਾਂ ਨੂੰ ਭਾਰਤ ਦੇ ਲੋਕਾਂ ਦੇ ਸਮਰਥਨ ਦੀ ਸਭ ਤੋਂ ਵੱਧ ਲੋੜ ਸੀ ਜਿਵੇਂ ਕਿ ਤੁਜ਼ਕ-ਏ-ਬਾਬਰੀ ਵਿੱਚ ਦਰਜ ਬਾਬਰ ਵੱਲੋਂ ਦਾਰਾ ਸ਼ਿਕੋਹ ਨੂੰ ਕੀਤੀ ਨਸੀਹਤ ਤੋਂ ਜ਼ਾਹਰ ਹੁੰਦਾ ਹੈ। ਤੀਸਰੀ ਗੱਲ ਇਹ ਕਿ ਉਨ੍ਹਾਂ ਦੀ ਹਕੂਮਤ ਇਸਲਾਮੀ ਹਕੂਮਤ ਦਾ ਉਹ ਨਮੂਨਾ ਨਹੀਂ ਸੀ ਜਿਹੜੀ ਕਿ ਮੁੱਢਲੇ ਖ਼ਿਲਾਫ਼ਤ ਕਾਲ ਵਿਚ ਮੁਸਲਿਮ ਹਕੂਮਤ ਸੀ। ਇਹ ਹੋਰ ਗੱਲ ਹੈ ਕਿ ਉਸ ਵਿਚ ਮੁਸਲਮਾਨਾਂ ਦੀ ਹਕੂਮਤ ਹੋਣ ਕਰਕੇ ਕੁਝ ਇਸਲਾਮੀ ਤੱਤ ਮੌਜੂਦ ਸਨ।

ਭਾਰਤ ਵਿਚ ਮੁਸਲਮਾਨਾਂ ਦੀ ਲੰਬੀ ਹਕੂਮਤ ਦੇ ਦੌਰਾਨ ਖ਼ਾਸ ਗੱਲ ਇਹ ਵਾਪਰੀ ਕਿ ਮੁਸਲਮਾਨ ਅਤੇ ਗ਼ੈਰ ਮੁਸਲਿਮ ਇਕ ਦੂਜੇ ਦੇ ਕਰੀਬ ਆਏ, ਕਿਉਂਕਿ ਮੁਸਲਮਾਨਾਂ ਦੀ ਹਕੂਮਤ ਕਾਇਮ ਹੋਣ ਉਪਰੰਤ ਨਫ਼ਰਤਾਂ ਦੇ ਬਾਵਜੂਦ ਨਾਲ ਨਾਲ ਰਹਿਣਾ ਦੋਵਾਂ ਦੀ ਮਜ਼ਬੂਰੀ ਸੀ। ਸਮਾਜਿਕ ਜ਼ਿੰਦਗੀ ਆਪਸੀ ਮੇਲ-ਮਿਲਾਪ ਅਤੇ ਲੈਣ-ਦੇਣ ਬਿਨ੍ਹਾ ਹੋਂਦ ਵਿਚ ਨਹੀਂ ਆ ਸਕਦੀ। ਮੁਸਲਮਾਨਾਂ ਨੇ ਭਾਰਤੀ ਧਰਮ ਪਰੰਪਰਾਵਾਂ ਨੂੰ ਸਮਝਣ ਦੀ ਕੋਸ਼ਿਸ਼ ਕੀਤੀ। ਭਾਰਤ ਦੇ ਧਰਮ ਗ੍ਰੰਥਾਂ ਦੇ ਅਰਬੀ ਅਤੇ ਫ਼ਾਰਸੀ ਤਰਜੁਮੇ ਕੀਤੇ। ਭਾਰਤ ਦੇ ਲੋਕਾਂ ਨੇ ਵੀ ਇਸਲਾਮ ਅਤੇ ਮੁਸਲਮਾਨਾਂ ਨੂੰ ਸਮਝਣ ਦੀ ਕੋਸ਼ਿਸ਼ ਕੀਤੀ। ਦੋ ਵੱਖ-ਵੱਖ ਧਰਮ ਪਰੰਪਰਾਵਾਂ, ਦੋ ਵੱਖ-ਵੱਖ ਸੰਸਕ੍ਰਿਤੀਆਂ ਅਤੇ ਵੱਖ-ਵੱਖ ਜ਼ਬਾਨਾਂ ਇਕ ਦੂਜੇ ਦੇ ਨੇੜੇ ਆਈਆਂ।

ਇਸ ਮਿਲੇ-ਜੁਲੇ ਅੰਦਾਜ਼ ਨੂੰ ਆਪਣਾਉਣ ਅਤੇ ਮਨਵਾਉਣ ਵਿਚ ਸੂਫ਼ੀਵਾਦ ਨੇ ਅਹਿਮ ਰੋਲ ਅਦਾ ਕੀਤਾ। ਸੂਫ਼ੀਆਂ ਨੇ ਹੁਕਮਰਾਨ ਤਬਕੇ ਤੋਂ ਦੂਰ ਰਹਿ ਕੇ ਲੋਕਾਂ ਸਾਹਮਣੇ ਇਸਲਾਮ ਦੀ ਰੂਹਾਨੀਅਤ ਨੂੰ ਉਜਾਗਰ ਕੀਤਾ। ਭਾਰਤ ਦੇ ਲੋਕਾਂ ਦੇ ਮਨਾਂ ਵਿਚ ਇਹ ਭਾਵ ਪੈਦਾ ਕਰਨ ਦੀ ਭਰਪੂਰ ਕੋਸ਼ਿਸ਼ ਕੀਤੀ ਕਿ ਇਸਲਾਮ ਦਾ ਅਸਲ ਮਕਸਦ ਹਕੂਮਤਾਂ ਕਾਇਮ ਕਰਨਾ ਨਹੀਂ ਸਗੋਂ ਬੰਦਿਆਂ ਨੂੰ ਰੱਬ ਨਾਲ ਜੋੜਨਾ ਹੈ। ਸਮਾਜ ਵਿਚ ਮੁਹੱਬਤ ਦੀਆਂ ਭਾਵਨਾਵਾਂ ਦਾ ਸੰਚਾਰ ਕਰਨਾ ਹੈ। ਇਨਸਾਫ਼ ਅਤੇ ਇਨਸਾਨੀ ਦੋਸਤੀ ਦੇ ਭਾਵ ਨੂੰ ਜਗਾਉਣਾ ਹੈ। ਸੂਫ਼ੀਆਂ ਨੇ 'ਸੁਲੇਹ ਕੁਲ' ਭਾਵ ਸਭ ਨਾਲ ਪਿਆਰ ਅਤੇ ਸਤਿਕਾਰ ਦਾ ਤਰੀਕਾ ਅਪਣਾਇਆ। ਉਨ੍ਹਾਂ ਨੇ ਭਾਰਤ-ਵਾਸੀਆਂ ਨਾਲ ਡੂੰਘੇ ਸੰਬੰਧ ਕਾਇਮ ਕੀਤੇ।

ਭਾਰਤੀ ਧਰਮ ਪਰੰਪਰਾਵਾਂ ਦੀਆਂ ਬਹੁਤ ਸਾਰੀ ਰੀਤਾਂ ਨੂੰ ਅਪਣਾਇਆ। ਦੂਜੇ ਸ਼ਬਦਾਂ ਵਿਚ ਸੂਫ਼ੀ ਭਾਰਤੀ ਧਰਮ ਪਰੰਪਰਾਵਾਂ ਦੇ ਰੰਗ ਵਿਚ ਰੰਗੇ ਗਏ ਅਤੇ ਭਾਰਤੀ ਧਰਮ ਪਰੰਪਰਾਵਾਂ ਸੂਫ਼ੀਆਂ ਦੇ ਰੰਗ ਵਿਚ ਰੰਗੀਆਂ ਗਈਆਂ। ਹਕੀਕਤ ਵਿਚ ਇਸਲਾਮ ਸੂਫ਼ੀਆਂ ਰਾਹੀਂ ਭਾਰਤੀਆਂ ਦੇ ਮਨ ਤੱਕ ਪਹੁੰਚਿਆ। ਇੱਥੇ ਅਸੀ ਸੂਫ਼ੀਵਾਦ ਅਤੇ ਭਾਰਤੀ ਧਰਮ ਪਰੰਪਰਾਵਾਂ ਦੀ ਆਪਸੀ ਸਾਂਝ ਦੇ ਖ਼ਾਸ ਖ਼ਾਸ ਪਹਿਲੂਆਂ 'ਤੇ ਚਾਨਣਾ ਪਾਉਣ ਦੀ ਕੋਸ਼ਿਸ਼ ਕਰਾਂਗੇ। ਸਭ ਤੋਂ ਪਹਿਲਾਂ ਇਹ ਜਾਣਨ ਦੀ ਕੋਸ਼ਿਸ਼ ਕਰਾਂਗੇ ਕਿ ਭਾਰਤੀ ਧਰਮ ਪਰੰਪਰਾ ਅਤੇ ਸੂਫ਼ੀਵਾਦ ਦੇ ਖ਼ਾਸ ਪਹਿਲੂ ਕਿਹੜੇ ਹਨ।

ਭਾਰਤੀ ਧਰਮ ਦਰਸ਼ਨ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਆਮ ਤੌਰ 'ਤੇ ਭਾਰਤੀ ਧਰਮ ਪਰੰਪਰਾ ਦੇ ਆਸਤਿਕ ਅੰਗ ਛੇ ਮੰਨੇ ਜਾਂਦੇ ਹਨ : ਉੱਤਰ ਮੀਮਾਂਸਾ, ਪੂਰਬ ਮੀਮਾਂਸਾ, ਯੋਗ, ਨਿਆਇ, ਸਾਂਖਯ ਤੇ ਵੈਸ਼ਿਸ਼ਕਾ। ਇਹ ਆਸਤਿਕ ਇਸ ਲਈ ਹਨ ਕਿ ਇਹ ਕਿਸੇ ਨਾ ਕਿਸੇ ਰੂਪ ਵਿਚ ਵੇਦਾਂ ਵਿਚ ਆਸਥਾ ਰੱਖਦੇ ਹਨ ਕਿਉਂਕਿ ਭਾਰਤੀ ਧਰਮ ਪਰੰਪਰਾ ਵਿਚ ਉਨ੍ਹਾਂ ਸਾਰੇ ਮਤਾਂ ਨੂੰ ਆਸਤਿਕ ਮੰਨਿਆ ਗਿਆ ਹੈ ਜਿਹੜੇ ਵੇਦਾਂ ਨੂੰ ਕਬੂਲ ਕਰਦੇ ਹਨ ਜਿਵੇਂ ਮੀਮਾਂਸਾ ਤੇ ਸਾਂਖਯ ਵਿਚ ਖ਼ੁਦਾ ਤੋਂ ਇਨਕਾਰ ਕੀਤਾ ਗਿਆ ਹੈ, ਪਰ ਨਾਲ ਹੀ ਵੇਦਾਂ ਵਿਚ ਆਸਥਾ ਦਾ ਪ੍ਰਗਟਾਵਾ ਕੀਤਾ ਗਿਆ ਹੈ। ਕੇਵਲ ਇਸੇ ਕਰਕੇ ਇਹ ਆਸਤਿਕ ਮਤ ਮੰਨੇ ਗਏ ਹਨ। ਇਸ ਤੋਂ ਉਲਟ ਚਾਰਵਾਕ, ਗੌਤਮ ਬੁੱਧ ਤੇ ਮਹਾਂਵੀਰ ਨੇ ਰੱਬ ਦੇ ਇਨਕਾਰ ਦੇ ਨਾਲ ਨਾਲ ਵੇਦਾਂ ਨੂੰ ਮੰਨਣ ਤੋਂ ਵੀ ਇਨਕਾਰ ਕੀਤਾ ਹੈ। ਇਸ ਲਈ ਉਨ੍ਹਾਂ ਦੇ ਮਤ ਨਾਸਤਿਕ ਸ਼੍ਰੇਣੀ ਵਿਚ ਸ਼ਾਮਲ ਕੀਤੇ ਜਾਂਦੇ ਹਨ। ਭਾਰਤੀ ਧਰਮ ਪਰੰਪਰਾ ਵਿਚ ਇਕ ਮਹੱਤਵਪੂਰਨ ਗੱਲ ਇਹ ਹੈ ਕਿ ਚਾਰਵਾਕ ਨੂੰ ਛੱਡ ਕੇ ਬਾਕੀ ਦੇ ਸਾਰੇ ਮਤ ਆਵਾਗਮਨ ਦੇ ਸੰਕਲਪ ਨੂੰ ਮੰਨਦੇ ਹਨ। ਪ੍ਰਾਚੀਨ ਕਾਲ ਵਿਚ ਚਾਰ ਵੇਦਾਂ ਅਤੇ ਉਨ੍ਹਾਂ ਨਾਲ ਸੰਬੰਧਿਤ ਦੇਵੀ ਦੇਵਤਿਆਂ ਦੀ ਵੱਧ ਮਹੱਤਤਾ ਸੀ। ਮੱਧ ਕਾਲ ਵਿਚ ਇਨ੍ਹਾਂ ਦੀ ਮਹੱਤਤਾ ਘੱਟਦੀ ਚਲੀ ਗਈ। ਇਸ ਸੰਬੰਧ ਵਿਚ ਸੂਫ਼ੀਵਾਦ ਅਤੇ ਭਗਤੀ ਅੰਦੋਲਨ ਦਾ ਪ੍ਰਭਾਵ ਵੀ ਬਹੁਤ ਅਹਿਮ ਰਿਹਾ ਹੈ। ਅਜੋਕੇ ਯੁੱਗ ਵਿਚ ਭਾਰਤੀ ਧਰਮ ਪਰੰਪਰਾ ਨਾਲ ਸੰਬੰਧਿਤ ਵਿਦਵਾਨਾਂ ਦੇ ਮਨਾਂ 'ਤੇ ਵੇਦਾਂਤ ਦਾ ਅਸਰ ਪ੍ਰਗਟ ਰੂਪ ਵਿਚ ਵੇਖਿਆ ਜਾ ਸਕਦਾ ਹੈ। ਲਗਪਗ ਉਸੇ ਰੂਪ ਵਿਚ ਜਿਸ ਰੂਪ ਵਿਚ ਸ਼ੰਕਰ ਅਤੇ ਰਾਮਾਨੁਜ ਨੇ ਉਸ ਨੂੰ ਪੇਸ਼ ਕੀਤਾ ਸੀ। ਆਮ ਲੋਕ ਸ਼ਿਵ, ਵਿਸ਼ਨੂ ਅਤੇ ਸ਼ਕਤੀ ਤੰਤਰ ਦੇ ਮਤ ਦੀਆਂ ਵੱਖ-ਵੱਖ ਮੂਰਤਾਂ ਅਤੇ ਅਵਤਾਰਾਂ ਨੂੰ ਪੂਜਦੇ ਹਨ। ਉਹ ਚਾਰ ਵੇਦਾਂ ਨਾਲ ਸੰਬੰਧਿਤ ਦੇਵੀ ਦੇਵਤਿਆਂ- ਇੰਦਰ, ਅਗਨੀ ਅਤੇ ਪ੍ਰਿਥਵੀ ਆਦਿ ਨੂੰ ਭੁੱਲ ਚੁੱਕੇ ਸਨ। ਭਾਰਤੀ ਧਰਮ ਪਰੰਪਰਾ ਦੇ ਮੁੱਖ ਦਾਰਸ਼ਨਿਕ ਤੱਤ ਹੇਠ ਲਿਖੇ ਅਨੁਸਾਰ ਹਨ:

1. ਸੰਸਾਰ ਬ੍ਰਹਮ ਭਾਵ ਪਰਮਸੱਤ ਦਾ ਬਣਾਇਆ ਹੋਇਆ ਹੈ।
2. ਦ੍ਰਿਸ਼ਟੀਮਾਨ ਸੰਸਾਰ ਸਾਡੀਆਂ ਨਜ਼ਰਾਂ ਦਾ ਧੋਖਾ ਭਾਵ ਮਾਇਆ ਹੈ।
3. ਬੁਰਾਈ ਸੰਸਾਰ ਦੀ ਬਣਤਰ ਵਿਚ ਸ਼ਾਮਲ ਹੈ ਜਿਹੜੀ ਸੰਸਾਰ ਚੱਕਰ ਭਾਵ ਆਵਾਗਵਣ ਦਾ ਕਾਰਨ ਬਣਦੀ ਹੈ। ਜੀਵ ਇਸ ਚੱਕਰ ਵਿਚ ਫਸ ਕੇ ਦੁੱਖ ਝੱਲਦਾ ਹੈ ਅਤੇ ਆਪਣੇ ਕਰਮਾਂ ਦਾ ਫ਼ਲ ਭੁਗਤਦਾ ਹੈ।
4. ਇਨਸਾਨੀ ਜ਼ਿੰਦਗੀ ਦਾ ਸਭ ਤੋਂ ਵੱਡਾ ਮਕਸਦ ਇਹ ਹੈ ਕਿ ਉਹ ਆਪਣੇ ਆਪ ਨੂੰ ਸੰਸਾਰਿਕ ਗੰਦਗੀ ਤੋਂ ਬਚਾ ਕੇ ਬ੍ਰਹਮ ਵਿਚ ਸਮਾ ਜਾਏ। ਭਾਵ ਜੀਵ ਮਾਇਆ ਤੋਂ ਮੁਕਤੀ ਹਾਸਲ ਕਰਕੇ ਰੱਬ ਵਿਚ ਸਮਾ ਜਾਏ। ਜੀਵ ਰੱਬ ਦਾ ਅੰਸ਼ ਹੈ ਜਿਹੜਾ

ਮੁਕਤੀ ਉਪਰੰਤ ਪਰਮਸਤਿ ਵਿਚ ਇੰਝ ਸਮਾਂ ਜਾਂਦਾ ਹੈ ਜਿਵੇਂ ਸਮੁੰਦਰ ਵਿਚ ਵੱਖ-ਵੱਖ ਨਦੀਆਂ ਸਮਾਂ ਜਾਂਦੀਆਂ ਹਨ।

ਉਕਤ ਦਾਰਸ਼ਨਿਕ ਤੱਤ ਗੁਰਮਤਿ ਜਾਂ ਸਿੱਖ ਮਤ ਦੇ ਫ਼ਲਸਫੇ ਨਾਲ ਵੀ ਵੱਡੀ ਹਦ ਤੱਕ ਮੇਲ ਖਾਂਦੇ ਹਨ ਜਿਹੜਾ ਭਾਰਤ ਵਿਚ ਇਸਲਾਮ ਅਤੇ ਸੂਫ਼ੀਵਾਦ ਦੇ ਫੈਲਾਓ ਉਪਰੰਤ ਉਭਰਿਆ ਅਤੇ ਇਕ ਨਿਵੇਕਲਾ ਰੂਪ ਇਖ਼ਤਿਆਰ ਕਰ ਗਿਆ। ਇਸ ਨੂੰ ਮੱਧ ਕਾਲ ਦੇ ਆਖਰ ਵਿਚ ਉਭਰਿਆ ਭਾਰਤੀ ਧਰਮ ਪਰੰਪਰਾ ਦਾ ਸਭ ਤੋਂ ਅਨੋਖਾ ਰੂਪ ਵੀ ਕਹਿ ਸਕਦੇ ਹਾਂ ਜਿਸ ਵਿਚ ਸੂਫ਼ੀਵਾਦੀ ਤੱਤ ਵੀ ਸਮਾਏ ਹੋਏ ਹਨ। ਇਸ ਦਾ ਵਿਵਰਨ ਬਾਅਦ ਵਿਚ ਦਿੱਤਾ ਜਾਵੇਗਾ।

ਮੁਕਤੀ ਹਾਸਲ ਕਰਨ ਲਈ ਭਾਰਤੀ ਧਰਮ ਪਰੰਪਰਾਵਾਂ ਦੇ ਅਹਿਮ ਅੰਸ਼ 'ਹਿੰਦੂ ਧਰਮ' ਵਿਚ ਤਿੰਨ ਤਰੀਕੇ ਦੱਸੇ ਗਏ ਹਨ। ਜਿਨ੍ਹਾਂ ਨੂੰ ਗਿਆਨ ਮਾਰਗ, ਕਰਮ ਮਾਰਗ ਅਤੇ ਭਗਤੀ ਮਾਰਗ ਕਹਿੰਦੇ ਹਨ। ਇਸ ਸੰਬੰਧ ਵਿਚ ਵਿਚਾਰ ਕਰਦਿਆਂ ਇਹ ਪ੍ਰਗਟ ਹੁੰਦਾ ਹੈ ਕਿ ਉਪਨਿਸ਼ਦ ਗਿਆਨ ਮਾਰਗ ਦੇ ਉਦਾਹਰਣ ਹਨ ਜਦ ਕਿ ਯੋਗ ਅਤੇ ਗੀਤਾ ਕਰਮ ਅਤੇ ਭਗਤੀ ਮਾਰਗ ਦੀਆਂ ਉਚੇਰੀਆਂ ਮਿਸਾਲਾਂ ਹਨ। ਵੈਸੇ ਹਿੰਦੂ ਧਰਮ ਵਿਚ ਰੂਹਾਨੀ ਗਿਆਨ ਹਾਸਲ ਕਰਨ ਦੇ ਦੋ ਸੋਮੇ ਮੰਨੇ ਗਏ ਹਨ। ਇਕ ਸ਼ਰੁਤੀ ਭਾਵ ਇਲਹਾਮ ਅਤੇ ਦੂਜਾ ਸਿਮਰਤੀ ਭਾਵ ਵਿਆਖਿਆਵਾਂ। ਵੇਦ ਅਤੇ ਉਪਨਿਸ਼ਦ ਸ਼ਰੁਤੀ ਵਿਚ ਸ਼ਾਮਲ ਹਨ। ਇਨ੍ਹਾਂ ਦਾ ਵਜੂਦ ਆਦਿ ਤੋਂ ਅੰਤ ਤੱਕ ਮੰਨਿਆ ਗਿਆ ਹੈ। ਗੀਤਾ, ਮਹਾਂਭਾਰਤ ਤੇ ਮਨੂੰ ਸ਼ਾਸਤਰ ਨੂੰ ਸਿਮਰਤੀਆਂ ਵਿਚ ਸ਼ੁਮਾਰ ਕੀਤਾ ਜਾਂਦਾ ਹੈ। ਇਨ੍ਹਾਂ ਤੋਂ ਮਗਰੋਂ ਬ੍ਰਾਹਮਣ ਨਾਂ ਦੀਆਂ ਪੁਸਤਕਾਂ ਲਿਖੀਆਂ ਗਈਆਂ, ਜਿਨ੍ਹਾਂ ਵਿਚ ਪੰਡਿਤਾਂ ਨੇ ਖ਼ਾਸ ਤੌਰ 'ਤੇ ਪੂਜਾ ਪਾਠ ਦੇ ਤਰੀਕੇ ਦੱਸੇ ਹਨ। ਇਨ੍ਹਾਂ ਸੋਮਿਆਂ ਵਿਚ ਹਿੰਦੂ ਧਰਮ ਨਾਲ ਸੰਬੰਧਿਤ ਵਿਵਰਨ ਮਿਲਦੇ ਹਨ। ਇੱਥੇ ਇਨ੍ਹਾਂ ਦੀ ਤਫ਼ਸੀਲ ਦੇਣਾ ਸੰਭਵ ਨਹੀਂ ਹੈ। ਇਨ੍ਹਾਂ ਵਿਚੋਂ ਸੂਫ਼ੀਵਾਦ ਨਾਲ ਮੇਲ ਖਾਂਦੀ ਸਭ ਤੋਂ ਅਹਿਮ ਗੱਲ ਬ੍ਰਹਮ ਤੇ ਆਤਮਾ ਦਾ ਸੰਕਲਪ ਹੈ। ਇਸ ਵਿਸ਼ਵਾਸ ਦਾ ਸਭ ਤੋਂ ਪੁਰਾਣਾ ਸੋਮਾ ਰਿਗਵੇਦ ਹੈ। ਰਿਗਵੇਦ ਵਿਚ ਬ੍ਰਹਮ ਅਤੇ ਆਤਮਾ ਦੇ ਬਹੁਤ ਸਰਲ ਅਰਥ ਹਨ। ਰਿਗਵੇਦ ਵਿਚ ਬ੍ਰਹਮ ਦਾ ਸ਼ਬਦ ਇਬਾਦਤ ਅਤੇ ਸ਼ਰਧਾ ਪ੍ਰਗਟਾਵੇ ਲਈ ਵਰਤਿਆ ਗਿਆ ਹੈ ਜਦ ਕਿ ਆਤਮਾ ਦਾ ਅਰਥ 'ਸਾਹ' ਲਈ ਵਰਤਿਆ ਗਿਆ ਹੈ, ਪ੍ਰੰਤੂ ਉਪਨਿਸ਼ਦਾਂ ਵਿਚ ਇਸ ਸੰਕਲਪ ਨੂੰ ਫਲਸਫ਼ੇ ਦੇ ਰੰਗ ਵਿਚ ਪੇਸ਼ ਕੀਤਾ ਗਿਆ ਹੈ। ਉਪਨਿਸ਼ਦਾਂ ਵਿਚ ਬ੍ਰਹਮ ਇਕ ਅਸਮਾਨੀ ਸ਼ਕਤੀ ਬਣ ਗਿਆ ਜਿਹੜਾ ਸੰਸਾਰ ਵਿਚ ਰਚਿਆ ਵਸਿਆ ਹੈ। ਆਤਮਾ ਜਾਂ ਜੀਵ ਇਸੇ ਸਰਬ ਵਿਆਪੀ ਸ਼ਕਤੀ ਦਾ ਅੰਗ ਸਮਝੀ ਗਈ ਜਿਹੜੀ ਜੀਵਧਾਰੀਆਂ ਵਿਚ ਪ੍ਰਗਟ ਹੁੰਦੀ ਹੈ। ਇਹ ਸਰੀਰ ਜਾਂ ਮਾਇਆ ਦੀ ਕੈਦ ਵਿਚ ਆ ਕੇ ਫਸ ਜਾਂਦੀ ਹੈ ਅਤੇ ਮਾਨਵ ਅਗਿਆਨਤਾ ਦੇ ਕਾਰਨ ਇਸ ਨੂੰ ਰੱਬ ਤੋਂ ਵੱਖ ਸਮਝਣ ਲਗ ਜਾਂਦਾ ਹੈ। ਜਦ ਇਨਸਾਨ ਇਹ ਗਿਆਨ ਹਾਸਲ ਕਰ ਲੈਂਦਾ ਹੈ ਕਿ ਉਸ ਦੀ ਆਤਮਾ ਬ੍ਰਹਮ ਤੋਂ ਵੱਖ ਕੋਈ ਦੂਜੀ ਵਸਤੂ ਨਹੀਂ ਹੈ ਤਾਂ ਉਹ ਮੁਕਤ ਹੋ ਜਾਂਦਾ ਹੈ। ਵੈਸੇ ਇਤਿਹਾਸਕਾਰਾਂ ਦਾ ਇਕ ਮਤ ਇਹ ਵੀ ਹੈ ਕਿ ਆਰੀਆ ਵਿਚ ਆਵਾਗਵਣ ਜਾਂ ਆਤਮਾਂ ਦਾ ਇਕ ਸਰੀਰ ਤਿਆਗ ਕੇ ਦੂਜੇ ਸਰੀਰ ਵਿਚ ਜਨਮ ਲੈਣ ਦਾ ਵਿਸ਼ਵਾਸ ਦਰਾਵੜਾਂ ਤੋਂ ਆਇਆ ਹੈ ਕਿਉਂਕਿ ਇਹ ਵਿਸ਼ਵਾਸ ਭਾਰਤ ਵਿਚ ਆਰੀਆਂ ਤੋਂ ਪਹਿਲਾਂ ਦਰਾਵੜਾਂ ਵਿਚ ਪ੍ਰਚਲਿਤ ਸੀ। ਰਿਗਵੇਦ ਵਿਚ ਬੰਦੇ ਦੀ ਆਤਮਾ ਦਾ ਮਰਨ ਉਪਰੰਤ ਪਾਣੀ ਵਿਚ ਚਲੇ ਜਾਣ ਦਾ ਵਿਸ਼ਵਾਸ ਸੀ। ਪਾਪ ਪੁੰਨ ਅਤੇ ਕਰਮ ਦੇ ਸਿਧਾਂਤ

ਦਾ ਕੋਈ ਨਿਸ਼ਾਨ ਵੇਦਾਂ ਵਿਚ ਨਜ਼ਰ ਨਹੀਂ ਆਉਂਦਾ।[3]

ਭਾਰਤੀ ਧਰਮ ਪਰੰਪਰਾਵਾਂ ਵਿਚ ਸ਼ਰਮਣਿਕ ਜਾਂ ਨਾਸਤਿਕ ਰਿਵਾਇਤਾਂ ਦਾ ਵੀ ਅਹਿਮ ਸਥਾਨ ਰਿਹਾ ਹੈ। ਇਹ ਰਿਵਾਇਤਾਂ ਵੈਦਿਕ ਰਿਵਾਇਤਾਂ ਤੋਂ ਵੱਖ ਹਨ ਅਤੇ ਆਪਣਾ ਨਾਤਾ ਆਰੀਆ ਤੋਂ ਪਹਿਲਾਂ ਹੜੱਪਨ ਸੰਸਕ੍ਰਿਤੀ ਨਾਲ ਜੋੜਦੀਆਂ ਹਨ।[4] ਇਨ੍ਹਾਂ ਵਿਚ ਬੁੱਧ ਧਰਮ, ਜੈਨ ਧਰਮ, ਆਜੀਵਕੀ ਮਤ ਅਤੇ ਸਾਂਖ ਵਿਚਾਰਧਾਰਾ ਸ਼ਾਮਲ ਹਨ।

ਇਹਨਾਂ ਰਿਵਾਇਤਾਂ ਦੇ ਜ਼ਿਆਦਾਤਰ ਸਿਧਾਂਤ ਇਕੋ ਜਿਹੇ ਹਨ। ਇਸ ਲਈ ਇੱਥੇ ਇਨ੍ਹਾਂ ਸਭ ਦਾ ਵਿਵਰਨ ਦੇਣ ਦੀ ਥਾਂ ਬੁੱਧ ਧਰਮ ਦੀਆਂ ਬੁਨਿਆਦੀ ਗੱਲਾਂ ਦਾ ਜ਼ਿਕਰ ਕਰਨਾ ਉਚਿਤ ਜਾਪਦਾ ਹੈ। ਬੁੱਧ ਧਰਮ ਦਾ ਇਸਲਾਮ ਅਤੇ ਸੂਫ਼ੀਵਾਦ ਨਾਲ ਵੀ ਇਤਿਹਾਸਕ ਅਤੇ ਭੂਗੋਲਿਕ ਸੰਬੰਧ ਰਿਹਾ ਹੈ। ਬੁੱਧ ਧਰਮ ਦੇ ਪੈਦਾ ਹੋਣ ਦੇ ਇਤਿਹਾਸਕ ਪਿਛੋਕੜ ਤੋਂ ਆਮ ਤੌਰ 'ਤੇ ਧਰਮ ਦੇ ਵਿਦਿਆਰਥੀ ਜਾਣੂ ਹੁੰਦੇ ਹਨ। ਇਸ ਲਈ ਕੇਵਲ ਸਿਧਾਂਤਕ ਗੱਲਾਂ ਦਾ ਜ਼ਿਕਰ ਕੀਤਾ ਜਾਂਦਾ ਹੈ। ਬੁੱਧ ਨੇ ਸੱਚਾਈ ਦੀ ਤਲਾਸ਼ ਵਿਚ ਸੰਸਾਰਿਕਤਾ ਨੂੰ ਤਿਆਗ ਦਿੱਤਾ ਸੀ ਅਤੇ ਗਿਆਨ ਹਾਸਲ ਹੋਣ ਉਪਰੰਤ ਲੋਕਾਂ ਵਿਚ ਆਪਣੇ ਗਿਆਨ ਦੀਆਂ ਗੱਲਾਂ ਪ੍ਰਸਾਰਿਤ ਕੀਤੀਆਂ। ਇਸ ਤਰ੍ਹਾਂ ਇਕ ਨਵਾਂ ਧਰਮ ਅਤੇ ਸੰਪ੍ਰਦਾਇ ਵਜੂਦ ਵਿਚ ਆਇਆ। ਇਸ ਜ਼ਮਾਨੇ ਵਿਚ ਭਾਰਤੀ ਸਮਾਜ ਵਿਚ ਧਰਮ ਦੇ ਨਾਂ ਤੇ ਅੰਧ ਵਿਸ਼ਵਾਸ ਭਰਪੂਰ ਬਹੁਤ ਸਾਰੇ ਕਰਮਕਾਂਡ ਅਤੇ ਕੁਰੀਤੀਆਂ ਪੈਦਾ ਹੋ ਗਈਆਂ ਸਨ ਜਿਨ੍ਹਾਂ ਤੋਂ ਤੰਗ ਆ ਕੇ ਚਾਰਵਾਕ ਭਾਵ ਚਤਰ ਚਾਲਾਕ ਲੋਕਾਂ ਨੇ ਧਰਮ ਨੂੰ ਨਕਾਰਨਾ ਸ਼ੁਰੂ ਕਰ ਦਿੱਤਾ ਸੀ। ਇਹ ਲੋਕ ਬ੍ਰਿਹਿਸਪਤੀ ਦੇ ਚੇਲੇ ਸਨ। ਇਹ ਜ਼ਾਹਰ ਪਸੰਦ ਅਤੇ ਤਰਕਸ਼ੀਲ ਸਨ। ਇਸ ਲਈ ਆਮ ਤੌਰ 'ਤੇ ਬ੍ਰਾਹਮਣਾਂ ਨਾਲ ਬਹਿਸਾਂ ਵਿਚ ਉਲਝੇ ਰਹਿੰਦੇ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਪਰੋਹਿਤਾਂ ਨੇ ਲੋਕਾਂ ਨੂੰ ਠੱਗਣ ਵਾਸਤੇ ਧਰਮ ਦਾ ਗੋਰਖ ਧੰਦਾ ਅਪਣਾਇਆ ਹੋਇਆ ਹੈ। ਉਹ ਸਾਰੇ ਧਾਰਮਿਕ ਵਿਸ਼ਵਾਸਾਂ ਦਾ ਖੰਡਨ ਕਰਦੇ ਸਨ। ਸੰਭਵ ਹੈ ਬੁੱਧ ਉੱਤੇ ਵੀ ਚਾਰਵਾਕਾਂ ਦੇ ਵਿਚਾਰਾਂ ਦਾ ਕੋਈ ਅਸਰ ਰਿਹਾ ਹੋਵੇ। ਕਿਉਂਕਿ ਉਨ੍ਹਾਂ ਦੇ ਵਿਚਾਰ ਚਾਰਵਾਕਾਂ ਨਾਲ ਬਹੁਤ ਮੇਲ ਖਾਂਦੇ ਹਨ। ਉਹ ਵੀ ਵੇਦਾਂ ਅਤੇ ਉਪਨਿਸ਼ਦਾਂ ਨੂੰ ਨਹੀਂ ਮੰਨਦੇ ਅਤੇ ਯੱਗ, ਹਵਨ ਆਦਿ ਰਸਮਾਂ ਦਾ ਖੰਡਨ ਕਰਦੇ ਹਨ। ਇਸ ਤੋਂ ਇਲਾਵਾ ਬੁੱਧ ਨੇ ਆਤਮਾ ਅਤੇ ਪ੍ਰਮਾਤਮਾ ਦੇ ਵਿਚਾਰ ਨੂੰ ਵੀ ਨਕਾਰ ਦਿੱਤਾ ਹੈ ਪਰ ਉਨ੍ਹਾਂ ਦਾ ਨਿਰਵਾਣ ਦਾ ਸੰਕਲਪ ਉਪਨਿਸ਼ਦਾਂ ਦੀ ਮੁਕਤੀ ਨਾਲ ਮੇਲ ਖਾਂਦਾ ਹੈ। ਉਨ੍ਹਾਂ ਦਾ ਆਵਾਗਵਣ ਦਾ ਵਿਸ਼ਵਾਸ ਅਤੇ ਤਪ-ਤਿਆਗ ਕਰਕੇ ਇਸ ਦੁੱਖ ਭਰੇ ਸੰਸਾਰ ਚੱਕਰ ਤੋਂ ਮੁਕਤੀ ਪਾਉਣਾ ਉਪਨਿਸ਼ਦਾਂ ਵਿਚ ਪਹਿਲਾਂ ਤੋਂ ਮੌਜੂਦ ਸੀ। ਇਸ ਤਰ੍ਹਾਂ ਬੁੱਧ ਦਾ ਸੰਬੰਧ ਉਸ ਤੋਂ ਪਹਿਲਾ ਤੋਂ ਮੌਜੂਦ ਧਰਮ ਭਾਵ ਹਿੰਦੂ ਧਰਮ ਨਾਲ ਜੁੜਿਆ ਰਿਹਾ ਪ੍ਰੰਤੂ ਬ੍ਰਾਹਮਣ ਉਨ੍ਹਾਂ ਤੋਂ ਇਸ ਲਈ ਖਫ਼ਾ ਜਾਪਦੇ ਸਨ ਕਿ ਉਨ੍ਹਾਂ ਨੇ ਇਨਸਾਨੀ ਬਰਾਦਰੀ ਦੀ ਏਕਤਾ ਦੀ ਗੱਲ ਕਰਦਿਆਂ ਜ਼ਾਤ-ਪਾਤ ਦਾ ਵਿਰੋਧ ਕੀਤਾ ਸੀ ਜਿਸ ਤੋਂ ਭਾਰਤੀ ਸਮਾਜ ਉੱਤੇ

---

3. Macdonell, *A History of Sanskrit Literature.* pp.24-47; S.N. Dasgupta, *A History of Sanskrit Literature.* Vol.1, Introduction, LXXII-LXXIV; ਸੱਜਦ ਅਲੀ ਅੱਬਾਸ ਜਲਾਲਪੁਰੀ, ਸੂਫ਼ੀ ਕਾਵਿ ਤੇ ਉਸਦਾ ਪਿਛੋਕੜ (ਪੰਜਾਬੀ ਅਨੁਵਾਦ - ਜਗਤਾਰ ਸਿੰਘ), ਪੰਨਾ.54.
4. Gurbachan Sinkgh Talib (ed.), *Jainism,* Patiala: Punjabi University, 1986, p.2.

ਬ੍ਰਾਹਮਣਾਂ ਦੀ ਵਡਿਆਈ ਨੂੰ ਖ਼ਤਰਾ ਪਹੁੰਚ ਰਿਹਾ ਸੀ।

ਬੁੱਧ ਦੀਆਂ ਸਿੱਖਿਆਵਾਂ *ਤ੍ਰਿਪਿਟਕ* ਨਾਂ ਦੀ ਪੁਸਤਕ ਵਿਚ ਸੁਰੱਖਿਅਤ ਹਨ ਜਿਨ੍ਹਾਂ ਦਾ ਸਾਰ ਭਾਵ ਚਾਰ ਆਰੀਆ ਸੱਚ ਆਦਿ ਬਿਆਨ ਕੀਤਾ ਗਿਆ ਹੈ। ਜੀਵਨ ਦੁੱਖ ਹੈ, ਦੁੱਖ ਦਾ ਇਕ ਕਾਰਨ ਹੈ, ਇਸ ਦੁੱਖ ਨੂੰ ਦੂਰ ਕੀਤਾ ਜਾ ਸਕਦਾ ਹੈ ਅਤੇ ਦੁੱਖ ਦੂਰ ਕਰਨ ਦਾ ਮਾਰਗ ਮੌਜੂਦ ਹੈ। ਬੁੱਧ ਨੇ ਇਨ੍ਹਾਂ ਨੂੰ ਦੁੱਖ, ਦੁੱਖ ਸਮੁਦਯ, ਦੁੱਖ ਨਿਰੋਧ ਅਤੇ ਦੁੱਖ ਨਿਰੋਧ ਮਾਰਗ ਕਿਹਾ। ਦੁੱਖ ਨਿਰੋਧ ਮਾਰਗ ਦੇ ਅੱਠ ਪਹਿਲੂ ਦੱਸੇ ਗਏ ਹਨ:

1. ਚੰਗੀ ਦ੍ਰਿਸ਼ਟੀ
2. ਚੰਗੀ ਨੀਯਤ
3. ਚੰਗੀ ਗੱਲਬਾਤ
4. ਚੰਗਾ ਚਰਿਤਰ
5. ਹੱਕ ਸੱਚ ਦੀ ਰੋਜ਼ੀ
6. ਸਹੀ ਦਿਸ਼ਾ ਵਿਚ ਕੀਤੀ ਗਈ ਕੋਸ਼ਿਸ਼
7. ਸਹੀ ਯਾਦਦਾਸ਼ਤ
8. ਨਿਰਵਾਣ ਹਾਸਲ ਕਰਨ ਲਈ ਦਰੁਸਤ ਧਿਆਨ

ਉਕਤ ਅੱਠ ਪਹਿਲੂਆਂ ਦਾ ਸਾਰ ਸਿੱਖਿਆ ਹਾਸਲ ਕਰਨਾ, ਅਮਲ ਕਰਨਾ ਅਤੇ ਧਿਆਨ ਵਿਚ ਲੱਗੇ ਰਹਿਣ ਵਿਚ ਪੇਸ਼ ਕੀਤਾ ਜਾ ਸਕਦਾ ਹੈ। ਬੁੱਧ ਦੀਆਂ ਸਾਰੀਆਂ ਸਿੱਖਿਆਵਾਂ ਦਾ ਸਾਰ ਦੁੱਖ ਅਤੇ ਦੁੱਖ ਦਾ ਖ਼ਾਤਮਾ ਇਛਾਵਾਂ ਨੂੰ ਮਾਰਨ ਨਾਲ ਹੋ ਸਕਦਾ ਹੈ। ਇਸੇ ਲਈ ਨਿਰਵਾਣ ਦਾ ਅਰਥ ਬੁੱਝ ਜਾਣਾ ਹੈ। ਬੁੱਧ ਅਨੁਸਾਰ ਇਨਸਾਨ ਦੀ ਕੋਈ ਆਤਮਾ ਨਹੀਂ ਹੁੰਦੀ ਅਤੇ ਮਰਨ ਉਪਰੰਤ ਉਸ ਦੇ ਕਰਮ ਬਾਕੀ ਰਹਿੰਦੇ ਹਨ, ਜਿਸ ਤੋਂ ਇਕ ਨਵਾਂ ਜੀਵਨ ਪੈਦਾ ਹੁੰਦਾ ਹੈ। ਬੁੱਧ ਦਾ ਸਭ ਤੋਂ ਵੱਡਾ ਕਾਰਨਾਮਾ ਇਹ ਹੈ ਕਿ ਉਸ ਨੇ ਇਤਿਹਾਸ ਵਿਚ ਪਹਿਲੀ ਵਾਰ ਸਦਾਚਾਰ ਨੂੰ ਧਰਮ ਦੇ ਰੀਤੀ ਰਿਵਾਜਾਂ ਅਤੇ ਦੈਵੀ ਵਿਸ਼ਵਾਸਾਂ ਤੋਂ ਆਜ਼ਾਦ ਕਰਨ ਦੀ ਕੋਸ਼ਿਸ਼ ਕੀਤੀ। ਬੁੱਧ ਧਰਮ ਦਾ ਤਪ ਤਿਆਗ ਸੂਫ਼ੀਆਂ ਦੀ ਸਾਧਨਾ ਨਾਲ ਅਮਲੀ ਤੌਰ 'ਤੇ ਮੇਲ ਖਾਂਦਾ ਸੀ। ਇਸੇ ਤਰ੍ਹਾਂ ਮੁਰਸ਼ਿਦ ਅਤੇ ਮੁਰੀਦ ਦਾ ਸੰਬੰਧ ਵੀ ਮਿਲਦਾ-ਜੁਲਦਾ ਹੈ। ਬੋਧੀ ਸੰਘ ਅਤੇ ਸੂਫ਼ੀ ਸਿਲਸਿਲੇ ਵਿਚ ਬਹੁਤ ਸਾਰੀਆਂ ਗੱਲਾਂ ਇਕ ਦੂਜੇ ਨਾਲ ਮੇਲ ਖਾਂਦੀਆਂ ਹਨ। ਜੇਕਰ ਸੂਫ਼ੀ ਸਾਧਨਾ ਦੇ ਤਰੀਕਿਆਂ ਨੂੰ ਵੇਖਿਆ ਜਾਵੇ ਤਾਂ ਉਹ ਦੁੱਖ ਨਿਰੋਧ ਮਾਰਗ ਦੇ ਅੱਠ ਪਹਿਲੂਆਂ ਨਾਲ ਪੂਰੀ ਤਰ੍ਹਾਂ ਮੇਲ ਖਾਂਦੇ ਹਨ।

ਵੇਦਾਂਤ ਸੂਤਰ ਭਾਰਤੀ ਧਰਮ ਪਰੰਪਰਾ ਵਿਚ ਬਹੁਤ ਮਹੱਤਵਪੂਰਨ ਸੂਤਰ ਹੈ, ਜਿਸ ਨਾਲ ਸੂਫ਼ੀਆਂ ਦਾ ਫ਼ਲਸਫ਼ਾ ਬਹੁਤ ਮੇਲ ਖਾਂਦਾ ਹੈ। ਇਸ ਵਿਚ ਡੂੰਘਾ ਰਹੱਸਵਾਦੀ ਫ਼ਲਸਫ਼ਾ ਵਰਣਨ ਕੀਤਾ ਗਿਆ ਹੈ। ਇਹ ਉਪਨਿਸ਼ਦ ਦਾ ਹੀ ਸਾਰਭਾਵ ਹੈ। ਇਹ ਵੇਦਾਂ ਦੇ ਆਖ਼ਰੀ ਕਾਂਡਾਂ, ਗਿਆਨ ਕਾਂਡ ਦਾ ਵਿਸ਼ਲੇਸ਼ਣ ਕਰਦਾ ਹੈ। ਵੇਦ ਦਾ ਅਰਥ ਆਮ ਤੌਰ 'ਤੇ ਗਿਆਨ ਕੀਤਾ ਜਾਂਦਾ ਹੈ। ਇਸ ਤਰ੍ਹਾਂ ਵੇਦਾਂਤ ਭਾਵ ਵੇਦਾਂ ਦਾ ਤੱਤ ਸਾਰ ਹੁੰਦਾ ਹੈ। ਵੈਸੇ ਇਸ ਸੰਬੰਧੀ ਵਿਦਵਾਨਾਂ ਦਾ ਵਿਚਾਰ ਹੈ ਕਿ ਵੇਦਾਂਤ ਸੂਤਰ ਪੰਡਿਤ ਬਾਦਰਾਇਨ ਨੇ ਲਿਖਿਆ ਸੀ। ਇਸ ਦਾ ਦਰਸ਼ਨ ਬ੍ਰਹਮ ਉੱਤੇ ਕੇਂਦਰਿਤ ਹੈ। ਇਸੇ ਕਰਕੇ ਇਸ ਨੂੰ ਬ੍ਰਹਮ ਸੂਤਰ ਵੀ ਕਿਹਾ ਜਾਂਦਾ ਹੈ। ਸੂਫ਼ੀ ਬ੍ਰਹਮ ਨੂੰ ਜ਼ਾਤ-ਏ-ਮੁਤਲਕ ਕਹਿੰਦੇ ਹਨ। ਇਸੇ ਕਰਕੇ ਵੇਦਾਂਤ 'ਤੇ ਆਧਾਰਿਤ ਸ਼ੰਕਰ ਦਾ ਅਦਵੈਤਵਾਦ, ਜਿਸ ਤੋਂ ਭਾਵ ਹੈ ਦੋ ਨਾ ਹੋਣਾ, ਸੂਫ਼ੀਆਂ

ਦੇ ਫ਼ਲਸਫ਼ੇ ਵਹਦਤ-ਉਲ-ਵਜੂਦ ਭਾਵ ਵਜੂਦ ਇਕੋ ਹੈ ਨਾਲ ਮੇਲ ਖਾਂਦਾ ਹੈ।

ਵੇਦਾਂਤ ਦੇ ਉਕਤ ਫ਼ਲਸਫ਼ੇ ਅਨੁਸਾਰ ਬ੍ਰਾਹਮਣ ਜਾਂ ਬ੍ਰਹਮ ਅਤੇ ਕਾਇਨਾਤ ਅਸਲ ਵਿਚ ਇਕ ਹਨ। ਇਹ ਸੰਸਾਰ ਬ੍ਰਹਮ ਦੀ ਲੀਲਾ ਹੈ। ਇਹ ਬ੍ਰਹਮ ਤੋਂ ਇੰਝ ਵਜੂਦ ਵਿਚ ਆਈ ਹੈ ਜਿਵੇਂ ਸੂਰਜ ਤੋਂ ਕਿਰਨਾਂ ਬਾਹਰ ਆਉਂਦੀਆਂ ਹਨ। ਇਹ ਬ੍ਰਹਮ ਤੋਂ ਵੱਖ ਨਹੀਂ ਹੋ ਸਕਦੀ। ਜਿਵੇਂ ਅੰਗਾਰਾ ਅੱਗ ਤੋਂ ਅਤੇ ਬਰਫ਼ ਪਾਣੀ ਤੋਂ ਅਲੱਗ ਨਹੀਂ ਹੋ ਸਕਦੀ।

ਸ਼ੰਕਰ ਨੇ ਉਪਨਿਸ਼ਦਾਂ ਅਤੇ ਵੇਦਾਂਤ ਸੂਤਰ ਦੇ ਇਸ ਫ਼ਲਸਫ਼ੇ ਨੂੰ ਤਰਕ ਰਾਹੀਂ ਲੋਕਾਈ ਸਾਹਮਣੇ ਪੇਸ਼ ਕੀਤਾ ਅਤੇ ਇਕ ਵੱਖਰਾ ਫ਼ਲਸਫ਼ਯਾਨੀ ਨਜ਼ਾਮ ਬਣਾ ਦਿੱਤਾ। ਇਹ ਵਿਦਵਾਨ 820 ਈ. ਦੇ ਨੇੜੇ ਤੇੜੇ ਮਾਲਾਬਾਰ ਵਿਚ ਨਬੂਦਰੀ ਬ੍ਰਾਹਮਣਾਂ ਦੇ ਘਰ ਜੰਮਿਆ ਸੀ। ਇਸ ਜ਼ਮਾਨੇ ਵਿਚ ਬ੍ਰਾਹਮਣ ਬੋਧਾਂ ਨਾਲ ਤਰਕ-ਵਿਤਰਕ ਵਿਚ ਉਲਝੇ ਹੋਏ ਸਨ ਕਿਉਂਕਿ ਬੋਧ ਧਰਮ ਦੇ ਫੈਲਣ ਨਾਲ ਸਮਾਜ ਵਿਚ ਉਨ੍ਹਾਂ ਦਾ ਪ੍ਰਭਾਵ ਘੱਟ ਹੋ ਗਿਆ ਸੀ। ਸ਼ੰਕਰ ਨੇ ਬੋਧਾਂ ਦੇ ਮੁਕਾਬਲੇ ਲਈ ਵੈਚਾਰਿਕ ਬੁਨਿਆਦਾਂ ਖੜ੍ਹੀਆਂ ਕਰਨ ਲਈ ਵੇਦਾਂਤ ਸੂਤਰ ਦੀ ਵਿਆਖਿਆ ਕੀਤੀ ਅਤੇ ਉਪਨਿਸ਼ਦਾਂ ਦੀਆਂ ਸਿੱਖਿਆਵਾਂ ਨੂੰ ਗੀਤਾ ਦੀਆਂ ਸਿੱਖਿਆਵਾਂ ਨਾਲ ਮਿਲਾ ਕੇ ਮੁੜ ਪ੍ਰਸਾਰਿਤ ਕਰਨਾ ਸ਼ੁਰੂ ਕੀਤਾ। ਉਨ੍ਹਾਂ ਨੇ ਅਦਵੈਤਵਾਦ 'ਤੇ ਸਭ ਤੋਂ ਵੱਧ ਜ਼ੋਰ ਦਿੱਤਾ। ਬ੍ਰਹਮ ਤੋਂ ਇਲਾਵਾ ਕਿਸੇ ਚੀਜ਼ ਦਾ ਵਜੂਦ ਨਹੀਂ ਹੈ। ਜਗਤ ਪਸਾਰਾ ਮਾਇਆ ਤੋਂ ਛੁੱਟ ਹੋਰ ਕੁਝ ਨਹੀਂ ਹੈ। ਇਹ ਕੇਵਲ ਸਾਡੀਆਂ ਨਜ਼ਰਾਂ ਦਾ ਧੋਖਾ ਹੈ। ਉਨ੍ਹਾਂ ਦੇ ਵਿਚਾਰਾਂ ਵਿਚ ਮਾਇਆ ਅਤੇ ਅਵਿੱਦਿਆ ਇਕ ਚੀਜ਼ ਦੇ ਦੋ ਨਾਂ ਹਨ। ਜਦ ਬ੍ਰਾਹਮਣ ਦਾ ਸੰਬੰਧ ਮਾਇਆ ਨਾਲ ਜੁੜਦਾ ਹੈ ਤਾਂ ਉਹ ਈਸ਼ਵਰ ਭਾਵ ਅਕਾਲ ਪੁਰਖ ਜਾਂ ਸ਼ਖਸ਼ੀ ਖ਼ੁਦਾ ਆਖਿਆ ਜਾਵੇਗਾ। ਇਸੇ ਤਰ੍ਹਾਂ ਜਦ ਉਹ ਦਾ ਸੰਬੰਧ ਅਵਿੱਦਿਆ ਨਾਲ ਜੋੜਿਆ ਜਾਂਦਾ ਹੈ ਤਾਂ ਉਹ ਜੀਵ ਆਤਮਾ ਆਖੀ ਜਾਵੇਗੀ। ਉਨ੍ਹਾਂ ਅਨੁਸਾਰ ਈਸ਼ਵਰ ਨੇ ਮਾਇਆ ਰਾਹੀਂ ਸੰਸਾਰ ਨੂੰ ਸਿਰਜਿਆ ਹੈ। ਇਸ ਤਰ੍ਹਾਂ ਇਹ ਈਸ਼ਵਰ ਦੀ ਸਿਰਜਣ ਸ਼ਕਤੀ ਹੈ ਅਤੇ ਉਸ ਵਿਚ ਇੰਝ ਛੁਪੀ ਹੋਈ ਹੈ ਜਿਵੇਂ ਅੱਗ ਵਿਚ ਗਰਮੀ। ਸ਼ੰਕਰ ਦੇ ਇਸ ਫ਼ਲਸਫ਼ੇ ਤੋਂ ਜਿਹੜੀ ਨੈਤਿਕਤਾ ਉਭਰਦੀ ਹੈ ਉਸ ਵਿਚ ਪੁੰਨ ਅਤੇ ਪਾਪ ਦਾ ਭੇਦ ਮਿਟ ਜਾਂਦਾ ਹੈ ਕਿਉਂਕਿ ਉਸ ਅਨੁਸਾਰ ਇਹ ਦੋਵੇਂ ਸਾਡੀਆਂ ਨਜ਼ਰਾਂ ਦਾ ਧੋਖਾ ਹਨ।

ਭਾਵੇਂ ਸ਼ੰਕਰ ਬੁੱਧ ਫ਼ਲਸਫ਼ੇ ਦਾ ਮੁਖ਼ਾਲਿਫ਼ ਸੀ, ਪਰ ਉਸ ਦੇ ਵਿਚਾਰਾਂ 'ਤੇ ਇਸ ਫ਼ਲਸਫ਼ੇ ਦੇ ਪ੍ਰਭਾਵ ਸਾਫ਼ ਤੌਰ 'ਤੇ ਨਜ਼ਰ ਆਉਂਦੇ ਹਨ। ਉਸ ਦੇ ਮੁਕਤੀ ਦੇ ਖ਼ਿਆਲ ਨੂੰ ਨਿਰਵਾਣ ਦੀ ਬਦਲੀ ਹੋਈ ਸ਼ਕਲ ਕਹਿ ਸਕਦੇ ਹਨ। ਇਸੇ ਤਰ੍ਹਾਂ ਮਾਇਆ ਦਾ ਵਿਚਾਰ ਬੁੱਧ ਦੇ ਸ਼ੂਨਯ ਭਾਵ ਕੁਝ ਨਹੀਂ ਨਾਲ ਮੇਲ ਖਾਂਦਾ ਹੈ। ਉਹ ਬੁੱਧ ਦੇ ਇਸ ਖ਼ਿਆਲ ਨਾਲ ਵੀ ਸਹਿਮਤ ਸੀ ਕਿ ਦੁਨੀਆ ਦੀ ਹਰ ਚੀਜ਼ ਬਦਲਦੀ ਰਹਿੰਦੀ ਹੈ। ਦੋਵਾਂ ਦੇ ਵਿਚਾਰਾਂ ਵਿਚ ਅਸਲ ਭੇਦ ਇਹ ਸੀ ਕਿ ਸ਼ੰਕਰ ਬ੍ਰਹਮ ਨੂੰ ਅਸਲ ਹਕੀਕਤ ਸਮਝਦਾ ਹੈ ਅਤੇ ਸੰਸਾਰ ਦਾ ਬਣਾਉਣ ਵਾਲਾ ਮੰਨਦਾ ਹੈ। ਉਸ ਦਾ ਸੰਬੰਧ ਜੀਵ ਆਤਮਾ ਨਾਲ ਜੋੜਦਾ ਹੈ ਜਦ ਕਿ ਬੁੱਧ ਇਸ ਦਾ ਉੱਕਾ ਵੀ ਕਾਇਲ ਨਹੀਂ। ਉਹ ਕਰਮ ਨੂੰ ਹੀ ਸਭ ਤੋਂ ਮਹੱਤਵਪੂਰਨ ਮੰਨਦਾ ਹੈ ਜਿਸ ਤੋਂ ਨਵਾਂ ਜੀਵਨ ਪੈਦਾ ਹੁੰਦਾ ਹੈ।

ਵੇਦਾਂਤ ਦੇ ਵਿਆਖਿਆਕਾਰਾਂ ਵਿਚ ਦੂਜਾ ਅਹਿਮ ਨਾਂ ਰਾਮਾਨੁਜ ਦਾ ਆਉਂਦਾ ਹੈ। ਇਨ੍ਹਾਂ ਦੀ ਵਿਆਖਿਆ ਅਤੇ ਸ਼ੰਕਰ ਦੀ ਵਿਆਖਿਆ ਵਿਚ ਬਹੁਤ ਅੰਤਰ ਨਜ਼ਰ ਆਉਂਦਾ ਹੈ। ਇਨ੍ਹਾਂ ਨੇ ਸ਼ੰਕਰ ਦੇ ਅਦਵੈਤਵਾਦ ਦਾ ਖੰਡਨ ਕੀਤਾ ਅਤੇ ਈਸ਼ਵਰ ਜਾਂ ਇਕ ਰੱਬ ਦੇ

ਸੰਕਲਪ ਉੱਤੇ ਜ਼ੋਰ ਦਿੱਤਾ। ਅਜਿਹਾ ਰੱਬ ਜਿਹੜਾ ਸਿਰਜਣਹਾਰ ਅਤੇ ਪਾਲਣਹਾਰ ਹੈ। ਉਹ ਕਾਇਨਾਤ ਤੋਂ ਵੱਖਰਾ ਹੈ। ਉਨ੍ਹਾਂ ਦੇ ਵਿਚਾਰ ਵਿਚ ਰੱਬ ਨੂੰ ਕਾਇਨਾਤ ਤੋਂ ਵੱਖ ਮੰਨੇ ਬਗ਼ੈਰ ਨਾਂ ਤਾਂ ਬੰਦਾ ਰੱਬ ਨਾਲ ਮੁਹੱਬਤ ਅਤੇ ਭਗਤੀ ਦਾ ਸੰਬੰਧ ਕਾਇਮ ਕਰ ਸਕਦਾ ਹੈ ਅਤੇ ਨਾ ਹੀ ਉਹ ਪੁੰਨ ਅਤੇ ਪਾਪ ਵਿਚ ਫ਼ਰਕ ਕਰ ਸਕਦਾ ਹੈ। ਉਨ੍ਹਾਂ ਦੇ ਵਿਚਾਰ ਵਿਚ ਨਿਰਗੁਣ ਅਦਵੈਤ ਬ੍ਰਹਮ ਨਾ ਤਾਂ ਕੋਈ ਕਰਮ ਕਰ ਸਕਦਾ ਹੈ ਅਤਾ ਨਾ ਕਿਸੇ ਦਾ ਦੁੱਖ ਦੂਰ ਕਰ ਸਕਦਾ ਹੈ। ਉਹ ਨਾ ਜ਼ਾਲਮਾਂ ਨੂੰ ਸਜ਼ਾ ਦੇ ਸਕਦਾ ਹੈ ਅਤੇ ਨਾ ਮਜ਼ਲੂਮਾਂ ਦੀ ਹਿਫ਼ਾਜ਼ਤ ਕਰ ਸਕਦਾ ਹੈ। ਉਸ ਦੀ ਬੁਨਿਆਦ ਤੇ ਕਿਸੇ ਕਿਸਮ ਦੀ ਨੈਤਿਕਤਾ ਅਤੇ ਨਿਆਂ ਦਾ ਵਿਧਾਨ ਨਹੀਂ ਬਣਾਇਆ ਜਾ ਸਕਦਾ। ਰਾਮਾਨੁਜ ਅਨੁਸਾਰ ਖ਼ੁਦਾ ਸੰਸਾਰ ਤੋਂ ਵੱਖ ਵੀ ਹੈ ਅਤੇ ਉਸ ਵਿਚ ਸਮਾਇਆ ਹੋਇਆ ਵੀ ਹੈ। ਉਨ੍ਹਾਂ ਦੇ ਵਿਚਾਰ ਵਿਚ ਸੰਸਾਰ ਮਾਇਆ ਨਹੀਂ ਹੈ ਸਗੋਂ ਰੱਬੀ ਕ੍ਰਿਪਾ ਨਾਲ ਹੋਂਦ ਵਿਚ ਆਇਆ ਹੈ। ਇਸ ਵਿਚ ਬੰਦੇ ਨੂੰ ਇਖ਼ਤਿਆਰ ਹੈ ਕਿ ਉਹ ਆਪਣੇ ਖ਼ਿਆਲ ਅਨੁਸਾਰ ਸਹੀ ਤੇ ਗਲਤ ਰਸਤੇ ਦੀ ਚੋਣ ਕਰੇ। ਮੁਕਤੀ ਰੱਬ ਵਿਚ ਸਮਾਂ ਜਾਣ ਦਾ ਨਾਂ ਨਹੀਂ ਹੈ ਸਗੋਂ ਬੰਦੇ ਦੁਆਰਾ ਰੱਬੀ ਸਿਫ਼ਤਾਂ ਨੂੰ ਆਪਣੇ ਅੰਦਰ ਸਮਾਉਣ ਦਾ ਨਾਂ ਹੈ। ਉਕਤ ਖ਼ਿਆਲਾਂ ਤੋਂ ਜ਼ਾਹਿਰ ਹੁੰਦਾ ਹੈ ਕਿ ਰਾਮਾਨੁਜ ਨੇ ਸ਼ੰਕਰ ਦੇ ਫ਼ਲਸਫ਼ਾ ਮੋਨੋਇਜ਼ਮ (Monoism) ਦੇ ਬਰਖ਼ਿਲਾਫ਼ ਮੋਨੋਥੀਜਮ ਭਾਵ ਕਾਇਨਾਤ ਤੋਂ ਵੱਧ ਰੱਬ ਦਾ ਸੰਕਲਪ ਪੇਸ਼ ਕੀਤਾ। ਇਹ ਸੰਕਲਪ ਸ਼ੰਕਰ ਦੇ ਅਦਵੈਤਵਾਦ ਨਾਲੋਂ ਇਸਲਾਮ ਦੀ ਤੌਹੀਦ ਨਾਲ ਵੱਧ ਮੇਲ ਖਾਂਦਾ ਹੈ। ਹੋ ਸਕਦਾ ਹੈ ਕਿ ਇਹ ਇਸਲਾਮ ਦਾ ਪ੍ਰਭਾਵ ਹੋਵੇ ਪਰ ਇਹਦੇ ਵਿਚ ਕੋਈ ਸੰਦੇਹ ਨਹੀਂ ਕਿ ਰਾਮਾਨੁਜ ਕਾਲੀਨ ਭਾਰਤ ਤੇ ਇਸਲਾਮ ਦਾ ਵਿਚਾਰਿਕ ਅਤੇ ਰਾਜਨੀਤਿਕ ਪ੍ਰਭਾਵ ਛਾਇਆ ਹੋਇਆ ਸੀ।

ਭਗਤੀ ਲਹਿਰ ਨੇ ਭਾਰਤੀ ਧਰਮ ਪਰੰਪਰਾ ਨੂੰ ਇਕ ਨਵਾਂ ਮੋੜ ਦਿੱਤਾ। ਇਹ ਲਹਿਰ ਸ਼ੰਕਰ ਅਤੇ ਰਾਮਾਨੁਜ ਦੇ ਭਜਨਾਂ ਤੋਂ ਪੈਦਾ ਹੋਈ। ਮੁੱਢ ਵਿਚ ਇਹ ਦੱਖਣ ਭਾਰਤ ਵਿਚ ਹੀ ਰਹੀ। ਪੰਦਰ੍ਹਵੀਂ ਸਦੀ ਵਿਚ ਕੁਝ ਅਜਿਹੇ ਭਗਤ ਪੈਦਾ ਹੋਏ ਜਿਨ੍ਹਾਂ ਨੇ ਆਪਣੇ ਭਗਤੀ ਭਾਵਾਂ ਨੂੰ ਸ਼ਾਇਰੀ ਰਾਹੀਂ ਜ਼ਾਹਰ ਕੀਤਾ। ਸ਼ਾਇਰੀ ਦੇ ਪ੍ਰਭਾਵੀ ਅੰਦਾਜ਼ ਦੀ ਛੂਹ ਪਾ ਕੇ ਇਹ ਲਹਿਰ ਪੂਰੇ ਭਾਰਤ ਵਿਚ ਫ਼ੈਲ ਗਈ। ਭਗਤੀ ਸੰਬੰਧੀ ਵੈਚਾਰਿਕ ਤੌਰ 'ਤੇ ਪੁਰਾਣਾਂ ਵਿਚ ਇਹ ਖ਼ਿਆਲ ਮਿਲਦਾ ਹੈ ਕਿ ਸੰਸਾਰ ਚੱਕਰ ਤੋਂ ਮੁਕਤੀ ਹਾਸਲ ਕਰਨ ਲਈ ਭਗਤੀ ਕਰਨਾ ਲਾਜ਼ਮੀ ਹੈ। ਇਸ ਲਈ ਸ਼ਿਵ, ਵਿਸ਼ਨੂੰ ਅਤੇ ਉਨ੍ਹਾਂ ਦੇ ਅਵਤਾਰ ਰਾਮ ਅਤੇ ਕ੍ਰਿਸ਼ਨ ਨਾਲ ਸ਼ਰਧਾ ਅਤੇ ਮੁਹੱਬਤ ਨੂੰ ਭਗਤੀ ਕਿਹਾ ਜਾਂਦਾ ਹੈ। ਇਤਿਹਾਸਕ ਦ੍ਰਿਸ਼ਟੀ ਤੋਂ ਵੇਖਿਆ ਜਾਵੇ ਤਾਂ ਛੇਵੀਂ ਸਦੀ ਈ. ਵਿਚ ਬੁੱਧ ਧਰਮ ਆਪਣੇ ਆਖ਼ਰੀ ਸੁਆਸਾਂ 'ਤੇ ਸੀ ਅਤੇ ਗੁਪਤ ਰਾਜਿਆਂ ਦੀ ਰਾਜਨੀਤਿਕ ਹਿਮਾਇਤ ਵਿਚ ਹਿੰਦੂ ਧਰਮ ਮੁੜ ਸੁਰਜੀਤ ਹੋ ਰਿਹਾ ਸੀ। ਲੋਕਾਂ ਵਿਚ ਸ਼ਿਵ, ਵਿਸ਼ਨੂੰ ਅਤੇ ਬ੍ਰਹਮ ਦੀ ਤ੍ਰੈ-ਮੂਰਤੀ ਦੀ ਉਪਾਸਨਾ ਰਿਵਾਜ ਪਾ ਰਹੀ ਸੀ। ਸੰਸਕ੍ਰਿਤ ਸਾਹਿਤ ਵੱਲ ਧਿਆਨ ਦਿੱਤਾ ਜਾ ਰਿਹਾ ਸੀ। ਇਸੇ ਜ਼ਮਾਨੇ ਵਿਚ ਪੁਰਾਣੇ ਦਰਾਵੜੀ ਤੇ ਆਰਿਆਈ ਦੇਵ ਮਾਲਾਈ ਕਿੱਸੇ ਅਠਾਰਾਂ ਪੁਰਾਣ ਅਤੇ ਤਿੰਨ ਤੰਤਰਾਂ ਦੀ ਸ਼ਕਲ ਵਿਚ ਜਮ੍ਹਾਂ ਕੀਤੇ ਗਏ। ਇਸੇ ਪਿਛੋਕੜ ਵਿਚ ਇਸਲਾਮ ਅਤੇ ਸੂਫ਼ੀਵਾਦੀ ਲਹਿਰ ਵੀ ਭਾਰਤ ਵਿਚ ਦਾਖ਼ਲ ਹੋਈ। ਭਾਰਤੀ ਧਰਮ ਪਰੰਪਰਾ ਦਾ ਇਕ ਨਵੀਂ ਅਧਿਆਤਮਿਕ ਵਿਚਾਰਧਾਰਾ ਨਾਲ ਵਾਸਤਾ ਪਿਆ ਜਿਸ ਵਿਚ ਇਕ ਰੱਬ ਨੂੰ ਹਰ ਤਰ੍ਹਾਂ ਦੀ ਸ਼ਰਧਾ ਅਤੇ ਆਸਥਾਵਾਂ ਦਾ ਕੇਂਦਰ ਮੰਨਿਆ ਗਿਆ ਸੀ। ਇਸ ਵਿਚਾਰਧਾਰਾ ਦੇ ਸੰਪਰਕ ਵਿਚ ਆ

ਕੇ ਭਗਤੀ ਲਹਿਰ ਵਧੇਰੇ ਤੇਜ਼ ਹੋ ਗਈ ਕਿਉਂਕਿ ਧਾਰਮਿਕ ਆਗੂਆਂ ਦਾ ਤਬਕਾ ਨਵੀਂ ਵਿਚਾਰਧਾਰਾ ਨੂੰ ਸ਼ੱਕ ਦੀ ਨਜ਼ਰ ਨਾਲ ਵੇਖ ਰਿਹਾ ਸੀ। ਉਹ ਉਸ ਵੱਲ ਭਾਰਤੀਆਂ ਦੇ ਝੁਕਾਉ ਨੂੰ ਰੋਕਣ ਲਈ ਮਨਸੂਬੇ ਬਣਾਉਣ ਲੱਗਿਆ। ਇਸੇ ਲਈ ਉਸਨੇ ਉਹ ਸਾਰੇ ਵਿਚਾਰ ਅਤੇ ਦਾਰਸ਼ਨਿਕ ਬਰੀਕੀਆਂ ਆਪਣੀਆਂ ਪਰੰਪਰਾਵਾਂ ਵਿਚ ਵੀ ਦੱਸਣੀਆਂ ਸ਼ੁਰੂ ਕੀਤੀਆਂ ਜਿਹੜੀ ਇਸਲਾਮ ਅਤੇ ਸੂਫ਼ੀਵਾਦ ਵਿਚ ਸਨ। ਸ਼ਾਇਦ ਇਸੇ ਕਰਕੇ ਭਗਤੀ ਲਹਿਰ ਦੇ ਆਗੂਆਂ ਵਿਚ ਇਕ ਸ਼ਖ਼ਸੀ ਖ਼ੁਦਾ ਦਾ ਸਰੂਪ ਵੱਧ ਉਭਰਿਆ। ਇਸ ਸੰਬੰਧ ਵਿਚ ਵਿਦਵਾਨਾਂ ਦਾ ਵਿਸ਼ੇਸ਼ ਤੌਰ 'ਤੇ ਡਾ. ਤਾਰਾ ਚੰਦ ਦਾ ਵਿਚਾਰ ਹੈ ਕਿ ਭਗਤੀ ਲਹਿਰ ਦੇ ਭਗਤਾਂ ਵਿਚ ਖ਼ਾਸ ਤੌਰ 'ਤੇ ਸ਼ਿਵ ਅਤੇ ਵਿਸ਼ਨੂੰ ਮਤ ਵਿਚ ਖ਼ੁਦਾ ਦਾ ਜਿਹੜਾ ਖ਼ਿਆਲ ਉਭਰਿਆ ਸੀ ਉਹ ਇਸਲਾਮ ਦਾ ਪ੍ਰਭਾਵ ਸੀ।[5] ਕਿਉਂਕਿ ਭਗਤੀ ਲਹਿਰ ਦੱਖਣ ਤੋਂ ਉਭਰ ਕੇ ਪੂਰੇ ਭਾਰਤ ਵਿਚ ਫੈਲੀ ਸੀ ਅਤੇ ਇਥੇ ਸਮਾਜ ਵਿਚ ਸਦੀਆਂ ਤੋਂ ਮੁਸਲਮਾਨ ਸੌਦਾਗਰਾਂ ਰਾਹੀਂ ਇਸਲਾਮ ਦਾ ਪ੍ਰਭਾਵ ਮੌਜੂਦ ਸੀ। ਜੇਕਰ ਇਸ ਨੂੰ ਇਸਲਾਮ ਦਾ ਪ੍ਰਭਾਵ ਨਾ ਮੰਨਿਆ ਜਾਵੇ ਤਾਂ ਕਿਹਾ ਜਾ ਸਕਦਾ ਹੈ ਕਿ ਇਸ ਕਾਲ ਦੇ ਭਗਤਾਂ ਨੇ ਭਗਤੀ ਦੀ ਜਿਹੜੀ ਰੀਤ ਪਾਈ ਉਹ ਇਸਲਾਮ ਅਤੇ ਸੂਫ਼ੀਵਾਦ ਨਾਲ ਬਹੁਤ ਮੇਲ ਖਾਂਦੀ ਸੀ। ਇਸ ਸੰਬੰਧ ਵਿਚ ਕਬੀਰ ਅਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਮਿਸਾਲ ਦਿੱਤੀ ਜਾ ਸਕਦੀ ਹੈ। ਅਸਲ ਵਿਚ ਇਹ ਭਗਤ ਧਾਰਮਿਕ ਅਤੇ ਅਧਿਆਤਮਿਕ ਪਰੰਪਰਾਵਾਂ ਨੂੰ ਸੰਕੀਰਨ ਅਤੇ ਸੰਪ੍ਰਦਾਇਕ ਨਜ਼ਰੀਏ ਨਾਲ ਨਹੀਂ ਵੇਖਦੇ ਸਨ। ਇਨ੍ਹਾਂ ਦਾ ਮੁੱਖ ਉੱਦੇਸ਼ ਰੂਹਾਨੀ ਸਰਬੁਲੰਦੀ ਹਾਸਲ ਕਰਨ ਲਈ ਕੋਸ਼ਿਸ਼ ਕਰਨਾ ਸੀ। ਇਸੇ ਕਰਕੇ ਉਨ੍ਹਾਂ ਨੇ ਹਰ ਇਕ ਧਰਮ ਪਰੰਪਰਾ ਵਿਚ ਆਪਣੇ ਲਈ ਪ੍ਰੇਰਨਾ ਸ੍ਰੋਤ ਲੱਭੇ। ਭਗਤਾਂ ਦਾ ਸਭ ਤੋਂ ਵੱਡਾ ਯੋਗਦਾਨ ਇਹ ਨਜ਼ਰ ਆਉਂਦਾ ਹੈ ਕਿ ਉਨ੍ਹਾਂ ਨੇ ਰੂਹਾਨੀਅਤ ਨੂੰ ਜ਼ਾਹਰੀ ਰਸਮਾਂ ਅਤੇ ਸੰਪ੍ਰਦਾਇਕ ਸੰਕੀਰਨਤਾ ਤੋਂ ਆਜ਼ਾਦ ਕਰਾ ਕੇ ਆਲਮੀ ਅੰਦਾਜ਼ ਵਿਚ ਪੇਸ਼ ਕੀਤਾ। ਲੋਕਾਂ ਵਿਚ ਧਰਮ ਆਧਾਰਿਤ ਜਾਤ-ਪਾਤ ਅਤੇ ਊਚ-ਨੀਚ ਦੇ ਖ਼ਿਲਾਫ਼ ਆਵਾਜ਼ ਉਠਾਈ। ਇਨਸਾਨੀ ਏਕਤਾ ਅਤੇ ਭਾਈ ਚਾਰੇ ਨੂੰ ਪ੍ਰਚਾਰਿਤ ਕੀਤਾ ਜਿਵੇਂ ਭਗਤ ਕਬੀਰ ਫ਼ਰਮਾਉਂਦੇ ਹਨ:

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥

(ਸ੍ਰੀ ਗੁ.ਗ੍ਰੰ.ਸਾ., 1349)

ਗੁਰੂ ਨਾਨਕ ਦੇਵ ਜੀ ਨੇ ਵੀ ਆਪਣੀ ਬਾਣੀ ਅਤੇ ਆਦਰਸ਼ ਜੀਵਨ ਰਾਹੀਂ ਰੱਬੀ ਭਗਤੀ ਅਤੇ ਇਨਸਾਨੀ ਦੋਸਤੀ ਦਾ ਪੈਗ਼ਾਮ ਦਿੱਤਾ। ਉਨ੍ਹਾਂ ਨੇ ਕਿਹਾ 'ਨਾ ਕੋਈ ਹਿੰਦੂ ਨਾ ਮੁਸਲਮਾਨ'। ਇਹ ਗੱਲ ਸੰਪ੍ਰਦਾਇਕ ਸੋਚ ਦੇ ਹਾਮੀ ਧਰਮਪਸੰਦ ਲੋਕਾਂ ਨੂੰ ਜਚੀ ਨਹੀਂ ਅਤੇ ਉਨ੍ਹਾਂ ਨੇ ਇਤਰਾਜ਼ ਕੀਤਾ ਤਾਂ ਗੁਰੂ ਨਾਨਕ ਦੇਵ ਜੀ ਨੇ ਰੂਹਾਨੀ ਅੰਦਾਜ਼ ਵਿਚ ਦੱਸਿਆ ਕਿ ਮੁਸਲਮਾਨ ਕਿਹੋ ਜਿਹਾ ਹੋਣਾ ਚਾਹੀਦਾ ਹੈ ਅਤੇ ਸੱਚੇ ਮਨ ਨਾਲ ਪੜ੍ਹੀ ਜਾਣ ਵਾਲੀ ਨਮਾਜ਼ ਅਸਲ ਨਮਾਜ਼ ਹੁੰਦੀ ਹੈ। ਜਨਮ ਸਾਖੀਆਂ ਵਿਚ ਦਰਜ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਚਾਰ ਉਦਾਸੀਆਂ ਕੀਤੀਆਂ। ਵੱਖ-ਵੱਖ ਮੁਲਕਾਂ ਅਤੇ ਇਲਾਕਿਆਂ ਵਿਚ ਘੁੰਮੇ। ਵੱਖ-ਵੱਖ ਧਰਮਾਂ ਦੇ ਤੀਰਥਾਂ ਦੇ ਦਰਸ਼ਨ ਕੀਤੇ। ਉੱਥੇ ਦੇ ਆਲਮਾਂ, ਸੂਫ਼ੀਆਂ, ਜੋਗੀਆਂ,

---

5. Tara Chand, *Influence of Islam on Indian Culture*, pp.165-168.

ਬੋਧੀਆਂ, ਜੈਨੀਆਂ ਅਤੇ ਵੈਸ਼ਨਵਾਂ ਨਾਲ ਵਿਚਾਰ ਵਟਾਂਦਰੇ ਕੀਤੇ। ਉਨ੍ਹਾਂ ਨੇ ਸ਼ੇਖ਼ ਸਰਫ਼ ਅਤੇ ਸ਼ੇਖ਼ ਇ..ਰਾਹੀਮ ਨਾਲ ਵੀ ਮੁਲਾਕਾਤ ਕੀਤੀ। ਉਨ੍ਹਾਂ ਦੀ ਬਾਣੀ ਵਿਚ ਫ਼ਾਰਸੀ ਦੀਆਂ ਤੁਕਾਂ ਦੱਸਦੀਆਂ ਹਨ ਕਿ ਉਹ ਫ਼ਾਰਸੀ ਜ਼ਬਾਨ ਤੋਂ ਵੀ ਬਾਖ਼ੂਬੀ ਜਾਣੂ ਸਨ। ਉਹ ਧਰਮ ਦੀਆਂ ਰਸਮਾਂ ਅਤੇ ਕਰਮ ਕਾਂਡਾਂ ਨੂੰ ਨਾ ਪਸੰਦ ਕਰਦੇ ਸਨ। ਉਨ੍ਹਾਂ ਦੱਸਿਆ ਕਿ ਸੱਚਾ ਮਜ਼ਹਬ ਲੋਕਾਂ ਨਾਲ ਪਿਆਰ ਕਰਨਾ, ਰੱਬ ਦਾ ਨਾਂ ਜਪਣਾ ਅਤੇ ਵੰਡ ਛਕਣਾ ਹੈ। ਉਨ੍ਹਾਂ ਨੇ ਜਾਤ-ਪਾਤ ਦਾ ਖੰਡਨ ਕਰਦਿਆਂ ਇਨਸਾਨੀ -ਦੋਸਤੀ ਨੂੰ ਆਮ ਪ੍ਰਚਲਿਤ ਕਰਨ 'ਤੇ ਜ਼ੋਰ ਦਿੱਤਾ। ਉਨ੍ਹਾਂ ਨੇ ਆਪਣੀ ਬਾਣੀ ਨਾਲ ਸੂਫ਼ੀ ਬਾਬਾ ਫ਼ਰੀਦ ਅਤੇ ਸੰਤ ਕਬੀਰ ਜਿਹੇ ਰੂਹਾਨੀਅਤ ਪਸੰਦ ਲੋਕਾਂ ਦੇ ਕਲਾਮ ਨੂੰ ਵੀ ਜਗ੍ਹਾ ਦਿੱਤੀ। ਉਨ੍ਹਾਂ ਨੇ ਮੂਲ ਮੰਤਰ ਨਾਂ ਦੀ ਬਾਣੀ ਵਿਚ ਇਕ ਰੱਬ ਦਾ ਤਸੱਵਰ ਪੇਸ਼ ਕੀਤਾ ਹੈ। ਇਸ ਸੰਬੰਧ ਵਿਚ ਉਨ੍ਹਾਂ ਨੇ ਕਿਹਾ ਹੈ ਕਿ ਰੱਬ ਇਕ ਅਜਿਹੀ ਹਕੀਕਤ ਹੈ ਜਿਸ ਨੂੰ ਅਕਲ ਰਾਹੀਂ ਸਮਝ ਪਾਉਣਾ ਸੰਭਵ ਨਹੀਂ ਹੈ। ਉਹ ਰਹੀਮ ਹੈ,. ਕਰੀਮ ਹੈ ਅਤੇ ਆਪਣੇ ਆਪ ਵਿਚ ਆਪ ਹੈ। ਇਹ ਮੰਤਰ ਸਿਖਾਂ ਲਈ ਉੱਨਾ ਹੀ ਮਹੱਤਵਪੂਰਨ ਹੈ ਜਿੰਨਾ ਕਿ ਮੁਸਲਮਾਨਾਂ ਲਈ 'ਕਲਮਾ-ਏ-ਤੌਹੀਦ' ਜਿਸ ਰਾਹੀਂ ਮੁਸਲਮਾਨ ਇਕ ਰੱਬੀ ਹੋਂਦ ਦਾ ਇਜ਼ਹਾਰ ਕਰਦੇ ਹਨ। ਗੁਰਬਾਣੀ ਵਿਚ ਰੱਬ ਦਾ ਸੰਕਲਪ ਇਸੇ ਅਨੁਸਾਰ ਮੰਨਿਆ ਗਿਆ ਹੈ। ਰੱਬ ਦਾ ਇਹ ਤਸੱਵਰ ਇਸਲਾਮ ਦੇ ਤੌਹੀਦੀ ਰੱਬ ਭਾਵ ਇਕੋ ਇਕ ਰੱਬ ਦੀਆਂ ਵਿਸ਼ੇਸ਼ਤਾਵਾਂ ਨਾਲ ਬਹੁਤ ਮੇਲ ਖਾਂਦਾ ਹੈ। ਇਸ ਸੰਬੰਧ ਵਿਚ ਵਧੇਰੇ ਅਧਿਐਨ ਕੀਤਾ ਜਾਵੇ ਤਾਂ ਗੁਰਬਾਣੀ ਦੀਆਂ ਬਹੁਤ ਸਾਰੀਆਂ ਤੁਕਾਂ ਦੇ ਅਰਥ ਕੁਰਆਨੀ ਆਇਤਾਂ ਦੇ ਅਰਥਾਂ ਦੇ ਸਮਾਨਾਂਤਰ ਹਨ। ਇਸ ਤੋਂ ਇਹ ਭਾਵ ਨਾ ਸਮਝਿਆ ਜਾਵੇ ਕਿ ਗੁਰੂ ਨਾਨਕ ਦੇਵ ਜੀ ਨੇ ਇਸਲਾਮ ਦੀ ਤਰਜ਼ੁਮਾਨੀ ਕੀਤੀ ਹੈ ਸਗੋਂ ਇਸ ਦਾ ਅਰਥ ਇਹ ਹੈ ਕਿ ਹੱਕ-ਸੱਚ ਮੂਲ ਰੂਪ ਵਿਚ ਇਕ ਹੀ ਰਹਿੰਦਾ ਹੈ। ਉਸ ਦਾ ਪ੍ਰਗਟਾਵਾ ਵੱਖ-ਵੱਖ ਹੋ ਸਕਦਾ ਹੈ। ਇਸ ਲਈ ਧਰਮਾਂ ਵਿਚ ਸਮਾਨਤਾਵਾਂ ਵੱਧ ਅਤੇ ਅਸਮਾਨਤਾਵਾਂ ਘੱਟ ਹਨ। ਜ਼ਰੂਰਤ ਹੈ ਉਨ੍ਹਾਂ ਨੂੰ ਸਹੀ ਅੰਦਾਜ਼ ਵਿਚ ਨੇਕ-ਨੀਤ ਨਾਲ ਸਮਝਣ ਦੀ। ਸ਼ਾਇਦ ਇਸੇ ਕਰਕੇ ਗੁਰੂ ਨਾਨਕ ਦੇਵ ਜੀ ਨੇ ਜ਼ਾਹਿਰੀ ਰਸਮਾਂ ਦੀ ਥਾਂ ਦਿਲ ਦੀ ਸਫ਼ਾਈ, ਨੇਕ ਕਮਾਈ ਅਤੇ ਵੰਡ ਛਕਣ 'ਤੇ ਵੱਧ ਜ਼ੋਰ ਦਿੱਤਾ ਹੈ। ਉਨ੍ਹਾਂ ਨੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਧਰਮ ਦੇ ਸਹੀ ਰੂਪ ਨੂੰ ਸਮਝਣ ਲਈ ਨਸੀਹਤਾਂ ਕੀਤੀਆਂ ਅਤੇ ਖੋਖਲੀ ਜ਼ਾਹਰੀ ਰਸਮਾਂ ਦੀ ਨਿਖੇਧੀ ਕੀਤੀ। ਉਹ ਮੁਸਲਮਾਨਾਂ ਨੂੰ ਆਖਦੇ ਹਨ:

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥੧॥

(ਸ੍ਰੀ ਗੁ.ਗ੍ਰੰ.ਸਾ., 140)

ਉਕਤ ਸਲੋਕ ਵਿਚ ਦੱਸਿਆ ਗਿਆ ਹੈ ਕਿ ਜਦੋਂ ਤੱਕ ਜ਼ਾਹਿਰੀ ਰਸਮਾਂ ਵਿਚ ਰੂਹਾਨੀ ਰੰਗ ਨਾ ਭਰਿਆ ਜਾਵੇ ਉਹ ਫ਼ਜ਼ੂਲ ਹਨ। ਇਸ ਤਰ੍ਹਾਂ ਦੇ ਉਦਾਹਰਨ ਉਨ੍ਹਾਂ ਦੀ ਬਾਣੀ ਵਿਚ ਭਰੇ ਹੋਏ ਹਨ। ਇਕ ਹੋਰ ਸੰਦਰਭ ਵਿਚ ਕਹਿੰਦੇ ਹਨ :

ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ॥
ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲ ਮਲ ਧੋਵੈ॥

(ਸ੍ਰੀ ਗੁ.ਗ੍ਰੰ.ਸਾ., 139)

ਭਾਵ ਇਹ ਕਿ ਲੋਕ ਕੱਪੜੇ ਅਤੇ ਸਰੀਰ ਨੂੰ ਚੰਗੀ ਤਰ੍ਹਾਂ ਧੋ ਕੇ ਸਾਫ਼ ਕਰ ਲੈਂਦੇ ਹਨ, ਪਰ ਮਨ ਦੀ ਮੈਲ ਸਾਫ਼ ਨਹੀਂ ਕਰਦੇ। ਇਹੀ ਕਾਰਨ ਹੈ ਕਿ ਉਨ੍ਹਾਂ ਵਿਚ ਸਦਾਚਾਰਕ ਖ਼ੂਬੀਆਂ ਪੈਦਾ ਨਹੀਂ ਹੁੰਦੀਆਂ। ਇਸੇ ਤਰ੍ਹਾਂ ਅਤਿਆਚਾਰੀ ਲੋਕਾਂ ਦੇ ਸੰਬੰਧ ਵਿਚ ਕਹਿੰਦੇ ਹਨ ਕਿ ਜ਼ਾਲਮ ਲੋਕਾਂ ਨੂੰ ਕਦੇ ਵੀ ਸ਼ਾਂਤੀ ਨਸੀਬ ਨਹੀਂ ਹੁੰਦੀ।

ਗੁਰੂ ਨਾਨਕ ਦੇਵ ਅਤੇ ਸੂਫ਼ੀਆਂ ਦੀ ਵਿਚਾਰਧਾਰਾ ਵਿਚ ਸਾਂਝ ਦੇ ਬਹੁਤ ਸਾਰੇ ਪਹਿਲੂ ਹਨ, ਜਿਨ੍ਹਾਂ ਦਾ ਇੱਥੇ ਤਫ਼ਸੀਲੀ ਜ਼ਿਕਰ ਕਰਨਾ ਸੰਭਵ ਨਹੀਂ ਹੈ। ਸੂਫ਼ੀ ਵੀ ਗੁਰੂ ਨਾਨਕ ਦੇਵ ਜੀ ਵਾਂਗ ਜ਼ਾਹਿਰੀ ਰਸਮਾਂ ਦੇ ਮੁਕਾਬਲੇ ਬਾਤਿਨ ਨੂੰ ਚੰਗਾ ਬਣਾਉਣ 'ਤੇ ਜ਼ੋਰ ਦਿੰਦੇ ਸਨ। ਦੋਵਾਂ ਦਾ ਖ਼ਿਆਲ ਸੀ ਕਿ ਬੰਦੇ ਨੂੰ ਵਾਸ਼ਨਾਵਾਂ ਦਾ ਤਿਆਗ ਕਰਕੇ ਰੱਬੀ ਅਧੀਨਤਾ ਇਖ਼ਤਿਆਰ ਕਰਨੀ ਚਾਹੀਦੀ ਹੈ। ਇਸੇ ਚੀਜ਼ ਨੂੰ ਸੂਫ਼ੀ ਅਤੇ ਬਾਬਾ ਨਾਨਕ ਮੌਤ ਤੋਂ ਪਹਿਲਾਂ ਮਰਨਾ ਆਖਦੇ ਸਨ। ਦੋਵਾਂ ਨੇ ਇਨਸਾਨ ਨੂੰ ਹਉਮੈਂ ਰਹਿਤ ਨਿਮਾਣਾਪਣ ਇਖ਼ਤਿਆਰ ਕਰਨ ਲਈ ਕਿਹਾ ਅਤੇ ਆਪਣੇ ਆਪ ਨੂੰ ਇਸ ਦੀ ਮਿਸਾਲ ਬਣਾਇਆ। ਇਹੀ ਕਾਰਨ ਹੈ ਕਿ ਸੰਤ ਕਬੀਰ ਅਤੇ ਬਾਬਾ ਫ਼ਰੀਦ ਤੋਂ ਇਲਾਵਾ ਦੂਜੇ ਮੁਸਲਮਾਨ ਫ਼ਕੀਰਾਂ ਦੀ ਬਾਣੀਆਂ ਵੀ ਗੁਰਬਾਣੀ ਦਾ ਅਨਿੱਖੜਵਾਂ ਹਿੱਸਾ ਹਨ।

ਭਾਰਤ ਵਿਚ ਚਾਰ ਸੂਫ਼ੀ ਸਿਲਸਿਲੇ - ਚਿਸ਼ਤੀ, ਕਾਦਰੀ, ਸੁਹਰਵਰਦੀ ਅਤੇ ਨਕਸ਼ਬੰਦੀ ਬਹੁਤ ਮਸ਼ਹੂਰ ਰਹੇ ਹਨ ਇਨ੍ਹਾਂ ਵਿਚ ਮੁੱਢਲੇ ਤਿੰਨ ਸਿਲਸਿਲਿਆਂ ਨਾਲ ਗੁਰਮਤਿ ਪਰੰਪਰਾ ਦੇ ਚੰਗੇ ਸੰਬੰਧ ਰਹੇ। ਚਿਸ਼ਤੀ ਸਿਲਸਿਲਾ ਤਾਂ ਬਾਬਾ ਫ਼ਰੀਦ ਦੀ ਬਾਣੀ ਰਾਹੀਂ ਗੁਰਮਤਿ ਪਰੰਪਰਾ ਦਾ ਇਕ ਖ਼ਾਸ ਹਿੱਸਾ ਬਣ ਗਿਆ। ਪੰਜਾਬ ਵਿਚ ਸੂਫ਼ੀ ਮਤ ਅਤੇ ਗੁਰਮਤਿ ਦੋ ਅਜਿਹੀਆਂ ਅਧਿਆਤਮਿਕ ਲਹਿਰਾਂ ਹਨ ਜਿਹੜੀ ਸਮਕਾਲੀ, ਸਮਾਨੰਤਰ ਅਤੇ ਸਮਰੂਪ ਹਨ ਪਰ ਦੋਵਾਂ ਦੇ ਅੰਦਾਜ਼ ਨਿਰਾਲੇ ਸਨ। ਇਨ੍ਹਾਂ ਦੀ ਸਾਂਝ ਦੇ ਮੁੱਖ ਬਿੰਦੂ *ਵਹਿਦਤ-ਉਲ-ਵਜੂਦ* ਹੈ। ਪੰਜਾਬ ਦੀ ਧਰਤੀ ਤੇ *ਵਹਿਦਤ-ਉਲ-ਵਜੂਦ* ਦੀ ਵਿਚਾਰਧਾਰਾ ਨੂੰ ਫੈਲਾਉਣ ਵਿਚ ਚਿਸ਼ਤੀ ਅਤੇ ਕਾਦਰੀ ਸਿਲਸਿਲੇ ਦੀ ਬਹੁਤ ਵੱਡੀ ਭੂਮਿਕਾ ਰਹੀ। ਇਸ ਸੰਬੰਧ ਵਿਚ ਸੁਹਰਵਰਦੀਆਂ ਦਾ ਪ੍ਰਭਾਵ ਮੁਲਤਾਨ ਤੱਕ ਹੀ ਰਿਹਾ ਅਤੇ ਨਕਸ਼ਬੰਦੀ ਸਿਲਸਿਲਾ ਪੰਜਾਬ ਵਿਚ ਵੱਧ ਪ੍ਰਭਾਵੀ ਨਾ ਹੋ ਸਕਿਆ। ਇਸ ਦਾ ਸਭ ਤੋਂ ਵੱਡਾ ਕਾਰਨ ਇਹ ਸੀ ਕਿ ਉਕਤ ਦੋਵੇਂ ਸਿਲਸਿਲੇ ਇੱਥੇ ਦੇ ਆਮ ਲੋਕਾਂ ਨਾਲ ਘੁਲ ਮਿਲ ਗਏ ਸਨ। ਦੂਜਾ ਇਹ ਸਿਲਸਿਲੇ ਸਮਾਅ ਭਾਵ ਸੂਫ਼ੀ ਸੰਗੀਤ ਨੂੰ ਜਾਇਜ਼ ਸਮਝਦੇ ਸਨ। ਉਨ੍ਹਾਂ ਦੀਆਂ ਮਜਲਿਸਾਂ ਵਿਚ ਕਵਾਲੀਆਂ, ਗ਼ਜ਼ਲਾਂ ਅਤੇ ਕਾਫ਼ੀਏ ਚੱਲਦੇ ਰਹਿੰਦੇ ਸਨ। ਨਾਲ ਹੀ ਇਹ ਆਪਣੇ ਕਲਾਮ ਦੀਆਂ ਧੁਨਾਂ ਲੋਕ-ਗੀਤਾਂ ਦੇ ਅੰਦਾਜ਼ ਤੇ ਰੱਖਦੇ ਸਨ ਅਤੇ ਆਮ ਲੋਕਾਂ ਦੀ ਜ਼ਬਾਨ ਬੋਲਦੇ ਸਨ। ਇਸ ਤਰ੍ਹਾਂ ਇਹ ਸਿਲਸਿਲੇ ਪੰਜਾਬ ਦੀ ਸੰਸਕ੍ਰਿਤੀ ਦਾ ਇਕ ਅੰਗ ਬਣ ਗਏ। ਲੋਕਾਂ ਦੇ ਦਿਲਾਂ ਵਿਚ ਵੱਸ ਗਏ ਅਤੇ ਪੰਜਾਬੀ ਸਾਹਿਤ ਨੂੰ ਵੀ ਪ੍ਰਫੁੱਲਿਤ ਕੀਤਾ।

ਪੰਜਾਬੀ ਸਾਹਿਤ ਵਿਚ ਸੂਫ਼ੀਆਂ ਦੇ *ਵਹਿਦਤ-ਉਲ-ਵਜੂਦ* ਦੇ ਸਿਧਾਂਤ ਨੇ ਇਕ ਨਵਾਂ ਜੋਸ਼ ਅਤੇ ਜਜ਼ਬਾ ਪੈਦਾ ਕੀਤਾ ਜਿਵੇਂ ਕਿ ਇਸ ਤੋਂ ਪਹਿਲਾਂ ਇਹ ਸਿਧਾਂਤ ਫ਼ਾਰਸੀ ਜ਼ਬਾਨ ਵਿਚ ਇਕ ਨਵੀਂ ਰੂਹ ਫੂਕ ਚੁਕਿਆ ਸੀ। ਭਗਤੀ ਲਹਿਰ ਅਤੇ ਗੁਰਮਤਿ

ਪਰੰਪਰਾਵਾਂ ਨੇ ਇਸ ਨੂੰ ਵਧੇਰੇ ਹੁੰਗਾਰਾ ਦਿੱਤਾ। ਇਸ ਸੰਬੰਧ ਵਿਚ ਬਾਬਾ ਫ਼ਰੀਦ, ਸ਼ਾਹ ਹੁਸੈਨ, ਸ਼ਾਹ ਲਤੀਫ਼, ਖ਼ਵਾਜਾ ਗੁਲਾਮ ਫ਼ਰੀਦ, ਸੱਯਦ ਵਾਰਿਸ ਸ਼ਾਹ ਅਤੇ ਬੁੱਲੇ ਸ਼ਾਹ ਦੇ ਕਲਾਮ ਲੋਕਾਂ ਦੀ ਆਮ ਗੱਲਬਾਤ ਦਾ ਹਿੱਸਾ ਬਣ ਗਏ ਸਨ।

ਪੰਜਾਬ ਦੇ ਸੂਫ਼ੀ ਵੇਦਾਂਤ ਅਤੇ 'ਵਹਿਦਤ-ਉਲ-ਵਜੂਦ' ਵਿਚ ਕੋਈ ਖ਼ਾਸ ਫ਼ਰਕ ਤਸੱਵਰ ਨਹੀਂ ਕਰਦੇ ਸਨ ਜਿਵੇਂ ਕਿ ਉਨ੍ਹਾਂ ਦੇ ਕਲਾਮ ਤੋਂ ਜ਼ਾਹਿਰ ਹੁੰਦਾ ਹੈ।

ਬਾਬਾ ਫ਼ਰੀਦ ਫ਼ਰਮਾਉਂਦੇ ਹਨ:

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥ 15॥
(ਸ੍ਰੀ ਗੁ.ਗ੍ਰੰ.ਸਾ., 1378)

ਸ਼ਾਹ ਹੁਸੈਨ ਕਹਿੰਦੇ ਹਨ:
ਰੱਬਾ ਮੇਰੇ ਹਾਲ ਦਾ ਮਹਿਰਮ ਤੂੰ।
ਅੰਦਰ ਤੂੰ ਹੈ ਬਾਹਰਿ ਤੂੰ ਹੈ, ਰੋਮਿ ਰੋਮਿ ਵਿਚ ਤੂੰ।
ਕਹੈ ਹੁਸੈਨ ਫ਼ਕੀਰ ਨਿਮਾਣਾ, ਮੈਂ ਨਾਹੀ ਸਭ ਤੂੰ।[6]
ਬੁੱਲ੍ਹੇ ਸ਼ਾਹ ਦੇ ਕਲਾਮ ਵਿਚ ਵਹਿਦਤ ਵਧੇਰੇ ਨੁਮਾਇਆ ਹੁੰਦੀ ਹੈ:
ਵਾਹ, ਸੋਹਣਿਆਂ ਤੇਰੀ ਚਾਲ ਅਜਾਇਬ ਲਟਕਾਂ ਨਾਲ ਚਲੇਂਦੇ ਓ।
ਆਪੇ ਜ਼ਾਹਿਰ ਆਪੇ ਬਾਤਨ ਆਪੇ ਲੁੱਕ ਲੁੱਕ ਬਹਿੰਦੇ ਓ।
ਆਪੇ ਮੁੱਲਾ ਆਪੇ ਕਾਜ਼ੀ ਆਪੇ ਇਲਮ ਪੜੇਂਦੇ ਓ।
... ... ...
ਆਪੇ ਆਹੂ ਆਪੇ ਚੀਤਾ ਆਪੇ ਮਾਰਨ ਧਾਇਆ।
ਆਪੇ ਸਾਹਿਬ ਆਪੇ ਬਰਨਾ ਆਪੇ ਮੁੱਲ ਵਿਕਾਇਆ।
... ... ....
ਦੂਈ ਦੂਰ ਕਰੋ ਕੋਈ ਸ਼ੋਰ ਨਹੀਂ।
ਇਹ ਤੁਰਕ ਹਿੰਦੂ ਕੋਈ ਹੋਰ ਨਹੀਂ।
ਸਭ ਸਾਧ ਲਖੋ ਕੋਈ ਚੋਰ ਨਹੀਂ।
ਹਰਿ ਘਟ ਘਟ ਬੀਚ ਸਮਾਇਆ ਹੈ।[7]

ਇਸ ਸੰਬੰਧ ਵਿਚ ਕੁਰਆਨ ਵਿਚ ਹੈ ਕਿ ਜਿਸ ਪਾਸੇ ਵੀ ਤੁਸੀਂ ਵੇਖੋਗੇ ਅੱਲਾਹ ਦਾ ਸਾਹਮਣਾ ਹੈ। ਅੱਲਾਹ ਜ਼ਾਹਿਰ ਵੀ ਹੈ ਅਤੇ ਬਾਤਨ ਵੀ ਹੈ।[8]

*ਵਹਿਦਤ-ਉਲ-ਵਜੂਦ* ਦੇ ਸਿਧਾਂਤ ਦੀ ਬਦੌਲਤ ਸੂਫ਼ੀਆਂ ਦਾ ਹਰ ਧਾਰਮਿਕ ਤਬਕੇ ਨਾਲ ਮੇਲ ਮਿਲਾਪ ਦਾ ਇਕ ਦਿਲਚਸਪ ਅਸਰ ਇਹ ਹੋਇਆ ਕਿ ਉਹ ਵੀ ਆਪਣੀ ਵਿਚਾਰਧਾਰਾ ਵਿਚ ਪਰਮਸਤਿ ਦੀ ਹਕੀਕਤ ਦੱਸਣ ਲਈ ਸੂਫ਼ੀਵਾਦ ਦੀ ਤਕਨੀਕੀ

---

6. ਬਿਕਰਮ ਸਿੰਘ ਘੁੰਮਣ, *ਕਾਫ਼ੀਆਂ ਸ਼ਾਹ ਹੁਸੈਨ*, ਪੰਨਾ .9.
7. ਬਲਦੇਵ ਸਿੰਘ ਬੱਦਨ, *ਬੁੱਲ੍ਹੇ ਸ਼ਾਹ ਦਾ ਕਲਾਮ*, ਪੰਨਾ 48, 186.
8. ਸੱਯਦ ਅਲੀ ਅਬਾਸ ਜਲਾਲਪੁਰੀ, *ਉਹੀ*, ਪੰਨਾ 143-144.

ਸ਼ਬਦਾਵਲੀ ਵਰਤਣ ਲੱਗ ਪਏ ਅਤੇ ਸੂਫ਼ੀ ਉਨ੍ਹਾਂ ਦੀ ਤਕਨੀਕੀ ਸ਼ਬਦਾਵਲੀ ਵਰਤਣ ਲੱਗ ਪਏ ਜਿਵੇਂ ਕਿ ਸਵਾਮੀ ਤੀਰਥ ਰਾਮ ਵੇਦਾਂਤੀ ਫ਼ਰਮਾਉਂਦੇ ਹਨ:

ਜਾਮ ਸ਼ਰਾਬੇ ਵਹਿਦਤ ਵਾਲਾ ਪੀ ਪੀ ਹਰਦਮ ਹੋ ਮਤਵਾਲਾ,
ਪੀ ਮੈਂ ਵਾਰੀ ਲਾ ਕੇ ਡੀਕ ਅੱਲਾਹ ਸ਼ਾਹ-ਰਗ ਥੀਂ ਨਜ਼ਦੀਕ।
ਸੁਣ ਲੈ ਸੁਣ ਲੈ ਰਾਮ ਦੁਹਾਈ ਬੇਅੰਤਾਂ ਕਿਉਂ ਅੰਤ ਨਾ ਪਾਈ,
ਜ਼ਾਤ ਪਾਤ ਨੂੰ ਲਾ ਨਾ ਲੀਕ ਅੱਲਾਹ ਸ਼ਾਹ ਰਗ ਥੀਂ ਨਜ਼ਦੀਕ।[9]

ਇਸੇ ਅੰਦਾਜ਼ ਵਿਚ ਬੁੱਲ੍ਹੇ ਸ਼ਾਹ ਫ਼ਰਮਾਉਂਦੇ ਹਨ :

ਹੁਣ ਕਿਸ ਥੀਂ ਆਪ ਛੁਪਾਈਦਾ।
ਕਿਤੇ ਮੁੱਲਾਂ ਹੋ ਬੁਲੇਂਦੇ ਹੋ, ਕਿਤੇ ਸੁੱਨਤ ਫ਼ਰਜ਼ ਦਸੇਂਦੇ ਹੋ।
ਕਿਤੇ ਰਾਮ ਦੁਹਾਈ ਦੇਂਦੇ ਹੋ, ਕਿਤੇ ਮੱਥੇ ਤਿਲਕ ਲਗਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।[10]

ਪੰਜਾਬ ਵਿਚ ਕਾਦਰੀ ਅਤੇ ਸੱਤਾਰੀ ਸੂਫ਼ੀਆਂ ਵਿਚ ਨਿੱਘੇ ਸੰਬੰਧ ਰਹੇ ਸਨ। ਸੱਤਾਰੀ ਸਿਲਸਿਲੇ ਦੇ ਮਸ਼ਹੂਰ ਦਰਵੇਸ਼ ਅਬੁਲ-ਮੁਵੱਇਦ ਮੁਹੰਮਦ ਸੀ। ਉਨ੍ਹਾਂ ਦੇ ਪੀਰ ਨੇ ਉਨ੍ਹਾਂ ਨੂੰ ਗੌਸ (ਇਕ ਸੂਫ਼ੀ ਮੁਕਾਮ) ਦੀ ਉਪਾਧੀ ਦਿੱਤੀ ਸੀ। ਇਹ ਗਵਾਲੀਅਰ ਦੇ ਰਹਿਣ ਵਾਲੇ ਸਨ। ਇਸ ਲਈ ਸ਼ੇਖ਼ ਮੁਹੰਮਦ ਗੌਸ ਗਵਾਲੀਅਰੀ ਦੇ ਨਾਂ ਨਾਲ ਮਸ਼ਹੂਰ ਸਨ। ਉਨ੍ਹਾਂ ਦਾ ਜ਼ਿਕਰ ਇੱਥੇ ਇਸ ਲਈ ਜ਼ਰੂਰੀ ਜਾਪਦਾ ਹੈ ਕਿ ਉਨ੍ਹਾਂ ਨੇ ਸੂਫ਼ੀਵਾਦ ਦੇ ਨਾਲ ਨਾਲ ਯੋਗ ਪੰਥ ਦਾ ਅਨੁਸਰਨ ਵੀ ਕੀਤਾ ਸੀ ਕਿਉਂਕਿ ਇਹ ਦੋਵਾਂ ਦੇ ਫ਼ਲਸਫ਼ੇ ਵਿਚ ਕੋਈ ਵਿਸ਼ੇਸ਼ ਅੰਤਰ ਨਹੀਂ ਸਮਝਦੇ ਸਨ। ਉਹ ਕਈ ਵਰ੍ਹੇ ਬਿਹਾਰ ਦੇ ਪਹਾੜੀ ਖੇਤਰ ਚਨਾਰ ਵਿਚ ਸਮਾਧੀਆਂ ਲਾਉਂਦੇ ਰਹੇ ਅਤੇ ਚਿੱਲਾਕਸ਼ੀ ਕਰਦੇ ਰਹੇ। ਉਨ੍ਹਾਂ ਨੇ ਯੋਗੀਆਂ ਦੇ ਜਪ ਤਪ ਦੇ ਸੰਬੰਧ ਵਿਚ ਦੋ ਕਿਤਾਬਾਂ *ਬਹਿਰ-ਉਲ-ਹੈਯਾਤ* ਅਤੇ *ਜਵਾਹਰ-ਏ-ਖ਼ਮਸਾ* ਲਿਖੀਆਂ। ਇਸ ਸੰਬੰਧ ਵਿਚ ਇਕ ਗੱਲ ਇਹ ਵੀ ਹੈ ਕਿ ਬੁੱਲ੍ਹੇ ਸ਼ਾਹ ਜਿਹੜੇ ਵੇਦਾਂਤ ਕਿ ਅਤੇ *ਵਹਿਦਤ-ਉਲ-ਵਜੂਦ* ਦੇ ਕਾਇਲ ਸਨ ਦੇ ਮੁਰਸ਼ਿਦ ਸ਼ਾਹ ਇਨਾਇਤ ਕਾਦਰੀ ਦਾ ਪੀਰੀ ਸਿਲਸਿਲਾ ਸ਼ੇਖ਼ ਮੁਹੰਮਦ ਗੌਸ ਗਵਾਲੀਅਰੀ ਤੱਕ ਜਾ ਮਿਲਦਾ ਹੈ। ਉਨ੍ਹਾਂ ਦੇ ਪੀਰ ਮੁਹੰਮਦ ਅਲੀ ਰਜ਼ਾ ਨੇ ਇਕ ਪੁਸਤਕ *ਦਸਤੂਰ-ਉਲ-ਅਮਲ* ਲਿਖੀ, ਜਿਸ ਵਿਚ ਉਨਾਂ ਨੇ ਉਹ ਸਾਰੇ ਤਰੀਕੇ ਗਿਣਾਏ ਹਨ ਜਿਹੜੇ ਭਾਰਤੀ ਧਰਮ ਪਰੰਪਰਾ ਖ਼ਾਸ ਤੌਰ 'ਤੇ ਹਿੰਦੂਆਂ ਵਿਚ ਮੁਕਤੀ ਹਾਸਲ ਕਰਨ ਲਈ ਵਰਤੇ ਜਾਂਦੇ ਰਹੇ ਹਨ। ਸ਼ਹਿਜ਼ਾਦਾ ਦਾਰਾ ਸ਼ਿਕੋਹ ਕਾਦਰੀ ਮੁੱਲਾ ਸ਼ਾਹ ਬਦਖ਼ਸ਼ੀ ਦਾ ਮੁਰੀਦ ਸੀ, ਜਿਨ੍ਹਾਂ ਨੇ ਸਾਂਈ ਮੀਆਂ ਮੀਰ ਕਾਦਰੀ ਦੀ ਮੁਰੀਦੀ ਵਿਚ ਰੂਹਾਨੀਅਤ ਦੀ ਸਰਬੁਲੰਦੀ ਹਾਸਲ ਕੀਤੀ ਸੀ। ਦਾਰਾ ਸ਼ਿਕੋਹ ਨੇ ਬਨਾਰਸ ਦੇ ਪੰਡਿਤਾਂ ਦੇ ਨਾਲ ਮਿਲ ਕੇ ਲਗਭਗ ਪੰਜਾਹ ਉਪਨਿਸ਼ਦਾਂ ਦਾ ਫ਼ਾਰਸੀ ਤਰਜਮਾ ਕੀਤਾ ਸੀ।

---

9. ਸੱਯਦ ਅਲੀ ਅਬਾਸ ਜਲਾਲਪੁਰੀ, *ਉਹੀ*, ਪੰਨਾ 147.
10. ਬਲਦੇਵ ਸਿੰਘ ਬੱਦਨ, *ਉਹੀ*, ਪੰਨਾ 126..

ਇਸ ਤਰਜਮੇ ਦਾ ਨਾਂ ਉਨ੍ਹਾਂ ਨੇ *ਸ਼ਿਰ-ਏ-ਅਕਬਰ* ਭਾਵ ਮਹਾਨ ਰਹੱਸ ਰੱਖਿਆ। ਇਸੇ ਤਰ੍ਹਾਂ ਉਨ੍ਹਾਂ ਨੇ ਯੋਗ ਵਸ਼ਿਸ਼ਟ ਦਾ ਫ਼ਾਰਸੀ ਅਨੁਵਾਦ ਕਰਕੇ ਉਸ ਦਾ ਨਾਂ *ਮਿਨਹਾਜ-ਉਲ-ਸਾਲਿਕੀਨ* ਭਾਵ ਸਾਲਿਕਾਂ (ਸੂਫ਼ੀਆਂ) ਦਾ ਰਸਤਾ ਰੱਖਿਆ ਸੀ। ਉਨ੍ਹਾਂ ਨੇ ਇਕ ਹੋਰ ਕਿਤਾਬ *ਮਜਮਾ-ਉਲ-ਬਹਿਰੀਨ* ਭਾਵ ਦੋ ਦਰਿਆਵਾਂ ਦੇ ਮਿਲਣ ਵਿਚ ਇਹ ਸਿੱਟਾ ਕੱਢਿਆ ਹੈ ਕਿ ਸੂਫ਼ੀਵਾਦ ਅਤੇ ਵੇਦਾਂਤ ਇਕ ਹੀ ਚੀਜ਼ ਦੇ ਦੋ ਨਾਂ ਹਨ। ਉਨ੍ਹਾਂ ਦਾ ਇਹ ਖ਼ਿਆਲ ਵੀ ਹੈ ਕਿ ਕੁਰਆਨ ਵਿਚ ਜਿਸ ਕਿਤਾਬ-ਏ-ਮਕਨੂਨ ਭਾਵ ਲੁਕੀ ਹੋਈ ਕਿਤਾਬ ਦਾ ਜ਼ਿਕਰ ਹੈ, ਉਹ ਉਪਨਿਸ਼ਦ ਹੀ ਹੋ ਸਕਦੇ ਹਨ। ਇਸ ਤੋਂ ਜ਼ਾਹਿਰ ਹੁੰਦਾ ਹੈ ਕਿ ਕਾਦਰੀ ਅਤੇ ਸੱਤਾਰੀ ਸੂਫ਼ੀਆਂ ਨੇ ਯੋਗ ਅਤੇ ਵੇਦਾਂਤ ਦੇ ਅਧਿਐਨ ਵਿਚ ਵਿਸ਼ੇਸ਼ ਰੁਚੀ ਵਿਖਾਈ ਸੀ।

ਗੁਰੂ ਨਾਨਕ ਦੇਵ ਜੀ ਰਾਹੀਂ ਭਾਰਤੀ ਧਰਮ ਪਰੰਪਰਾ ਨੇ ਇਕ ਨਵੇਕਲਾ ਰੂਪ ਇਖ਼ਤਿਆਰ ਕੀਤਾ। ਜਿਸ ਨੂੰ ਗੁਰਮਤਿ ਪਰੰਪਰਾ ਕਹਿੰਦੇ ਹਨ। ਇਹ ਪਰੰਪਰਾ ਗੁਰੂ ਨਾਨਕ ਦੇਵ ਜੀ ਮਗਰੋਂ ਦਸ ਗੁਰੂਆਂ ਤੱਕ ਜਾਰੀ ਰਹੀ ਅਤੇ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਪ੍ਰਕਾਸ਼ਮਾਨ ਹੈ। ਇਸ ਪਰੰਪਰਾ ਦੇ ਇਤਿਹਾਸਕ ਪਿਛੋਕੜ ਵਿਚ ਭਾਰਤੀ ਧਰਮ ਪਰੰਪਰਾ ਅਤੇ ਸਾਮੀ ਧਰਮ ਪਰੰਪਰਾ ਦੀਆਂ ਸਾਂਝੀਆਂ ਰਿਵਾਇਤਾਂ ਹਨ। ਭਗਤੀ ਲਹਿਰ ਅਤੇ ਸੂਫ਼ੀਵਾਦ ਇਸ ਨਾਲ ਜੁੜੇ ਹੋਏ ਪ੍ਰਤੀਤ ਹੁੰਦੇ ਹਨ। ਅਸਲ ਵਿਚ ਭਗਤੀ ਲਹਿਰ ਅਤੇ ਸੂਫ਼ੀਵਾਦ ਰਾਹੀਂ ਦੋ ਵੱਖ-ਵੱਖ ਪਰੰਪਰਾਵਾਂ ਦਾ ਸੁਮੇਲ ਹੋਇਆ। ਇਸ ਸੁਮੇਲ ਦੀ ਸਭ ਤੋਂ ਵੱਡੀ ਮਿਸਾਲ ਦਾਰਾ ਸ਼ਿਕੋਹ ਦੀ ਪੁਸਤਕ *ਮਜਮਾ-ਉਲ-ਬਹਿਰੀਨ* ਭਾਵ ਦੋ ਦਰਿਆਵਾਂ ਦਾ ਮੇਲ ਹੈ। ਇਹ ਸੁਮੇਲ ਹੌਲੀ ਹੌਲੀ ਇਕ ਨਵੀਂ ਗੁਰਮਤਿ ਪਰੰਪਰਾ ਵਿਚ ਢਲ ਗਿਆ। ਇਸ ਪਰੰਪਰਾ ਵਿਚ ਵਿਸ਼ਵਾਸ ਰੱਖਣ ਵਾਲੇ ਵਿਦਵਾਨਾਂ ਅਨੁਸਾਰ ਇਸ ਪਰੰਪਰਾ ਦੇ ਮੋਢੀ ਗੁਰੂ ਨਾਨਕ ਦੇਵ ਜੀ ਕੇਵਲ ਭਗਤੀ ਲਹਿਰ ਦੇ ਮਾਹੌਲ ਵਿਚ ਜਨਮੇ ਇਕ ਭਗਤ ਨਹੀਂ ਹਨ ਸਗੋਂ ਉਹ ਇਕ ਗੁਰੂ ਭਾਵ ਇਕ ਪੈਗ਼ੰਬਰੀ ਸ਼ਖ਼ਸੀਅਤ ਦੇ ਮਾਲਕ ਹਨ ਜਿਵੇਂ ਈਸਾਈਅਤ ਵਿਚ ਹਜ਼ਰਤ ਈਸਾ ਅਤੇ ਇਸਲਾਮ ਵਿਚ ਹਜ਼ਰਤ ਮੁਹੰਮਦ (ਸ.) ਹਨ। ਇਸੇ ਤਰ੍ਹਾਂ ਜਿਵੇਂ ਹਿੰਦੂ ਧਰਮ ਵਿਚ ਅਵਤਾਰਾਂ ਦਾ ਸਥਾਨ ਹੈ। ਫਿਰ ਵੀ ਗੁਰੂ ਨਾਨਕ ਦੇਵ ਜੀ ਭਗਤੀ ਧਰਮ ਪਰੰਪਰਾ ਦਾ ਅਵਤਾਰ ਹੈ ਅਤੇ ਨਾ ਸਾਮੀ ਪਰੰਪਰਾ ਦਾ ਪੈਗ਼ੰਬਰ। ਉਹ ਕੇਵਲ ਗੁਰੂ ਹੈ ਜਿਸ ਦੀ ਹੈਸੀਅਤ ਅਵਤਾਰ ਅਤੇ ਪੈਗ਼ੰਬਰ ਤੋਂ ਨਵੇਕਲੀ ਹੈ। ਜਿਸ ਵਿਚ ਦੋਵਾਂ ਦੀਆਂ ਖ਼ੂਬੀਆਂ ਮਿਲੀਆਂ ਜੁਲੀਆਂ ਸਮਝੀਆਂ ਜਾਂਦੀਆਂ ਹਨ। ਜ਼ਰੂਰੀ ਤੌਰ 'ਤੇ ਤਰਕ ਸੰਗਤ ਨਿਰਪੱਖ ਵਿਸ਼ਲੇਸ਼ਣ ਕੀਤਾ ਜਾਵੇ ਤਾਂ ਉਸ ਵਿਚ ਸੂਫ਼ੀਵਾਦ ਦੇ ਮੁਰਸ਼ਿਦ ਦੀਆਂ ਖ਼ੂਬੀਆਂ ਵੱਧ ਨਜ਼ਰ ਆਉਂਦੀਆਂ ਹਨ।

ਭਾਰਤੀ ਧਰਮ ਪਰੰਪਰਾ ਦੇ ਪਿਛੋਕੜ ਤੋਂ ਜਨਮੀ ਭਗਤੀ ਲਹਿਰ, ਇਸਲਾਮ ਦੀ ਕੁੱਖੋਂ ਜਨਮਾ ਸੂਫ਼ੀਵਾਦ ਅਤੇ ਇਨ੍ਹਾਂ ਦੋਵਾਂ ਦੇ ਪਿਛੋਕੜ ਵਿਚ ਉਭਰੀ ਗੁਰਮਤਿ ਪਰੰਪਰਾ ਵਿਚ ਇਤਿਹਾਸਕ, ਵਿਚਾਰਿਕ ਅਤੇ ਅਧਿਆਤਮਕ ਸਾਂਝ ਦੇ ਬਹੁਤ ਸਾਰੇ ਪਹਿਲੂ ਨਜ਼ਰ ਆਉਂਦੇ ਹਨ। ਸੂਫ਼ੀਵਾਦ ਦੀ ਬੁਨਿਆਦ ਇਸ ਗੱਲ 'ਤੇ ਹੈ ਕਿ ਖ਼ੁਦਾ ਨੇ ਜਦ ਰੂਹਾਂ ਨੂੰ ਪੈਦਾ ਕੀਤਾ ਤਾਂ ਉਨ੍ਹਾਂ ਤੋਂ ਪੁਛਿਆ - "ਕੀ ਮੈਂ ਤੁਹਾਡਾ ਰੱਬ ਨਹੀਂ ਹਾਂ ?" ਉਨ੍ਹਾਂ ਨੇ ਉੱਤਰ ਦਿੱਤਾ, "ਬੇਸ਼ਕ ਤੁਸੀਂ ਸਾਡੇ ਰੱਬ ਹੋ।" ਇਸਨੂੰ ਇਸਲਾਮੀ ਸ਼ਬਦਾਵਲੀ ਵਿਚ ਮੀਸ਼ਾਕ ਕਿਹਾ ਜਾਂਦਾ ਹੈ। ਭਾਵ ਰੱਬ ਅਤੇ ਰੂਹਾਂ ਵਿਚ ਮੁਹੱਬਤ ਦਾ ਕੌਲੋਕਰਾਰ ਹੋਇਆ ਅਤੇ ਰੂਹਾਂ ਨੇ ਰੱਬ ਨੂੰ ਸਿਰਜਣਹਾਰ ਮੰਨਿਆ। ਸੰਸਾਰਿਕਤਾਂ ਵਿਚ ਫ਼ਸ ਕੇ ਰੂਹਾਂ ਇਸ ਅਹਿਦਨਾਮੇ

ਨੂੰ ਭੁੱਲ ਜਾਂਦੀਆਂ ਹਨ। ਜਿਸ ਨੂੰ ਸੂਫ਼ੀ ਤਪ-ਤਿਆਗ ਰਾਹੀਂ ਮੁੜ ਸੁਰਜੀਤ ਕਰਦੇ ਹਨ ਅਤੇ ਰੂਹ ਵਿਚ ਰੱਬ ਦੀ ਮਾਰਫ਼ਤ ਦੀ ਤਾਂਘ ਪੈਦਾ ਕਰਦੇ ਹਨ। ਮੌਲਾਨਾ ਜਲਾਲੁੱਦੀਨ ਰੂਮੀ ਇਸ ਦੀ ਮਿਸਾਲ ਬੰਸਰੀ ਰਾਹੀਂ ਦਿੰਦੇ ਹਨ। ਉਹ ਕਹਿੰਦੇ ਹਨ ਕਿ ਬੰਸਰੀ ਦੀ ਮਿਸਾਲ ਰੂਹ ਤੋਂ ਹੈ। ਜਦ ਬੰਸਰੀ ਵੱਜਦੀ ਹੈ ਤਾਂ ਅਸਲ ਵਿਚ ਉਹ ਰੋਂਦੀ ਹੈ। ਉਸ ਦਾ ਰੋਣਾ ਉਸ ਵਿਛੋੜੇ ਕਾਰਨ ਹੈ ਜਿਹੜਾ ਉਸ ਨੂੰ ਬਾਂਸਾਂ ਦੇ ਜੰਗਲ ਤੋਂ ਕੱਟਣ ਉਪਰੰਤ ਮਿਲਿਆ। ਰੂਹ ਵੀ ਅਸਲ ਵਿਚ ਰੱਬ ਤੋਂ ਵਿਛੜ ਕੇ ਬੇਕਰਾਰ ਹੈ। ਇਹ ਬੇਕਰਾਰੀ ਉਸ ਸਮੇਂ ਤੱਕ ਰਹੇਗੀ ਜਦੋਂ ਤੱਕ ਉਹ ਰੱਬ ਨੂੰ ਪਾ ਨਾ ਲਵੇ।[11] ਇਹੀ ਖਿਆਲ ਭਗਤੀ ਲਹਿਰ ਅਤੇ ਗੁਰਮਤਿ ਪਰੰਪਰਾ ਵਿਚ ਮੌਜੂਦ ਹੈ। ਇਸ ਸੰਬੰਧ ਵਿਚ ਕਬੀਰ ਜੀ ਫ਼ਰਮਾਉਂਦੇ ਹਨ :

ਹੰਸਾ ਸੁਧ ਕਰ ਅਪਨੇ ਦੇਸਾ॥ ਟੇਕ॥
ਯਹਾਂ ਆਏ ਤੋਰੀ ਸੁਧ ਬੁਧ ਬਿਸਰੀ, ਆਨ ਫਸੇ ਪਰਦੇਸਾ।
ਅਬ ਹੂੰ ਚੇਤ ਹੇਠ ਕਰ ਪਿਤ ਸੋ, ਸਤਗੁਰ ਕੇ ਉਪਦੇਸਾ॥1॥
ਕੌਸ ਦੇਸ ਸੇ ਆਏ ਹੰਸਾ, ਕਬ ਹੂੰ ਨਾ ਕੀਨ ਅੰਦੇਸਾ॥2॥

ਸੂਫ਼ੀਵਾਦ ਅਤੇ ਗੁਰਮਤਿ ਦੀ ਵੈਚਾਰਿਕ ਸਾਂਝ ਦਾ ਸਭ ਤੋਂ ਵੱਡਾ ਆਧਾਰ ਵਹਿਦਤ-ਉਲ-ਵਜੂਦ ਦਾ ਸੰਕਲਪ ਹੈ। ਇਹ ਸੰਕਲਪ ਦੋਵਾਂ ਵਿਚਾਰ ਧਾਰਾਵਾਂ ਵਿਚ ਲਗਪਗ ਇਕੋ ਜਿਹਾ ਹੈ। ਸੂਫ਼ੀਆਂ ਵਾਂਗ ਗੁਰਮਤਿ ਵੀ ਇਕ ਹੀ ਵਜੂਦ ਤਸਲੀਮ ਕਰਨਾ ਹੈ। ਉਹ ਜਗਤ ਪਸਾਰੇ ਨੂੰ ਰੱਬ ਤੋਂ ਨਿਕਲੀਆਂ ਹੋਈਆਂ ਮੰਨਦਾ ਹੈ ਅਤੇ ਰੱਬ ਵੱਲੋਂ ਹੀ ਮੁੜ ਜਾਣ ਵਾਲਾ ਮੰਨਦਾ ਹੈ। ਰੱਬ ਦਾ ਵਜੂਦ ਹਰ ਥਾਂ ਮਹਿਸੂਸ ਕੀਤਾ ਗਿਆ ਹੈ :

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥2॥3॥

(ਸ੍ਰੀ ਗੁ.ਗ੍ਰੰ.ਸਾ., 695)

ਇਸੇ ਗੱਲ ਨੂੰ ਜੇਕਰ ਇੰਝ ਕਿਹਾ ਜਾਵੇ ਕਿ ਜਗਤ ਪਸਾਰਾ ਮਾਇਆ ਹੈ। ਅਸਲ ਵਜੂਦ ਕੇਵਲ ਬ੍ਰਹਮ ਦਾ ਹੈ ਤਾਂ ਇਹ ਵੇਦਾਂਤ ਦਾ ਵਿਚਾਰ ਬਣ ਜਾਂਦਾ ਹੈ। ਇਸ ਤਰ੍ਹਾਂ ਕੁਝ ਬਾਰੀਕੀਆਂ ਨੂੰ ਛੱਡ ਕੇ ਭਗਤੀ ਲਹਿਰ, ਸੂਫ਼ੀਵਾਦ ਅਤੇ ਗੁਰਮਤਿ ਇਕ ਹੀ ਗੱਲ ਨੂੰ ਵੱਖ-ਵੱਖ ਅੰਦਾਜ਼ ਵਿਚ ਪੇਸ਼ ਕਰਦੇ ਹਨ। ਵੈਸੇ ਜੇਕਰ ਕੁਰਆਨ ਦੀਆਂ ਆਇਤਾਂ 'ਤੇ ਗੌਰ ਕੀਤਾ ਜਾਵੇ ਤਾਂ ਇਸ ਤਰ੍ਹਾਂ ਦੀ ਗੱਲਾਂ ਲੱਭ ਜਾਂਦੀਆਂ ਹਨ ਜਿਹੜੀਆਂ ਵਹਿਦਤ-ਉਲ-ਵਜੂਦ ਦੇ ਸੂਫ਼ੀ ਸਿਧਾਂਤਾਂ ਨਾਲ ਮੇਲ ਖਾਂਦੀਆਂ ਹਨ ਜਿਵੇਂ ਕੁਰਆਨ ਵਿਚ ਆਉਂਦਾ ਹੈ ਕਿ ਅੱਲਾਹ ਅੱਵਲ ਵੀ ਹੈ, ਆਖ਼ਿਰ ਵੀ ਹੈ, ਜ਼ਾਹਿਰ ਵੀ ਹੈ ਅਤੇ ਬਾਤਿਨ ਵੀ ਹੈ। ਉਹ ਨੂਰ ਹੈ ਜ਼ਮੀਨ ਅਤੇ ਅਸਮਾਨਾਂ ਦਾ। ਉਹ ਹਰ ਦਿਸ਼ਾ ਵਿਚ ਹੈ। ਜਿਸ ਪਾਸੇ ਵੀ ਤੁਸੀਂ ਮੂੰਹ ਕਰੋਗੇ ਉਸ ਦਾ ਸਾਹਮਣਾ ਹੈ। ਇਸ ਤਰ੍ਹਾਂ ਦੀ ਆਇਤਾਂ ਤੋਂ ਹੀ ਸੂਫ਼ੀ ਵਜੂਦੀ ਫ਼ਲਸਫੇ ਲਈ ਕੁਰਆਨੀ ਦਲੀਲ ਲੈਂਦੇ ਹਨ ਪ੍ਰੰਤੂ ਕੁਰਆਨ ਦਾ ਇਹ ਬਿਆਨ

---

11. ਮੌਲਾਨਾ ਜਲਾਲੁੱਦੀਨ ਰੂਮੀ, *ਮਸਨਵੀ-ਏ-ਮੌਲਵੀ-ਏ-ਮਅਨਵੀ*, ਦਫ਼ਤਰ ਅੱਵਲ, (ਅਨੁਵਾਦ ਮੌਲਾਨਾ ਕਾਜ਼ੀ ਸੱਯਦ ਹੁਸੈਨ), ਮੁਕਦਮਾ, ਪੰ. 7.

ਅੱਲਾਹ ਦੀਆਂ ਸਿਫ਼ਤਾਂ ਦੇ ਸੰਬੰਧ ਵਿਚ ਆਉਂਦਾ ਹੈ ਕਿ ਕੁਰਆਨ ਬੁਨਿਆਦੀ ਤੌਰ 'ਤੇ ਰੱਬ ਨੂੰ ਖ਼ਾਲਿਕ ਮੰਨਦਾ ਹੈ ਭਾਵ ਹਰ ਚੀਜ਼ ਨੂੰ ਬਣਾਉਣ ਵਾਲਾ। ਇਸੇ ਕਰਕੇ ਉਸ ਨੂੰ ਹਰ ਚੀਜ਼ ਤੋਂ ਉੱਤਮ ਦੱਸਿਆ ਗਿਆ ਹੈ ਜਿਸ ਦੀ ਕਿਸੇ ਹੋਰ ਚੀਜ਼ ਤੋਂ ਕੋਈ ਮਿਸਾਲ ਨਹੀਂ ਦਿੱਤੀ ਜਾ ਸਕਦੀ। ਇਸੇ ਲਈ ਉਸ ਦੀ ਜ਼ਾਤ ਵਿਚ ਵੱਧ ਗੌਰ ਕਰਨ ਤੋਂ ਵਰਜਿਆ ਗਿਆ ਹੈ ਕਿਉਂਕਿ ਉਸ ਨੂੰ ਇਨਸਾਨੀ ਅਕਲ ਰਾਹੀਂ ਨਹੀਂ ਸਮਝਿਆ ਜਾ ਸਕਦਾ।

ਸੂਫ਼ੀ ਸਾਧਨਾ ਰਾਹੀਂ ਰੱਬ ਨੂੰ ਮਹਿਸੂਸ ਕਰਨ ਦੀ ਕੋਸ਼ਿਸ਼ ਕਰਦਾ ਹੈ ਅਤੇ ਮਾਰਫ਼ਤ ਹਾਸਲ ਕਰਨਾ ਉਸ ਦਾ ਆਖ਼ਰੀ ਉਦੇਸ਼ ਹੁੰਦਾ ਹੈ। ਜਿਸ ਨੂੰ ਸੂਫ਼ੀ ਹਕੀਕਤ-ਏ-ਮੁਤਲਕ ਦੀ ਰਸਾਈ ਆਖਦੇ ਹਨ। ਸੂਫ਼ੀਆਂ ਦਾ ਹਕੀਕਤ-ਏ-ਮੁਤਲਕ ਵੇਦਾਂਤ ਦੇ ਨਿਰਗੁਣ ਬ੍ਰਹਮ ਤੋਂ ਵੱਖ ਨਹੀਂ ਜਾਪਦਾ। ਇਸੇ ਤਰ੍ਹਾਂ ਸਰਗੁਣ ਬ੍ਰਹਮ ਸੂਫ਼ੀਆਂ ਦਾ ਸ਼ਖ਼ਸੀ ਖ਼ੁਦਾ ਜਿਹਾ ਹੈ। ਜਿਸ ਤਰ੍ਹਾਂ ਸੂਫ਼ੀਆਂ ਵਿਚ ਰੱਬ ਨੂੰ ਪਾਉਣ ਲਈ ਸੱਚੇ ਮੁਰਸ਼ਿਦ ਦੀ ਭਾਲ ਜ਼ਰੂਰੀ ਹੈ ਉਸੇ ਤਰ੍ਹਾਂ ਭਗਤੀ ਲਹਿਰ ਅਤੇ ਗੁਰਮਤਿ ਵਿਚ ਸਤਿਗੁਰੂ ਦੀ ਲੋੜ ਪੈਂਦੀ ਹੈ। ਸੂਫ਼ੀਆਂ ਵਾਸਤੇ 'ਇਸ਼ਕ-ਏ-ਹਕੀਕੀ' ਬਿਨਾਂ ਰੱਬ ਨੂੰ ਨਹੀਂ ਪਾਇਆ ਜਾ ਸਕਦਾ। ਇਸੇ ਤਰ੍ਹਾਂ ਭਗਤੀ ਲਹਿਰ ਵਿਚ ਪ੍ਰੇਮਾ ਭਗਤੀ ਜ਼ਰੂਰੀ ਹੈ। ਇਹੀ ਕਾਰਨ ਹੈ ਕਿ ਸ਼ਖ਼ਸੀ ਖ਼ੁਦਾ-ਸ਼ਿਵ, ਬ੍ਰਹਮ ਅਤੇ ਵਿਸ਼ਨੂੰ ਦੀ ਅਰਾਧਨਾ ਜ਼ਰੂਰੀ ਸਮਝੀ ਗਈ ਹੈ। ਭਗਤੀ ਲਹਿਰ, ਗੁਰਮਤਿ ਵਿਚ ਮੁਕਤੀ ਉਸ ਵੇਲੇ ਨਸੀਬ ਹੁੰਦੀ ਹੈ ਜਦ ਆਤਮਾ ਪ੍ਰਮਾਤਮਾ ਵਿਚ ਵਿਲੀਨ ਹੋ ਜਾਂਦੀ ਹੈ। ਇਸ ਤੋਂ ਮਿਲਦਾ ਜੁਲਦਾ ਨਜ਼ਰੀਆ ਸੂਫ਼ੀਆਂ ਦਾ। 'ਫ਼ਨਾ-ਫ਼ਿੱਲਾਹ' ਭਾਵ ਰੱਬ ਵਿਚ ਫ਼ਨਾ ਹੋ ਜਾਣਾ ਹੈ। ਪਰ ਸੂਫ਼ੀਆਂ ਦਾ ਇਹ 'ਫ਼ਨਾ' ਹੋਣਾ ਮੁਕਤੀ ਤੋਂ ਵੱਖਰਾ ਹੈ। ਉਨ੍ਹਾਂ ਲਈ 'ਫ਼ਨਾ' ਰੱਬੀ ਸਿਫ਼ਤਾਂ ਨੂੰ ਆਪਣੇ ਵਿਚ ਅੰਗੀਕਾਰ ਕਰ ਲੈਣਾ ਹੈ ਅਤੇ ਆਪਣੀ ਮਰਜ਼ੀ ਨੂੰ ਰੱਬੀ ਮਰਜ਼ੀ ਦੇ ਅਧੀਨ ਕਰ ਦੇਣਾ ਹੈ।

ਸੂਫ਼ੀਵਾਦ ਇਸਲਾਮ ਦੀ ਕੁੱਖ ਤੋਂ ਨਿਕਲਣ ਉਪਰੰਤ ਜਦ ਵੱਖ-ਵੱਖ ਪਰੰਪਰਾਵਾਂ ਦੇ ਸੰਪਰਕ ਵਿਚ ਆਇਆ ਤਾਂ ਉਸ ਨੇ ਉਸ ਪਰੰਪਰਾ ਦਾ ਪ੍ਰਭਾਵ ਗ੍ਰਹਿਣ ਵੀ ਕੀਤਾ ਅਤੇ ਉਨ੍ਹਾਂ ਤੇ ਆਪਣਾ ਪ੍ਰਭਾਵ ਛੱਡਿਆ ਵੀ। ਇਸ ਸੰਬੰਧ ਵਿਚ ਵਿਦਵਾਨਾਂ ਦਾ ਮੰਨਣਾ ਹੈ ਕਿ ਸੂਫ਼ੀਵਾਦ ਇਸਲਾਮ ਦੀ ਜ਼ਮੀਨ 'ਤੇ ਉੱਗਿਆ ਅਤੇ ਗ਼ੈਰ ਅਰਬ ਲੋਕਾਂ ਦੇ ਦਿਮਾਗ ਦੀ ਖਾਦ ਤੋਂ ਪ੍ਰਫੁੱਲਿਤ ਹੋਇਆ। ਨਿਕਲਸਨ, ਆਰਬੇਰੀ ਅਤੇ ਇਕਬਾਲ ਦਾ ਮੰਨਣਾ ਹੈ ਕਿ ਸੂਫ਼ੀਵਾਦ ਵਿਚ ਬਹੁਤ ਸਾਰੀਆਂ ਗੱਲਾਂ ਈਰਾਨ, ਈਰਾਕ, ਖ਼ੁਰਾਸਾਨ ਅਤੇ ਹਿੰਦੁਸਤਾਨ ਦੀਆਂ ਪੁਰਾਣੀਆਂ ਰਿਵਾਇਤਾਂ ਵਿਚੋਂ ਪੈਦਾ ਹੋਈਆਂ ਹਨ। ਜੇਕਰ ਇਤਿਹਾਸਿਕ ਦ੍ਰਿਸ਼ਟੀ ਤੋਂ ਵੇਖਿਆ ਜਾਵੇ ਤਾਂ ਸੂਫ਼ੀਵਾਦ ਉਕਤ ਵਰਣਿਤ ਖੇਤਰਾਂ ਵਿਚ ਹੀ ਵੱਧ ਫੈਲਿਆ ਸੀ। ਖ਼ਾਸ ਤੌਰ 'ਤੇ ਈਰਾਨ ਅਤੇ ਖ਼ੁਰਾਸਾਨ ਦਾ ਇਲਾਕਾ ਇਸ ਲਈ ਬਹੁਤ ਸਾਜ਼ਗਾਰ ਸਾਬਤ ਹੋਇਆਂ। ਇਨ੍ਹਾਂ ਖੇਤਰਾਂ ਵਿਚ ਖ਼ੁਰਾਸਾਨ ਅਤੇ ਅਫ਼ਗਾਨਿਸਤਾਨ ਵਿਚ ਬੁੱਧ ਧਰਮ ਦੇ ਮੰਨਣ ਵਾਲੇ ਲੋਕ ਵੱਡੀ ਸੰਖਿਆ ਵਿਚ ਸਨ। ਇਸ ਕਰਕੇ ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਸੂਫ਼ੀਵਾਦ ਵਿਚ ਜ਼ੁਹਦ ਅਤੇ ਫ਼ਨਾ ਦਾ ਵਿਚਾਰ ਬੁੱਧ ਧਰਮ ਦੇ ਪ੍ਰਭਾਵ ਦਾ ਨਤੀਜਾ ਹੈ। ਜਿੰਨਾ ਬੋਧੀ ਤਪ-ਤਿਆਗ ਤੇ ਜ਼ੋਰ ਦਿੰਦੇ ਹਨ ਉਨ੍ਹਾਂ ਹੀ ਸੂਫ਼ੀ ਜ਼ੁਹਦ ਤੇ ਬਲ ਦਿੰਦਾ। ਹਨ। ਫ਼ਨਾ ਵੀ ਬੁੱਧ ਧਰਮ ਦੇ ਨਿਰਵਾਣ ਦੀ ਬਦਲੀ ਹੋਈ ਸ਼ਕਲ ਜਾਪਦੀ ਹੈ। ਇਸ ਤੋਂ ਇਲਾਵਾ ਸੂਫ਼ੀ ਖ਼ਾਨਗਾਹ ਵੀ ਬੁੱਧ ਮਠਾਂ ਦੀ ਬਦਲੀ ਹੋਈ ਸ਼ਕਲ ਦੱਸੀ ਜਾਂਦੀ ਹੈ। ਇਕ ਵਿਚਾਰ ਇਹ ਵੀ ਹੈ ਕਿ ਸੂਫ਼ੀਆਂ ਦਾ ਤਪ-ਤਿਆਗ ਤੇ ਵੱਧ ਜ਼ੋਰ ਦੇਣਾ ਈਸਾਈ ਰਾਹਿਬਾ ਦਾ ਅਸਰ ਹੈ। ਇਸੇ ਤਰ੍ਹਾਂ ਵਿਦਵਾਨ ਸੂਫ਼ੀਆਂ ਦੇ *ਵਹਿਦਤ-ਉਲ-ਵਜੂਦ* ਨੂੰ ਵੇਦਾਂਤ ਅਤੇ

ਬੁੱਧ ਧਰਮ ਦਾ ਪ੍ਰਭਾਵ ਦੱਸਦੇ ਹਨ। ਬੋਧਾਂ ਦਾ ਗੁਰੂ ਚੇਲਾ ਸੂਫ਼ੀਆਂ ਵਿਚ ਮੁਰਸ਼ਿਦ ਤੇ ਮੁਰੀਦ ਹਨ। ਬੋਧਾਂ ਦਾ ਸੰਘ, ਵਿਹਾਰ ਅਤੇ ਸਤੂਪ ਸੂਫ਼ੀਆਂ ਵਿਚ ਸਿਲਸਿਲਾ, ਖ਼ਾਨਗਾਹ ਅਤੇ ਰੋਜ਼ਾ ਵਿਚ ਤਬਦੀਲ ਹੋ ਗਏ ਜਾਪਦੇ ਹਨ। ਬੋਧੀਆਂ ਦੀ ਸਮਾਧੀ, ਮਾਲਾ, ਮਾਰਗ, ਸੰਖ, ਖਪਰੀ ਅਤੇ ਸੇਲੀ ਕ੍ਰਮ ਅਨੁਸਾਰ ਸੂਫ਼ੀਆਂ ਦੇ ਮੁਰਾਕਬਾ, ਤਸਬੀਹ, ਸ਼ਲੂਕ, ਨਾਦ, ਕਸ਼ਕੌਲ ਅਤੇ ਕਫ਼ਨੀ ਨਾਲ ਮੇਲ ਖਾਂਦੇ ਹਨ। ਸੂਫ਼ੀਵਾਦ ਮੁਸਲਮਾਨਾਂ ਵਿਚ ਪੈਗ਼ੰਬਰ ਤੋਂ ਇਕ ਸਦੀ ਮਗਰੋਂ ਉਭਰਨਾ ਸ਼ੁਰੂ ਹੋਇਆ ਸੀ। 8ਵੀਂ ਤੋਂ 12ਵੀਂ ਸਦੀ ਈ. ਸੂਫ਼ੀਵਾਦ ਦਾ ਸੁਨਹਿਰੀ ਕਾਲ ਸੀ। ਇਸ ਸਮਾਂ ਤੱਕ ਮੁਸਲਮਾਨਾਂ ਤੇ ਯੂਨਾਨੀ, ਨੋ-ਅਫ਼ਲਾਤੂਨੀ, ਈਰਾਨੀ ਅਤੇ ਹਿੰਦੁਸਤਾਨੀ ਫ਼ਲਸਫੇ ਦਾ ਅਸਰ ਪੈਣ ਲੱਗ ਗਿਆ ਸੀ। ਉਨ੍ਹਾਂ ਦੀ ਹਕੂਮਤ ਹੁਣ ਕੇਵਲ ਅਰਬਾਂ ਦੀ ਹਕੂਮਤ ਨਹੀਂ ਸੀ ਸਗੋਂ ਉਸ ਵਿਚ ਗ਼ੈਰ ਅਰਬ ਵੀ ਸ਼ਾਮਲ ਸਨ। ਇਸਲਾਮੀ ਸੰਸਕ੍ਰਿਤੀ ਕੇਵਲ ਅਰਬਾਂ ਦੀ ਸੰਸਕ੍ਰਿਤੀ ਨਹੀਂ ਸੀ ਸਗੋਂ ਉਸ ਵਿਚ ਦੁਨੀਆ ਦੀਆਂ ਦੂਜੀਆਂ ਸੰਸਕ੍ਰਿਤੀਆਂ ਵੀ ਹਿੱਸਾ ਪਾ ਰਹੀਆਂ ਸਨ। ਇਸ ਲਈ ਅਧਿਆਤਮਿਕ ਅਤੇ ਰਹੱਸਵਾਦੀ ਵਿਸ਼ਵਾਸ ਵੀ ਪ੍ਰਭਾਵਿਤ ਹੋ ਰਹੇ ਸਨ। ਸੂਫ਼ੀਵਾਦ ਦਾ ਪ੍ਰਭਾਵਿਤ ਹੋਣਾ ਆਸਾਨ ਇਸ ਲਈ ਸੀ ਕਿ ਇਹ ਕੋਈ ਨਵਾਂ ਸਮਾਜਿਕ ਵਿਧਾਨ ਨਹੀਂ ਸੀ, ਜਿਸ ਤੇ ਕੋਈ ਹਕੂਮਤ ਉਸਾਰੀ ਜਾਂਦੀ। ਸੂਫ਼ੀ ਆਪਣੇ ਈਮਾਨ ਅਤੇ ਕਿਰਦਾਰ ਦੀ ਉੱਨਤੀ ਲਈ ਤਪ-ਤਿਆਗ ਇਖ਼ਤਿਆਰ ਕਰ ਰਹੇ ਸਨ ਜਿਵੇਂ ਕਿ ਸ਼ੇਖ਼ ਅਬੁਲਹਸਨ ਫ਼ਰਮਾਉਂਦੇ ਹਨ ਕਿ ਸੂਫ਼ੀਵਾਦ ਨਾ ਤਾਂ ਕੋਈ ਇਲਮ ਹੈ ਅਤੇ ਨਾ ਹੀ ਕੋਈ ਰਸਮ ਹੈ ਇਹ ਤਾਂ ਕੇਵਲ ਅਖ਼ਲਾਕ ਦਾ ਨਾਂ ਹੈ।

ਹਸਨ ਬਸਰੀ ਮਗਰੋਂ ਸੂਫ਼ੀ ਜ਼ੁਨੂੰਨ ਮਿਸਰੀ ਦਾ ਬਹੁਤ ਸਤਿਕਾਰ ਕਰਦੇ ਹਨ ਅਤੇ ਉਸ ਨੂੰ ਆਪਣਾ ਪਹਿਲਾ ਕੁਤੁਬ ਭਾਵ ਬ੍ਰਹਮਗਿਆਨੀ ਮੰਨਦੇ ਹਨ। ਉਹ ਕਹਿੰਦੇ ਸਨ ਕਿ ਰੱਬ ਦੀ ਮਾਰਫ਼ਤ ਕੇਵਲ ਵਜਦ ਤੇ ਹਾਲ ਰਾਹੀਂ ਨਸੀਬ ਹੋ ਸਕਦੀ ਹੈ। ਉਨ੍ਹਾਂ ਅਤੇ ਰਾਬਿਆ ਬਸਰੀ ਨੇ ਇਸ਼ਕ-ਏ-ਹਕੀਕੀ ਭਾਵ ਰੱਬੀ ਪ੍ਰੇਮ ਉੱਤੇ ਸਭ ਤੋਂ ਵੱਧ ਬਲ ਦਿੱਤਾ। ਈਰਾਨੀ ਦਰਵੇਸ਼ ਬਾਯਜ਼ੀਦ ਬਿਸਤਾਮੀ ਵਜਦ ਦੀ ਹਾਲਤ ਵਿਚ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਸਨ ਜਿਹੜੀਆਂ ਭਾਰਤ ਦੇ ਵੇਦਾਂਤੀ ਕਰਦੇ ਹਨ ਜਿਵੇਂ ਉਹ ਕਹਿੰਦੇ ਸਨ ਕਿ ਮੇਰੇ ਜੁੱਬੇ ਹੇਠ ਖ਼ੁਦਾ ਹੈ, ਮੈਂ ਸਾਕੀ ਹਾਂ, ਮੈਂ ਈ ਪਿਆਲਾ ਹਾਂ, ਮੈਂ ਹੀ ਸ਼ਰਾਬੀ ਹਾਂ। ਇਸੇ ਤਰ੍ਹਾਂ ਉਹ ਕਹਿੰਦੇ ਸਨ ਕਿ ਮੈਂ ਖ਼ੁਦਾ ਕੋਲੋਂ ਖ਼ੁਦਾ ਵੱਲ ਗਿਆ ਤੇ ਮੇਰੇ ਅੰਦਰੋਂ ਆਵਾਜ਼ ਆਈ, "ਓ! ਤੂੰ ਮੈਂ ਹਾਂ।" ਇਸ ਦਰਵੇਸ਼ ਨੇ ਫ਼ਨਾ ਫ਼ਿੱਲਾਹ ਭਾਵ ਅੱਲਾਹ ਵਿਚ ਫ਼ਨਾ ਹੋ ਜਾਣ ਦੇ ਤਸੱਵਰ 'ਤੇ ਵੀ ਬਹੁਤ ਜ਼ੋਰ ਦਿੱਤਾ ਸੀ। ਅੱਗੇ ਚੱਲ ਕੇ ਹੁਸੈਨ ਬਿਨ ਮਨਸੂਰ ਨੇ 'ਅਨਲ ਹੱਕ' ਦਾ ਨਾਰਾ ਦਿੱਤਾ ਜਿਹੜਾ ਭਾਰਤੀ ਧਰਮ ਪਰੰਪਰਾ ਵਿਚ 'ਅਹਿਮ ਬ੍ਰਹਮ' ਭਾਵ ਮੈਂ ਹੀ ਖ਼ੁਦਾ ਹਾਂ ਦੇ ਰੂਪ ਵਿਚ ਮੌਜੂਦ ਹੈ। ਸੂਫ਼ੀਵਾਦ ਵਿਚ ਇਸ ਤਰ੍ਹਾਂ ਦੀਆਂ ਗੱਲਾ ਨੋਅਫ਼ਲਾਤੂਨੀ ਫ਼ਲਸਫੇ ਤੋਂ ਵੀ ਦਾਖ਼ਲ ਹੋਈਆਂ। ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਸੂਫ਼ੀਵਾਦ ਅਤੇ ਭਾਰਤੀ ਧਰਮ ਪਰੰਪਰਾ ਵਿਚ ਨਿੱਘੇ ਵੈਚਾਰਿਕ ਅਤੇ ਸਮਾਜਿਕ ਸੰਬੰਧ ਰਹੇ ਹਨ।

## ਸੰਦਰਭ

1. ਅਮਰ ਸਿੰਘ, *ਤੁਕ-ਤਤਕਰਾ - ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਜਾਬ :ਭਾਸ਼ਾ ਵਿਭਾਗ, 2005.
2. ਗੁਲਵੰਤ ਸਿੰਘ (ਪ੍ਰੋ.), *ਇਸਲਾਮ ਤੇ ਸੂਫ਼ੀਵਾਦ*, ਪਟਿਆਲਾ : ਪੰਜਾਬੀ ਯੂਨੀਵਰਸਿਟੀ, 1986.
3. ਸੁਰਿੰਦਰ ਸਿੰਘ ਕੋਹਲੀ (ਡਾ.) *ਬਾਬਾ ਫ਼ਰੀਦ, ਜੀਵਨ ਸਮਾਂ ਤੇ ਰਚਨਾ*, ਚੰਡੀਗੜ੍ਹ: ਪੰਜਾਬ ਯੂਨੀਵਰਸਿਟੀ, 1988.
4. ਦੇਵੀ ਪ੍ਰਸਾਦ ਚੱਟੋਪਾਧਯਾਯ, *ਭਾਰਤੀ ਦਰਸ਼ਨ - ਸਰਲ ਪਰਿਚਯ*, ਦਿੱਲੀ : ਰਾਜਕਮਲ ਪ੍ਰਕਾਸ਼ਨ, 2004. (ਹਿੰਦੀ)
5. ਜਲਾਲਪੁਰੀ, ਸੱਯਦ ਅਲੀ ਅਬਾਸ, *ਸੂਫ਼ੀ ਕਾਵਿ ਤੇ ਉਸਦਾ ਪਿਛਕੋੜ*, ਜਲੰਧਰ: ਦੀਪਕ ਪਬਲਿਸ਼ਰਜ਼, 1981.
6. ਬੱਦਨ, ਬਲਦੇਵ ਸਿੰਘ, *ਬੁੱਲ੍ਹੇ ਸ਼ਾਹ ਦਾ ਕਲਾਮ*, ਦਿੱਲੀ : ਸ੍ਰੀ ਪ੍ਰਕਾਸ਼ਨ, 2006.
7. ਘੁੰਮਣ, ਬਿਕਰਮ ਸਿੰਘ, *ਕਾਫ਼ੀਆਂ ਸ਼ਾਹ ਹੁਸੈਨ*, ਅੰਮ੍ਰਿਤਸਰ: ਵਾਰਿਸ ਸ਼ਾਹ ਫਾਊਂਡੇਸ਼ਨ, 2000.
8. ਮਨਜੀਤ ਕੌਰ (ਸੰਪਾ.), *ਬੁੱਲੇ ਸ਼ਾਹ- ਸ਼ਖਸੀਅਤ ਤੇ ਰਚਨਾ*, ਦਿੱਲੀ : ਪੰਜਾਬੀ ਸਾਹਿਤ ਸਭਾ, 1996
9. *ਕਬੀਰ ਸਾਹਿਬ ਦੀ ਸ਼ਬਦਾਵਲੀ*, ਇਲਾਹਾਬਾਦ: ਬੇਲਵੇਡੀਅਰ ਪ੍ਰੈਸ, 1909.
10. ਸ਼ੇਖ ਮਖ਼ਦੂਮ ਅਲੀ ਹੁਜਵੀਰੀ, *ਕਸ਼ਫੁਲ ਮਹਿਜੂਬ* (ਪੰਜਾਬੀ ਅਨੁ.), ਪਟਿਆਲਾ: ਪੰਜਾਬੀ ਯੂਨੀਵਰਸਿਟੀ, 1989.
11. *ਸ਼ਬਦਾਰਥ - ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* - ਪੋਥੀ-1-4, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1987.
12. Dasgupta, S.N., *A History of Sanskrit Literature–Vol.I*, Calcutta : University of Calcutta, 1977.
13. Dube, S.C., *Indian Society*, Delhi: National Book Trust, India, 1990.
14. Macdonell, A.A., *Sanskrit Literature*, Delhi : Moti Lal Banarsi Dass, 1965.
15. Nicholson R.A., *A Literary History of the Arabs*, London: Cambridge University Press, 1923.
16. -- -- '*The Mystics of Islam*, London : Routledge and Kegan Paul Ltd., 1970.
17. Tamizi, M.Y., *Sufi Movements in Eastern India*, Delhi: Idarah-i-Adabiyat-i-Delhi, 1992.
18. Tara Chand, *Influence of Islam on Indian Culture*, Allahabad, Indian Press Ltd., 1946.
19. Yousuf Hussain, *Glimpses of Medieval Indian Culture*, New Delhi: Asia Publishing House, 1959.

ਅਧਿਆਇ ਛੇਵਾਂ

# ਅੰਤਰ ਧਾਰਮਿਕ ਸੰਵਾਦ ਨਾਲ ਸੰਬੰਧਿਤ ਨਿਯਮਾਂ ਅਤੇ ਸੀਮਾਵਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਵਿਸ਼ੇਸ਼ ਸੰਦਰਭ ਵਿਚ

ਅੰਤਰ ਰਾਸ਼ਟਰੀਕਰਨ (Globalization) ਦੇ ਦੌਰ ਵਿਚ ਜਦ ਸੰਸਾਰ ਦੀਆਂ ਕੌਮਾਂ, ਧਰਮ ਅਤੇ ਸੰਸਕ੍ਰਿਤੀਆਂ ਇਕ ਦੂਜੇ ਦੇ ਨੇੜੇ ਆ ਗਈਆਂ ਹਨ ਤਾਂ ਨਿੱਜੀ ਹੋਂਦ ਅਤੇ ਵੱਖਰੀ ਪਹਿਚਾਣ ਦੀਆਂ ਸਮੱਸਿਆਵਾਂ ਪੈਦਾ ਹੋ ਰਹੀਆਂ ਹਨ। ਸੰਸਕ੍ਰਿਤੀਆਂ ਦਾ ਆਪਸੀ ਟਕਰਾਉ ਅਤੇ ਫਿਰ ਤਾਲਮੇਲ ਵੱਲ ਵੱਧ ਰਹੇ ਸੰਸਾਰ ਵਿਚ ਅੰਤਰ ਧਾਰਮਿਕ ਸੰਵਾਦ (Interfaith Dialogue) ਦੀਆਂ ਕੋਸ਼ਿਸ਼ਾਂ ਜ਼ੋਰਾਂ 'ਤੇ ਹਨ। ਇਨ੍ਹਾਂ ਕੋਸ਼ਿਸ਼ਾਂ ਵਿਚ ਅੰਤਰ ਧਾਰਮਿਕ ਸੰਵਾਦ ਨਾਲ ਸੰਬੰਧਿਤ ਵੱਖ-ਵੱਖ ਪੁਸਤਕਾਂ ਲਿਖੀਆ ਜਾਂ ਰਹੀਆਂ ਹਨ। ਵੱਖ-ਵੱਖ ਧਰਮਾਂ ਦੇ ਲੋਕ ਮਿਲਕੇ ਧਾਰਮਿਕ ਸੰਮੇਲਨ, ਕਾਨਫਰੰਸਾਂ ਅਤੇ ਸਿੰਪੋਜੀਅਮ ਆਦਿ ਕਰ ਰਹੇ ਹਨ। ਅੰਤਰ ਧਾਰਮਿਕ ਸੰਵਾਦ ਵੱਲ ਸਭ ਤੋਂ ਪਹਿਲੀ ਕੋਸ਼ਿਸ਼ ਈਸਾਈ ਮਿਸ਼ਨਰੀਆਂ ਵੱਲੋਂ ਸ਼ੁਰੂ ਕੀਤੀ ਗਈ। ਸ਼ੁਰੂ ਵਿਚ ਇਨ੍ਹਾਂ ਦਾ ਮਕਸਦ ਈਸਾਈਆਂ ਦੇ ਵੱਖ-ਵੱਖ ਫਿਰਕਿਆਂ ਨੂੰ ਆਪਸ ਵਿਚ ਜਮਾਂ ਕਰਨਾ ਸੀ। ਇਕਯੁਮੈਨੀਕਲ ਸਟੱਡੀਜ ਦੇ ਤਹਿਤ ਹੁਣ ਵੀ ਇਹੀ ਕੋਸ਼ਿਸ਼ਾਂ ਕੀਤੀਆਂ ਜਾਂ ਰਹੀਆਂ ਹਨ। ਕੁਝ ਵੀ ਹੋਵੇ ਜਿਵੇਂ ਕਿਸੇ ਇਕ ਧਰਮ ਦੇ ਵੱਖ-ਵੱਖ ਫਿਰਕਿਆਂ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਲਈ ਸੰਵਾਦ ਦੀ ਲੋੜ ਹੈ ਉਸੇ ਤਰ੍ਹਾਂ ਹੀ ਵੱਖ-ਵੱਖ ਧਰਮਾਂ ਵਿਚਕਾਰ ਆਪਸੀ ਸਮਝ ਅਤੇ ਸੁਮੇਲ ਕਾਇਮ ਕਰਨ ਲਈ ਵੀ ਸੰਵਾਦ ਲੋੜੀਂਦਾ ਹੈ। ਯੂਨੀਵਰਸਿਟੀਆਂ ਅਤੇ ਕਾਲਜਾਂ ਵਿਚ ਧਰਮਾਂ ਦੇ ਅਧਿਐਨ ਲਈ ਵਿਭਾਗ ਖੁੱਲ੍ਹ ਰਹੇ ਹਨ। ਹੁਣ ਧਰਮ ਦਾ ਇਕ ਅਕਾਦਮਿਕ ਵਿਸ਼ੇ ਦੇ ਤੌਰ 'ਤੇ ਅਧਿਐਨ ਕੀਤਾ ਜਾ ਰਿਹਾ ਹੈ। ਇਨ੍ਹਾਂ ਬੌਧਿਕ ਅਤੇ ਸਿੱਖਿਅਕ ਕੋਸ਼ਿਸ਼ਾਂ ਦੌਰਾਨ ਵਿਦਵਾਨਾਂ ਨੇ ਅੰਤਰ ਧਾਰਮਿਕ ਸੰਵਾਦ ਨਾਲ ਸੰਬੰਧਿਤ ਕੁਝ ਨਿਯਮਾਂ ਅਤੇ ਸੀਮਾਵਾਂ ਬਾਰੇ ਸੁਝਾਅ ਦਿੱਤੇ ਹਨ ਜਿਨ੍ਹਾਂ ਵਿਚਕਾਰ ਰਹਿ ਕੇ ਇਕ ਦੂਜੇ ਦੇ ਧਰਮ ਸੰਬੰਧੀ ਗੱਲਾਂ ਕਰਨੀਆਂ ਚਾਹੀਦੀਆਂ ਹਨ। ਸਹਿਹੋਂਦ ਅਤੇ ਸਦਭਾਵ ਨੂੰ ਬਣਾਈ ਰੱਖਣ ਲਈ ਵੱਖ-ਵੱਖ ਧਰਮਾਂ ਦੇ ਵਿਸ਼ਵਾਸਾਂ, ਸਤਿਕਾਰਿਤ ਸ਼ਖ਼ਸੀਅਤਾਂ ਅਤੇ ਧਰਮ ਸਥਲਾਂ ਦਾ ਲਿਹਾਜ ਰੱਖਣਾ ਹੁੰਦਾ ਹੈ। ਧਰਮਾਂ ਵਿਚਕਾਰ ਬਹੁਤ ਸਾਰੀਆਂ ਗੱਲਾਂ ਨਿੱਜੀ ਅਤੇ ਸਮਾਜਿਕ ਨੈਤਿਕਤਾ ਸੰਬੰਧੀ ਇਕੋ ਜਿਹੀਆਂ ਹਨ। ਅੰਤਰ ਧਾਰਮਿਕ ਸੰਵਾਦ ਦੌਰਾਨ ਇਨ੍ਹਾਂ ਗੱਲਾਂ ਨੂੰ ਹੀ ਹੁੰਗਾਰਾ ਦੇਣਾ ਹੁੰਦਾ ਹੈ।

ਧਰਮਾਂ ਦੀ ਥਿਓਲੋਜੀ ਵਿਚ ਪਰਾਭੌਤਿਕ ਸਤਿ ਅਤੇ ਸਤਿ ਸੰਬੰਧੀ ਦੂਜੀਆਂ ਵਿਚਾਰਧਾਰਾਵਾਂ ਪ੍ਰਤੀ ਜਿਹੜਾ ਆਮ ਸੁਭਾਵ ਹੁੰਦਾ ਹੈ। ਵਿਦਵਾਨਾਂ ਨੇ ਉਸ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਹੈ। ਇਹ ਹਨ ਅਨੇਕਤਾਵਾਦ (Pulralisam), ਵੱਖਵਾਦ (Exclusivism) ਅਤੇ ਸੰਯੁਕਤਵਾਦ (Inclusivism)।

ਜੇਕਰ ਕਿਸੇ ਧਰਮ ਦਾ ਆਮ ਸੁਭਾਵ ਇਹ ਹੈ ਕਿ ਸਤਿ ਨੂੰ ਪਾਉਣ ਦੇ ਵੱਖ-ਵੱਖ

ਵਿਚਾਰਧਾਰਾਵਾਂ ਵਿਚ ਮੌਜੂਦ ਵੱਖ-ਵੱਖ ਤਰੀਕੇ ਹੋ ਸਕਦੇ ਹਨ, ਸਾਰੇ ਮਤ ਮਤੰਤਰਾਂ ਨਾਲ ਸਾਜ਼ਗਾਰੀ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਤਾਂ ਜੋ ਸਮਾਜੀ ਜ਼ਿੰਦਗੀ ਵਿਚ ਟਕਰਾਉ ਅਤੇ ਤਨਾਅ ਦੇ ਹਾਲਾਤ ਪੈਦਾ ਨਾ ਹੋਣ, ਇਹ ਕਿਸੇ ਵੀ ਧਰਮ ਦਾ ਅਨੇਕਤਾਵਾਦੀ ਰਵੱਈਆਂ ਹੁੰਦਾ ਹੈ। ਅਜੋਕੇ ਯੁੱਗ ਵਿਚ ਇਹ ਅੰਦਾਜ਼ ਸਭ ਤੋਂ ਵੱਧ ਲੋੜੀਂਦਾ ਹੈ। ਵੱਖ-ਵੱਖ ਵਿਚਾਰਧਾਰਾਵਾਂ ਨੂੰ ਸਹਿਨ ਕਰੇ ਬਿਨ੍ਹਾਂ ਸਹਿਹੋਂਦ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ।

ਜੇਕਰ ਧਰਮ ਦਾ ਆਮ ਸੁਭਾਅ ਇਹ ਹੈ ਕਿ ਸੰਸਾਰ ਵਿਚ ਕੇਵਲ ਇਹੀ ਇਕੋ ਇਕ ਵਿਚਾਰਧਾਰਾ ਰਹਿਣੀ ਚਾਹੀਦੀ ਹੈ, ਹਕੀਕਤ-ਏ-ਮੁਤਲਕ ਨੂੰ ਪਾਉਣ ਦਾ ਕੇਵਲ ਇਹੀ ਇਕ ਤਰੀਕਾ ਹੈ, ਦੂਜੇ ਸਾਰੇ ਅਧਿਆਤਮਿਕ ਵਿਚਾਰ ਝੂਠੇ ਹਨ, ਸੰਸਾਰ ਦੇ ਹਰ ਇਕ ਇਨਸਾਨ ਨੂੰ ਕੇਵਲ ਇਸੇ ਵਿਚਾਰਧਾਰਾ ਨੂੰ ਮੰਨਣਾ ਚਾਹੀਦਾ ਹੈ, ਇਹ ਵੱਖਵਾਦੀ ਰਵੱਈਆ ਹੈ। ਜੇਕਰ ਸੰਸਾਰ ਦਾ ਹਰ ਧਰਮ ਅਤੇ ਵਿਚਾਰਧਾਰਾ ਇਹੀ ਅੰਦਾਜ਼ ਅਪਣਾ ਲਵੇ ਤਾਂ ਇਹ ਦੁਨੀਆ ਫਸਾਦ ਦਾ ਅਖਾੜਾ ਬਣ ਜਾਵੇਗੀ।

ਉਕਤ ਵਿਚਾਰਾਂ ਤੋਂ ਇਲਾਵਾ ਅਗਰ ਕਿਸੇ ਧਰਮ ਵਿਸ਼ੇਸ਼ ਦਾ ਆਮ ਸੁਭਾਅ ਇਹ ਹੈ ਕਿ ਵੱਖ-ਵੱਖ ਧਾਰਮਿਕ ਵਿਚਾਰਧਾਰਾਵਾਂ ਦਾ ਜਨਮ ਉਸੇ ਵਿਚੋਂ ਹੋਇਆ ਹੈ, ਸਭ ਉਸੇ ਦੇ ਹਿੱਸੇ ਹਨ ਸਭ ਨੂੰ ਉਸੇ ਦੇ ਵਿਚੋਂ ਮਿਲ ਜਾਣਾ ਚਾਹੀਦਾ ਹੈ, ਇਸ ਰਵੱਈਏ ਤੋਂ ਦੂਜੀਆਂ ਵਿਚਾਰਧਾਰਾਵਾਂ ਅਤੇ ਉਨ੍ਹਾਂ ਦੇ ਮੰਨਣ ਵਾਲੇ ਲੋਕ ਆਪਣੀ ਨਿੱਜੀ ਹੋਂਦ ਲਈ ਖ਼ਤਰਾ ਮਹਿਸੂਸ ਕਰਨਗੇ, ਇਹ ਹੀ ਸੰਯੁਕਤਵਾਦੀ ਵਤੀਰਾ ਹੈ। ਇਸ ਵਤੀਰੇ ਤੋਂ ਦੂਜੀਆਂ ਵਿਚਾਰਧਾਰਾਵਾਂ ਦੇ ਲੋਕ ਅੰਤਰ ਧਾਰਮਿਕ ਸੰਵਾਦ ਲਈ ਰਾਜ਼ੀ ਨਹੀਂ ਹੋਣਗੇ। ਸਿੱਟੇ ਵਜੋਂ ਸਮਾਜਿਕ ਤਣਾਅ ਅਤੇ ਵਿਚਾਰਿਕ ਮਤਭੇਦਾਂ ਦਾ ਮਾਹੌਲ ਪੈਦਾ ਹੋਵੇਗਾ।

ਅੰਤਰ ਧਾਰਮਿਕ ਸੰਵਾਦ ਦੇ ਸੰਬੰਧ ਵਿਚ ਵਿਦਵਾਨਾਂ ਦਾ ਆਮ ਵਿਚਾਰ ਇਹ ਹੈ ਕਿ ਆਪਸੀ ਗੱਲਬਾਤ ਲਈ ਵੱਖਵਾਦੀ ਅਤੇ ਸੰਯੁਕਤਵਾਦੀ ਦੋਵਾਂ ਦੇ ਅੰਦਾਜ਼ ਠੀਕ ਨਹੀਂ ਹਨ। ਅੰਤਰ ਧਾਰਮਿਕ ਸੰਵਾਦ ਕੇਵਲ ਉਦੋਂ ਹੀ ਸੰਭਵ ਹੈ ਜਦ ਦੂਜੀਆਂ ਧਾਰਮਿਕ ਵਿਚਾਰਧਾਰਾਵਾਂ ਦੀ ਹੋਂਦ ਨੂੰ ਸਵੀਕਾਰ ਕੀਤਾ ਜਾਵੇ, ਆਪਸ ਵਿਚ ਸੁਮੇਲਤਾ ਦੇ ਤੱਤ ਤਲਾਸ਼ ਕੀਤੇ ਜਾਣ, ਉਨ੍ਹਾਂ ਵਿਚਾਰਾਂ ਨੂੰ ਸਲਾਹਿਆ ਜਾਵੇ ਜਿਹੜੇ ਪੂਰੀ ਮਾਨਵਤਾ ਦੀ ਭਲਾਈ ਲਈ ਕਾਰਆਮਦ ਹਨ।[1]

ਉਕਤ ਵਿਵਰਣ ਦੇ ਸੰਦਰਭ ਵਿਚ ਵਿਸ਼ੇ ਨਾਲ ਸੰਬੰਧਿਤ ਗੁਰੂ ਨਾਨਕ ਦੇਵ ਜੀ ਦੀ ਬਾਣੀ ਅੰਤਰ ਧਾਰਮਿਕ ਸੰਵਾਦ ਦੀ ਅਨੋਖੀ ਮਿਸਾਲ ਪੇਸ਼ ਕਰਦੀ ਹੈ। ਗੁਰੂ ਨਾਨਕ ਦੇਵ ਜੀ ਨੇ ਸੋਲਹਵੀਂ ਸਦੀ ਵਿਚ ਜਿਹੜੀਆਂ ਗੱਲਾਂ ਕੀਤੀਆਂ ਹਨ ਉਹ ਅੰਤਰ ਧਾਰਮਿਕ ਸੰਵਾਦ ਦੇ ਸੰਦਰਭ ਵਿਚ ਅੱਜ ਵੀ ਓਨੀਆਂ ਹੀ ਸਾਰਥਕ ਹਨ। ਅੱਜ ਅੰਤਰ ਰਾਸ਼ਟਰੀਕਰਨ ਦੇ ਯੁੱਗ ਵਿਚ ਧਰਮ ਸੰਪ੍ਰਦਾਇਆਂ ਅਤੇ ਸੰਸਕ੍ਰਿਤੀਆਂ ਦੀ ਵੱਧ ਰਹੀ ਨੇੜਤਾ ਨੇ ਅੰਤਰ ਧਾਰਮਿਕ ਸੰਵਾਦ ਕਰਨ ਲਈ ਅੰਤਰ ਰਾਸ਼ਟਰੀ ਸਮਾਜ ਨੂੰ ਮਜਬੂਰ ਕੀਤਾ ਹੈ। ਗੁਰੂ ਨਾਨਕ ਦੇਵ ਜੀ ਨੇ ਉਸ ਵੇਲੇ ਦੇ ਭਾਰਤੀ ਸਮਾਜ ਦੇ ਸੰਦਰਭ ਵਿਚ ਗੱਲਾਂ ਕੀਤੀਆਂ ਹਨ। ਗੱਲਾਂ ਇੰਨੀਆਂ ਸਾਰਥਕ, ਸਰਲ ਅਤੇ ਦਿਲ ਨੂੰ ਟੁੰਬਣ ਵਾਲੀਆਂ ਹਨ ਕਿ ਇਨਸਾਨ ਨੂੰ ਆਪਣੀ ਜ਼ਿੰਦਗੀ ਵਿਚ ਝਾਤ ਮਾਰਨ ਲਈ ਮਜਬੂਰ ਕਰ ਦਿੰਦੀਆਂ ਹਨ।

---

1. Alan Race, *Christians and Religious Pluralism*, P. 10-70

ਇਹ ਗੱਲਾਂ ਅੱਜ ਦੇ ਅੰਤਰ ਧਾਰਮਿਕ ਸੰਵਾਦ ਲਈ ਬਣੇ ਨਿਯਮਾਂ ਤੇ ਨਾ ਕੇਵਲ ਪੂਰੀਆਂ ਉਤਰਦੀਆਂ ਹਨ ਸਗੋਂ ਇਸ ਖੇਤਰ ਵਿਚ ਕਾਰਜ..ਲ ਲੋਕਾਂ ਲਈ ਅਗਵਾਈ ਪ੍ਰਦਾਨ ਕਰਦੀਆਂ ਹਨ।

ਵਿਸ਼ੇ ਨਾਲ ਸੰਬੰਧਿਤ ਗੁਰੂ ਨਾਨਕ ਦੇਵ ਜੀ ਦੀਆਂ ਗੱਲਾਂ ਸੰਯੁਕਤਵਾਦੀ ਹਨ। ਧਰਮ ਦੇ ਮੂਲ ਸ੍ਰੋਤ ਰੱਬ ਨਾਲ ਸੱਚੇ ਮਨ ਨਾਲ ਸੰਪਰਕ ਜੋੜਨ ਲਈ ਪ੍ਰੇਰਿਤ ਕਰਦੀਆਂ ਹਨ। ਗੁਰੂ ਨਾਨਕ ਦੇਵ ਜੀ ਨੇ ਧਰਮ ਦੇ ਮੂਲ ਤੱਤਾਂ ਅਤੇ ਸਮਾਜਿਕ ਨੈਤਿਕ ਮੁੱਲਾਂ 'ਤੇ ਵੱਧ ਜ਼ੋਰ ਦਿੱਤਾ ਹੈ। ਉਨ੍ਹਾਂ ਨੇ ਮੁਸਲਮਾਨਾਂ ਨਾਲ ਸੰਵਾਦ ਕਰਦਿਆਂ ਇਸਲਾਮ ਦੀ ਧਾਰਮਿਕ ਸ਼ਬਦਾਵਲੀ ਵਿਚ ਗੱਲਾਂ ਕੀਤੀਆਂ ਹਨ। ਸੰਵਾਦ ਵਿਚ ਉਨ੍ਹਾਂ ਦੀਆ ਧਾਰਮਿਕ ਭਾਵਨਾਵਾਂ ਨੂੰ ਚੋਟ ਨਹੀਂ ਪਹੁੰਚਾਈ ਸਗੋਂ ਧਰਮ ਵਿਚਲੀ ਸੱਚੀ ਰੂਹਾਨੀਅਤ ਨੂੰ ਵਧੇਰੇ ਉਭਾਰਿਆ ਹੈ। ਉਹ ਇਕ ਸੱਚੇ ਹਮਦਰਦ ਵਾਂਗ ਮੁਸਲਮਾਨਾਂ ਨੂੰ ਆਖਦੇ ਹਨ ਕਿ ਮਸਜਿਦ ਜਿਹੜੇ ਬੁਨਿਆਦੀ ਧਰਮ ਸਥਾਨ ਹਨ ਉਸ ਨੂੰ ਮਿਹਰਬਾਨੀ ਸਮਝੋ ਭਾਵ ਮਿਹਰਬਾਨੀ ਕਰਨ ਨੂੰ ਮਸਜਿਦ ਵਾਂਗ ਸ਼ਰਧਾ ਸਥਲ ਮੰਨੋ। ਇੱਥੇ ਇਹ ਨਹੀਂ ਕਿਹਾ ਕਿ ਮਸਜਿਦ ਨਾਲ ਜੁੜੀਆਂ ਰਸਮਾਂ ਫ਼ਜ਼ੂਲ ਹਨ। ਸਗੋਂ ਇਹ ਕਿਹਾ ਕਿ ਜਿਸ ਮਕਸਦ ਲਈ ਮਸਜਿਦ ਬਣਾਈ ਜਾਂਦੀ ਹੈ ਉਸ ਮਕਸਦ 'ਤੇ ਧਿਆਨ ਦਿਉ। ਇਸੇ ਤਰ੍ਹਾਂ ਮੁਸੱਲਾ ਜਿਸ ਤੇ ਨਮਾਜ਼ ਪੜ੍ਹੀ ਜਾਂਦੀ ਹੈ, ਨੂੰ ਵਿਅਰਥ ਨਹੀਂ ਦੱਸਿਆ ਸਗੋਂ ਕਿਹਾ 'ਸਿਦਕ ਮੁਸੱਲਾ' ਭਾਵ ਸੱਚਾਈ ਦੇ ਮੁਸੱਲੇ ਤੇ ਨਮਾਜ਼ ਪੜ੍ਹੋ। ਜੇਕਰ ਜੀਵਨ ਵਿਚ ਸੱਚਾਈ ਨਹੀਂ ਹੈ ਤਾਂ ਰਸਮੀ ਨਮਾਜ਼ ਤੋਂ ਕੁਝ ਹਾਸਲ ਨਹੀਂ ਹੈ। ਇਥੇ ਵੀ ਨਮਾਜ਼ ਨੂੰ ਫ਼ਜ਼ੂਲ ਰਸਮ ਨਹੀਂ ਕਿਹਾ ਸਗੋਂ ਬੇਹਤਰ ਨਮਾਜ਼ ਪੜ੍ਹਨ ਲਈ ਕਿਹਾ ਹੈ। ਇਸ ਤਰ੍ਹਾਂ ਕੁਰਆਨ ਸ਼ਰੀਫ਼ ਜਿਹੜੀ ਅੱਲਾਹ ਦੀ ਕਿਤਾਬ ਮੰਨੀ ਜਾਂਦੀ ਹੈ ਉਸ ਦੇ ਸੰਬੰਧ ਵਿਚ ਕਿਹਾ ਕਿ ਉਸ ਨੂੰ ਹੱਕ ਹਲਾਲ ਮੰਨੋ ਭਾਵ ਰੱਬ ਨੂੰ ਪਹਿਚਾਣੋਂ ਅਤੇ ਉਸ ਦੇ ਦੱਸੇ ਰਾਹ ਤੇ ਚੱਲੋ। ਇਥੇ ਹੱਕ ਰੱਬ ਨੂੰ ਪਹਿਚਾਨਣਾ ਅਤੇ ਹਲਾਲ ਉਸ ਦੇ ਦੱਸੇ ਰਾਹ ਤੇ ਚੱਲਣਾ ਹੈ। ਮੁਸਲਮਾਨਾਂ ਦੀ ਸੁੰਨਤ ਕਰਨ ਦੀ ਰਸਮ ਨੂੰ ਬੁਰਾ ਨਹੀਂ ਕਿਹਾ ਸਗੋਂ ਕਿਹਾ ਕਿ ਸ਼ਰਮ ਅਤੇ ਲਿਹਾਜ਼ ਨੂੰ ਸੁੰਨਤ ਸਮਝੋ। ਭਾਵ ਸੁੰਨਤ ਦੀ ਜਿੰਨੀ ਪਾਬੰਦੀ ਕਰਦੇ ਹੋ ਉਨਾਂ ਹੀ ਜੀਵਨ ਵਿਚ ਸ਼ਰਮ ਦਾ ਭਾਵ ਪੈਦਾ ਕਰੋ। ਅੱਗੇ ਕਿਹਾ ਜੇਕਰ ਇਹ ਸਿਫ਼ਤਾਂ ਹੋਣਗੀਆਂ ਤਾਂ ਤੁਸੀਂ ਸੱਚੇ ਮੁਸਲਮਾਨ ਹੋਵੋਗੇ। ਕਾਅਬੇ ਦੀ ਮਹੱਤਤਾ ਨੂੰ ਕਰਮ ਨਾਲ ਜੋੜਿਆ ਅਤੇ ਉਸ ਦੀ ਜ਼ਿਆਰਤ ਨੂੰ ਫ਼ਜ਼ੂਲ ਨਹੀਂ ਦੱਸਿਆ। ਆਪਣਾ ਪੀਰ ਸੱਚਾਈ ਨੂੰ ਬਣਾਉਣ ਲਈ ਕਿਹਾ। ਪੀਰ ਸੂਫ਼ੀਵਾਦ ਵਿਚ ਸੱਚ ਵੱਲ ਅਗਵਾਈ ਦੇਣ ਵਾਲਾ ਹੁੰਦਾ ਹੈ। ਇਥੇ ਸੱਚਾਈ ਨੂੰ ਪੀਰ ਭਾਵ ਸੱਚੇ ਰਸਤੇ ਤੇ ਤੁਰਨ ਵਾਲੇ ਬਣੋ ਕਿਹਾ। ਸੰਵਾਦ ਦੇ ਇਸੇ ਸਿਲਸਿਲੇ ਨੂੰ ਅੱਗੇ ਵਧਾਉਂਦੇ ਹੋਏ ਕਹਿੰਦੇ ਹਨ ਕਿ ਕਲਮਾ ਅਤੇ ਨਮਾਜ਼ ਨੂੰ ਚੰਗੇ ਕਰਮਾਂ ਨਾਲ ਜੋੜੋ। ਭਾਵ ਇਸਲਾਮੀ ਜੀਵਨ ਜਾਂਚ ਵਿਚ ਜਿੰਨੇ ਜ਼ਰੂਰੀ ਕਲਮਾ ਅਤੇ ਨਮਾਜ਼ ਹਨ ਉਨ੍ਹੇ ਹੀ ਜ਼ਰੂਰੀ ਭਲੇ ਕਰਮ ਹਨ। ਸਗੋਂ ਭਲੇ ਕਰਮਾਂ ਨੂੰ ਪੈਦਾ ਕਰਨ ਲਈ ਹੀ ਕਲਮਾ ਅਤੇ ਨਮਾਜ਼ ਹਨ। ਅੱਗੇ ਕਹਿੰਦੇ ਹਨ ਤਸਬੀਹ ਭਾਵ ਰੱਬੀ ਯਾਦ ਨੂੰ ਆਪਣੇ ਜੀਵਨ ਦਾ ਹਿੱਸਾ ਬਣਾਉ। ਉਕਤ ਕਰਮ ਜੀਵਨ ਵਿਚ ਹੋਣਗੇ ਤਾਂ ਰੱਬ ਹਰ ਕੰਮ ਵਿਚ ਤੁਹਾਡਾ ਸਹਾਈ ਹੋਵੇਗਾ। ਭਾਵ ਜੇਕਰ ਉਕਤ ਧਾਰਮਿਕ ਰਸਮਾਂ ਵਿਚ ਇਹ ਹਕੀਕਤ ਨਹੀਂ ਹੋਵੇਗੀ ਤਾਂ ਰੱਬ ਤੁਹਾਡੀਆਂ ਪ੍ਰਾਥਨਾਵਾਂ ਨੂੰ ਨਹੀਂ ਸੁਣੇਗਾ।

ਉਕਤ ਸੰਵਾਦ ਕਿੰਨਾ ਸਾਰਥਕ ਅਤੇ ਸਹਿਜ ਭਾਵ ਵਿਚ ਕੀਤਾ ਗਿਆ ਹੈ। ਇਸੇ ਤਰ੍ਹਾਂ ਦੀਆਂ ਹੋਰ ਬਹੁਤ ਸਾਰੀਆਂ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ। ਉਕਤ ਗੱਲਾਂ

ਜੇਕਰ ਇਸ ਤਰ੍ਹਾਂ ਕਹੀਆਂ ਜਾਂਦੀਆਂ ਕਿ ਤੁਹਾਡੀ ਮਸੀਤ, ਮੁਸੱਲਾ, ਕੁਰਆਨ, ਸੁੰਨਤ, ਰੋਜ਼ਾ, ਕਾਅਬਾ, ਪੀਰ, ਕਲਮਾ, ਨਮਾਜ਼ ਅਤੇ ਤਸਬੀਹ ਫ਼ਜ਼ੂਲ ਹਨ, ਤੁਸੀਂ ਕੇਵਲ ਇਹ ਰਸਮਾਂ ਪੂਰੀਆਂ ਕਰਦੇ ਹੋ, ਆਚਰਨ ਵੱਲ ਧਿਆਨ ਨਹੀਂ ਦਿੰਦੇ, ਇਨ੍ਹਾਂ ਨੂੰ ਛੱਡ ਦਿਉ ਅਤੇ ਆਪਣੇ ਆਚਰਨ ਵੱਲ ਧਿਆਨ ਦਿਉ ਤਾਂ ਇਹ ਨਕਾਰਾਤਮਕ ਸੰਵਾਦ ਹੁੰਦਾ, ਧਾਰਮਿਕ ਜਜ਼ਬੇ ਨੂੰ ਠੇਸ ਪਹੁੰਚਾਉਂਦਾ ਅਤੇ ਇਸ ਦੇ ਪ੍ਰਭਾਵ ਮੁਸਲਿਮ ਸਮਾਜ ਉਪਰ ਨਕਾਰਤਾਮਕ ਹੁੰਦੇ। ਗੁਰੂ ਨਾਨਕ ਦੇਵ ਜੀ ਦਾ ਸੰਵਾਦ ਇੰਨਾਂ ਉਸਾਰੂ ਅਤੇ ਪ੍ਰਭਾਵੀ ਹੈ ਕਿ ਉਸ ਨੇ ਉਨ੍ਹਾਂ ਨੂੰ ਮੁਸਲਮਾਨਾਂ ਵਿਚ ਮਕਬੂਲ ਬਣਾ ਦਿੱਤਾ। ਮੁਸਲਮਾਨ ਉਨ੍ਹਾਂ ਨੂੰ ਆਪਣਾ ਪੀਰ ਸਮਝਣ ਲੱਗ ਪਏ ਸਨ ਅਤੇ ਸਮਝਦੇ ਹਨ। ਤਤਕਾਲੀ ਦੌਰ ਵਿਚ ਜਦ ਦੁਨੀਆ ਨੂੰ ਅੰਤਰ ਧਾਰਮਿਕ ਸੰਵਾਦ ਦੀ ਸਭ ਤੋਂ ਵੱਧ ਲੋੜ ਹੈ ਗੁਰੂ ਨਾਨਕ ਦੇਵ ਜੀ ਦੀ ਬਾਣੀ ਸਭ ਲਈ ਪ੍ਰੇਰਨਾ ਸ੍ਰੋਤ ਹੈ।

# ਸਾਰੰਸ਼

ਗੁਰੂ ਨਾਨਕ ਦੇਵ ਜੀ ਅਤੇ ਮੁਸਲਮਾਨ : ਅੰਤਰ ਧਾਰਮਿਕ ਸੰਵਾਦ ਇਕ ਅਤਿਅੰਤ ਗਹਿਨ ਅਤੇ ਗੰਭੀਰ ਵਿਸ਼ਾ ਹੈ। ਇਸ ਦੇ ਹਰ ਪੱਖ 'ਤੇ ਕੰਮ ਕਰਨ ਲਈ ਵਧੇਰੇ ਖੋਜ ਕਾਰਜ ਕਰਨ ਦੀ ਲੋੜ ਹੈ। ਹੱਥਲੀ ਪੁਸਤਕ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਕੇਵਲ ਉਸੇ ਹਿੱਸੇ ਦਾ ਜਾਇਜ਼ਾ ਲਿਆ ਗਿਆ ਹੈ ਜਿਸ ਵਿਚ ਮੁਸਲਮਾਨਾਂ ਨਾਲ ਕਿਤੇ ਅੰਤਰ ਧਾਰਮਿਕ ਸੰਵਾਦ 'ਤੇ ਚਾਨਣਾ ਪਾਇਆ ਗਿਆ ਹੈ। ਪਹਿਲੇ ਅਧਿਆਇ ਵਿਚ ਗੁਰੂ ਨਾਨਕ ਦੇਵ ਜੀ ਦਾ ਮੁਸਲਮਾਨਾਂ ਨਾਲ ਕੀਤੇ ਸੰਵਾਦ ਦੇ ਸੁਭਾਅ ਦਾ ਵਰਣਨ ਕੀਤਾ ਗਿਆ ਹੈ। ਇਸੇ ਅਧਿਆਇ ਵਿਚ ਗੁਰੂ ਨਾਨਕ ਦੇਵ ਜੀ ਦੇ ਜ਼ਮਾਨੇ ਦੀਆਂ ਰਾਜਨੀਤਿਕ, ਸਮਾਜਿਕ, ਆਰਥਿਕ ਅਤੇ ਧਾਰਮਿਕ ਹਾਲਾਤਾਂ ਦਾ ਵਰਣਨ ਕੀਤਾ ਗਿਆ ਹੈ। ਸੂਫ਼ੀਵਾਦ ਦੇ ਵਿਸ਼ੇਸ਼ ਸੰਦਰਭ ਵਿਚ ਸਮਕਾਲੀਨ ਭਾਰਤੀ ਮੁਸਲਿਮ ਸਮਾਜ ਦਾ ਜਾਇਜ਼ਾ ਲਿਆ ਗਿਆ ਹੈ।

ਦੂਜੇ ਅਧਿਆਇ ਵਿਚ ਭਾਰਤੀ ਸਮਾਜ ਵਿਚ ਸੂਫ਼ੀਵਾਦ ਦੇ ਫੈਲਣ ਅਤੇ ਪ੍ਰਭਾਵ ਦਾ ਸੰਖੇਪ ਵਰਣਨ ਕੀਤਾ ਗਿਆ ਹੈ। ਵੱਖ-ਵੱਖ ਸਿਲਸਿਲਿਆਂ ਦੀਆਂ ਵਿਸ਼ੇਸ਼ਤਾਵਾਂ ਅਤੇ ਪੰਜਾਬ ਉੱਤੇ ਉਨ੍ਹਾਂ ਦੇ ਪ੍ਰਭਾਵ ਖੇਤਰ ਤੇ ਚਾਨਣਾ ਪਾਇਆ ਗਿਆ ਹੈ।

ਤੀਜੇ ਅਧਿਆਇ ਵਿਚ ਅੰਤਰ ਧਾਰਮਿਕ ਸੰਵਾਦ ਸੰਬੰਧੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਬਹੁਪੱਖੀ ਮਿਸਾਲਾਂ ਦਿੱਤੀਆਂ ਗਈਆਂ ਹਨ। ਇਹ ਮਿਸਾਲਾਂ ਰੱਬ ਦੀ ਅਜ਼ਮਤ ਸੰਬੰਧੀ ਹਨ, ਨਾਮ ਦੀ ਮਹਤੱਤਾ 'ਤੇ ਚਾਨਣਾ ਪਾਉਂਦੀਆਂ ਹਨ, ਖ਼ੁਦਾ ਦੀ ਕੁਦਰਤ ਅਤੇ ਉਸ ਦੀ ਪ੍ਰਾਪਤੀ ਲਈ ਅਗਵਾਈ ਦਿੰਦੀਆਂ ਹਨ, ਸੱਚੀ ਨੈਤਿਕਤਾ ਦੇ ਅਰਥ ਦੱਸਦੀਆਂ ਹਨ, ਸੱਚੀ ਇਸਲਾਮੀ ਰਹਿਤ ਅਪਣਾਉਣ ਲਈ ਮੁਸਲਮਾਨਾਂ ਨੂੰ ਅਗਵਾਈ ਦਿੰਦੀਆਂ ਹਨ, ਸੱਚੇ ਮੁਸਲਮਾਨ ਦੀ ਪਰਿਭਾਸ਼ਾ ਦੱਸਦੀਆਂ ਹਨ, ਕਾਜ਼ੀ ਅਤੇ ਉਸ ਦੇ ਇਨਸਾਫ਼ ਦਾ ਬਿਆਨ ਕਰਦੀਆਂ ਹਨ। ਇਸ ਵਿਚ ਉਸ ਬਾਣੀ ਦੇ ਤਰਜਮੇ ਵੀ ਸ਼ਾਮਲ ਹਨ ਜਿਸ ਵਿਚ ਕੁਰਆਨ ਦੀ ਸਹੀ ਸਮਝ ਅਤੇ ਮਨ ਦੀ ਮੈਲ ਨੂੰ ਦੂਰ ਕਰਨ ਸੰਬੰਧੀ ਗੱਲਾਂ ਦੱਸੀਆਂ ਗਈਆਂ ਹਨ। ਬਾਬਰ ਦੇ ਹਮਲੇ ਦੇ ਪ੍ਰਭਾਵਾਂ ਦਾ ਜ਼ਿਕਰ ਕੀਤਾ ਗਿਆ ਹੈ। ਝੂਠੀ ਵਡਿਆਈ ਤੋਂ ਬਚਣ ਅਤੇ ਸ਼ੁਭ ਕਰਮਾਂ ਦੀ ਮਹੱਤਤਾ 'ਤੇ ਜ਼ੋਰ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ। ਗੁਰੂ ਨਾਨਕ ਦੇਵ ਜੀ ਦੇ ਮੁਸਲਮਾਨਾਂ ਨਾਲ ਕੀਤੇ ਸੰਵਾਦ ਦੀ ਭਾਰਤ ਦੇ ਬਹੁਧਰਮੀ ਸਮਾਜ ਵਿਚ ਮਹੱਤਤਾ ਨੂੰ ਉਜਾਗਰ ਕੀਤਾ ਗਿਆ ਹੈ।

ਚੌਥੇ ਅਧਿਆਇ ਵਿਚ ਇਸਲਾਮ ਦੇ ਵਿਸ਼ਵਾਸ ਅਤੇ ਬੰਦਗੀ ਦੇ ਤਰੀਕੇ ਗੁਰੂ ਨਾਨਕ ਬਾਣੀ ਦੇ ਵਿਸ਼ੇਸ਼ ਸੰਦਰਭ ਵਿਚ ਦੱਸੇ ਗਏ ਹਨ। ਇਸ ਵਿਚ ਸਭ ਤੋਂ ਪਹਿਲਾ ਇਸਲਾਮ ਦੇ ਮੁੱਖ ਵਿਸ਼ਵਾਸਾਂ ਦਾ ਜ਼ਿਕਰ ਕੀਤਾ ਗਿਆ ਹੈ। ਵਿਸ਼ਵਾਸਾਂ ਤੋਂ ਉਪਜੀ ਇਬਾਦਤ ਅਤੇ ਰਹੁ ਰਸਮਾਂ ਦਾ ਜ਼ਿਕਰ ਕੀਤਾ ਗਿਆ ਹੈ। ਨਾਲ ਹੀ ਮੁਸਲਿਮ ਰਹਿਤ ਮਰਿਆਦਾ 'ਤੇ ਚਾਨਣਾ ਪਾਇਆ ਗਿਆ ਹੈ। ਫਿਰ ਇਹ ਦੱਸਣ ਦੀ ਕੋਸ਼ਿਸ਼ ਕੀਤੀ ਗਈ ਹੈ ਕਿ

ਮੁਸਲਮਾਨਾਂ ਦੇ ਵਿਸ਼ਵਾਸ ਅਤੇ ਆਮਾਲ ਗੁਰੂ ਨਾਨਕ ਦੇਵ ਜੀ ਦੀ ਨਜ਼ਰ ਵਿਚ ਕਿਹੋ ਜਿਹੇ ਸਨ। ਬਾਣੀ ਰਾਹੀਂ ਉਨ੍ਹਾਂ ਦੇ ਰੂਹਾਨੀ ਅਰਥ ਦੱਸੇ ਗਏ ਹਨ। ਸਮਾਜਿਕ ਜ਼ਿੰਦਗੀ ਵਿਚ ਧਰਮ ਦੀ ਸੱਚੀ ਰੂਹਾਨੀਅਤ ਦੀ ਮਹੱਤਤਾ ਨੂੰ ਉਜਾਗਰ ਕੀਤਾ ਗਿਆ ਹੈ।

ਪੰਜਵੇਂ ਅਧਿਆਇ ਵਿਚ ਭਾਰਤੀ ਮੁਸਲਮਾਨਾਂ ਦੀਆਂ ਧਾਰਮਿਕ ਰਸਮਾਂ ਅਤੇ ਰੀਤੀ ਰਿਵਾਜਾਂ ਦੀਆਂ ਨਵੀਆਂ ਵਿਆਖਿਆਵਾਂ ਦਾ ਵਰਣਨ ਕੀਤਾ ਗਿਆ ਹੈ। ਇਸੇ ਅਧਿਆਇ ਵਿਚ ਭਾਰਤ ਵਿਚ ਸੂਫ਼ੀ ਤਹਿਰੀਕ ਦੀਆਂ ਮੁੱਖ ਵਿਸ਼ੇਸ਼ਤਾਵਾਂ ਦਾ ਵਰਣਨ ਕੀਤਾ ਗਿਆ ਹੈ। ਭਾਰਤੀ ਅਤੇ ਸਾਮੀ ਧਾਰਮਿਕ ਪਰੰਪਰਾਵਾਂ ਦਾ ਆਪਸੀ ਸੰਬੰਧ ਅਤੇ ਸੁਮੇਲ ਉਪਰ ਚਾਨਣਾ ਪਾਇਆ ਗਿਆ ਹੈ।

ਛੇਵੇਂ ਅਧਿਆਇ ਵਿਚ ਅੰਤਰ ਧਾਰਮਿਕ ਸੰਵਾਦ ਨਾਲ ਸੰਬੰਧਿਤ ਨਿਯਮਾਂ ਅਤੇ ਸੀਮਾਵਾਂ ਗੁਰੂ ਨਾਨਕ ਦੇਵ ਜੀ ਬਾਣੀ ਦੇ ਵਿਸ਼ੇਸ਼ ਸੰਦਰਭ ਵਿਚ ਉਨ੍ਹਾਂ ਨਿਯਮਾਂ ਅਤੇ ਸੀਮਾਵਾਂ ਦਾ ਜ਼ਿਕਰ ਕੀਤਾ ਗਿਆ ਹੈ ਜਿਹੜੇ ਅੰਤਰ ਧਾਰਮਿਕ ਸੰਵਾਦ ਲਈ ਜ਼ਰੂਰੀ ਦੱਸੇ ਗਏ ਹਨ। ਇਨ੍ਹਾਂ ਵਿਚ ਅਨੇਕਤਾਵਾਦ, ਵੱਖਵਾਦ ਅਤੇ ਸੰਯੁਕਤਵਾਦ ਦਾ ਜਾਇਜ਼ਾ ਲਿਆ ਗਿਆ ਹੈ। ਅੰਤਰ ਧਾਰਮਿਕ ਸੰਵਦ ਦੇ ਨਾਲ ਸੰਬੰਧਿਤ ਵੱਖ-ਵੱਖ ਪਹਿਲੂਆਂ ਨੂੰ ਵੇਖਦਿਆਂ ਗੁਰੂ ਨਾਨਕ ਦੇਵ ਜੀ ਦੇ ਰਾਹੀਂ ਕੀਤਾ ਸੰਵਾਦ ਆਪਣੇ ਆਪ ਵਿਚ ਮਿਸਾਲੀ ਅਤੇ ਅਨੋਖਾ ਹੈ। ਇਸ ਵਿਚ ਹਦਾਇਤਾਂ ਨੂੰ ਸੁਭਾਵਿਕ ਤੌਰ 'ਤੇ ਦੱਸਿਆ ਗਿਆ ਹੈ। ਧਾਰਮਿਕ ਜਜ਼ਬੇ ਦਾ ਪੂਰਾ ਲਿਹਾਜ ਰੱਖਿਆ ਗਿਆ ਹੈ। ਨਾਲ ਹੀ ਧਰਮ ਰਾਹੀਂ ਉਪਜਣ ਵਾਲੀ ਰੂਹਾਨੀਅਤ ਨੂੰ ਸੁਚੱਜੇ ਢੰਗ ਨਾਲ ਉਜਾਗਰ ਕੀਤਾ ਗਿਆ ਹੈ।

ਇਹ ਕਾਰਜ ਮਾਈਨਰ ਰਿਸਰਚ ਪ੍ਰੋਜੈਕਟ ਦੇ ਤਹਿਤ ਕੀਤਾ ਗਿਆ ਹੈ ਅਤੇ ਇਸ ਵਿਸ਼ੇ ਦੇ ਬਹੁਤ ਸਾਰੇ ਪੱਖ ਅਜੇ ਅਣਗੌਲੇ ਰਹਿ ਗਏ ਹਨ। ਇਸ ਨੂੰ ਵੱਡੇ ਪੱਧਰ ਤੇ ਕਰਨ ਦੀ ਲੋੜ ਹੈ। ਅਗਲੇ ਪ੍ਰੋਜੈਕਟ ਵਿਚ ਇਸ ਘਾਟ ਨੂੰ ਛੇਤੀ ਹੀ ਪੂਰੀ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ।

# Bibliography
# (ਪੁਸਤਕ ਸੂਚੀ)


1. Ahuja, N.D., *The Great Guru Nanak and the Muslims*, Kirti Publishing House, 1971.
2. Alan Race, *Christians and Religious Pluralism*, SCM Press Ltd, 1983.
3. Aziz Ahmed, *Studies in Islamic Culture in the Indian Environment*, Oxford, 1964.
4. Beckford, James, *A Social Theory and Religion*, Cambridge Univerisity Press, 2003.
5. Bhattachariyya, Haridas, *Cultural Heritage of India (The Religions)*, The Ramakrishna Mission Institute of culture, Calcatta, 1975.
6. Dharam Singh, *Interfaith Dialogue Different Perspectives*, Publication Bureau, Punjabi university, Patiala, 2002.
7. Eaton, Richard M (ed), *Indian, Islamic Traditions (711-1750),* Oxford University, Press fourth Impression, London, 2005.
8. Guru ne baum, G.E.von, *MedievaL Islam*, The University of Chicago Press,1953.
9. Harbans Singh, *Guru Nanak and Origins of the Sikh Faith*, Asia Publishing House, New Delhi, 1969.
10. Hick, John, *Philosophy of Religion (fourth edition),* Prentice-Hall of India, New Delhi,1994.
11. Khushwant Singh, *A History of the Sikh Religion*, Princeton University Press Princeton, 1964.
12. L.M. Joshi (ed), *Sikhism*, Publication Bureau, Punjabi Univerity Patiala, 2000.
13. Mcleod,W.H., *Guru Nanank and the Sikh Religion*, Oxford, 1968.
14. Metcalf, Barbara, *Islamic Contestations*, Oxford University press, London. 2004.
15. Mummad Shafiq, *Interfaith Dailoge: A Guide for Muslim*, Peace and Justice Institute, America, 2006.

16. Mushirul Hassan, *Islam in the Subcontinent : Muslims in a Plural Society*, Manohar publishers, 2002.
17. Nicholson, R.A., *Studies in Islamic Mystisim*, Cambridge University Press, Great Britian, 1967.
18. Nirbhai Singh, *Philosophy of Sikhism*, Atlantic Publishers, New Delhi, 1990.
19. Puthenpurackal, Johnson J.(ed), *Pluralism of Pluralism : A Pluralistic Probe into Philosophizing*, Asian Trading corporation Banglore, India,2006.
20. Rizvi, Akhtar Abbas, *A History of Sufiism in India*, Munshiram Manoharlal Publishers, NewDelhi,1983.
21. Robertson Roland, *Globlization : Social Theory and Global Culture*, Sage Publication, London, 1992.
22. Sharma, Shri Ram, *The Religious Policy of the Mugal Emperors*, Asia Publishing House, London,1962.
23. Tara Chand, *Influence of Islam on Indian Culture*. Indian Press Pvt.Ltd. Allahabad, 1963.
24. Taran Singh, *Teaching of Guru Nanak Dev* ,Publication Bureau, Punjabi University , Patiala, 1977.
25. ਅਲੀ, ਸੱਯਦ ਆਬਿਦ ਅਹਿਮਦ, *ਉਰਦੂ ਦਾਹਿਰਾ-ਏ-ਇਸਲਾਮੀ*, ਜਿਲਦ-6, ਪੰਜਾਬ ਯੂਨੀਵਰਸਿਟੀ, ਲਾਹੌਰ, ਪਾਕਿਸਤਾਨ,1962
26. ਇਕਰਾਮ, ਸ਼ੇਖ਼ ਮੁਹੰਮਦ, *ਰੂਦ-ਏ-ਕੌਸਰ-ਇਸਲਾਮੀ ਹਿੰਦ ਔਰ ਪਾਕਿਸਤਾਨ ਕੀ ਮਜ਼ਹਬੀ ਔਰ ਇਲਮੀ ਤਾਰੀਖ਼*, ਤਾਜ ਕੰਪਨੀ, ਤੁਕਰਮਾਨ ਗੇਟ, ਦਿੱਲੀ, 1991, ਸਾਹਿਬ ਸਿੰਘ
27. ਹਿਕ, ਜਾਨ, (ਅਨੁਵਾਦ-ਰਾਜੇਸ਼ ਰੰਜਨ, ਵਿਨੋਦ ਕੁਮਾਰ), *ਧਰਮ ਦਰਸ਼ਨ*, ਸੰਮਿਅਕ ਪ੍ਰਕਾਸ਼ਨ, ਨਵੀਂ ਦਿੱਲੀ, 2008
28. ਮੁਹੰਮਦ ਹਬੀਬ, (ਡਾ.) *ਭਾਰਤ ਵਿਚ ਸੂਫੀਵਾਦ ਚੋਣਵੇਂ ਸੰਦਰਭ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2009
29. ਤਾਰਨ ਸਿੰਘ, *ਗੁਰੂ ਨਾਨਕ ਬਾਣੀ ਪ੍ਰਕਾਸ਼ (ਭਾਗ-1,2)*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969

# ਅੰਤਿਕਾ
## (ਸੂਫ਼ੀ ਤਕਨੀਕੀ ਸ਼ਬਦਾਵਲੀ ਅਤੇ ਔਖੇ ਸ਼ਬਦਾਂ ਦੇ ਅਰਥ)

ਸ਼ਬਦ - ਅਰਥ
ਉਲਮਾ - ਧਰਮਸ਼ਾਸਤਰੀ
ਅਸਤਗ਼ਫਾਰ - ਰੱਬ ਤੋਂ ਖਿਮਾ ਮੰਗਣਾ
ਅਸਰਾਤ - ਪ੍ਰਭਾਵ
ਅਸਰਾਰ - ਭੇਦ, ਰੱਬ ਦੀ ਲੀਲ੍ਹਾ
ਅਕੀਦੇ - ਵਿਸ਼ਵਾਸ
ਅਕੀਦਤਮੰਦ - ਸ਼ਰਧਾਲੂ
ਅਮਲ - ਕ੍ਰਿਆ
ਅਮਲੀ - ਵਿਵਹਾਰਿਕ
ਅਲਫਾਜ਼ - ਸ਼ਬਦ
ਆਸਾ - ਸੂਫ਼ੀ ਦਾ ਡੰਡਾ
ਆਖ਼ਰਤ - ਮਰਨ ਉਪਰੰਤ ਜੀਵਨ
ਆਬਿਦ - ਬੰਦਗੀ ਕਰਨ ਵਾਲੇ
ਆਯਾਤ - ਕੁਰਆਨੀ ਵਾਕ
ਆਰਿਫ਼ - ਬ੍ਰਹਮਗਿਆਨੀ
ਆਰਿਫ਼ਾਨਾ - ਅਧਿਆਤਮਿਕ
ਆਲਮ - ਸੰਸਾਰ
ਆਲਿਮ - ਵਿਦਵਾਨ
ਆਲਮੀ - ਵਿਸ਼ਵਵਿਆਪੀ
ਆਲਿਮਾਨਾ - ਗਿਆਨ ਭਰਪੂਰ
ਇਸਤਗ਼ਰਾਕ - ਰੱਬੀ ਖ਼ਿਆਲ ਵਿਚ ਡੁੱਬਣਾ
ਇਸ਼ਕ-ਏ-ਇਲਾਹੀ - ਰੱਬੀ ਪ੍ਰੇਮ
ਇਸ਼ਤਗ਼ਰਾਕ - ਸਾਧਨਾ ਵਿਚ ਲੀਨ
ਇਸ਼ਾ ਦੀ ਨਮਾਜ਼ - ਸ਼ੁਰੂ ਰਾਤ ਦੀ ਨਮਾਜ਼
ਇਤਿਹਾਦ ਬਜ਼ਾਤ-ਏ-ਹੱਕ- ਰੱਬ ਨਾਲ ਇਕ ਮਿਕ ਹੋਣਾ
ਇਤਹਾਦ ਬਜ਼ਾਤ-ਏ-ਖ਼ੁਦ- ਖ਼ੁਦਸ਼ਨਾਸੀ
ਇਲਮ - ਗਿਆਨ
ਇਲਮੀ - ਬੌਧਿਕ

ਈਮਾਨ - ਵਿਸ਼ਵਾਸ
ਸਕੂਨ - ਆਰਾਮ
ਸਕੀਨਤ - ਸ਼ਾਂਤੀ
ਸਬਰ - ਸਹਿਨ ਸ਼ਕਤੀ, ਮੁਸ਼ਤਕਿਲ ਮਿਜਾਜ਼ੀ
ਸਮਾਅ - ਕੀਰਤਨ
ਸ਼ਖ਼ਸ - ਬੰਦਾ
ਸ਼ਮਅਾ - ਦੀਵਾ ਜਾਂ ਚਾਨਣਾ
ਸਾਏਯਾ - ਛਾਂ
ਸਾਹਿਲ - ਕਿਨਾਰਾ
ਸਾਲਿਕ - ਸੂਫ਼ੀ, ਸਾਧਕ
ਸਿਫ਼ਾਤ - ਵਿਸ਼ੇਸ਼ਤਾ
ਸ਼ੁਕਰ - ਰੂਹਾਨੀ ਮਸਤੀ
ਸ਼ੁਕਰੀਆ - ਧੰਨਵਾਦ
ਸੂਫ਼ੀ-ਏ-ਕਾਮਿਲ - ਸੰਪੂਰਨ ਰਹੱਸਵਾਦੀ
ਸ਼ਿਰਕ - ਰੱਬ ਦਾ ਭਾਈਵਾਲ ਮੰਨਣਾ
ਹੱਕ - ਸਤਿ ਜਾਂ ਰੱਬ
ਹਬਸ-ਏ-ਦਮ - ਸਾਹ ਬੰਦ ਕਰਕੇ ਰੱਬ ਨੂੰ ਯਾਦ ਕਰਨਾ
ਹਜ਼ੂਰ-ਏ-ਕਲਬ - ਰੱਬ ਨਾਲ ਦਿਲ ਲਾਉਣਾ
ਹਰਕਤ - ਕ੍ਰਿਆਸ਼ੀਲਤਾ
ਹਾਲ - ਭਾਵਾਵੇਸ਼
ਹਾਲਤ-ਏ-ਤੌਹੀਦ - ਅਭੇਦਤਾ ਦੀ ਅਵਸਥਾ
ਹਿਜਰਤ - ਪ੍ਰਵਾਸ ਕਰਨਾ
ਹਿਕਾਯਤਾਂ - ਕਹਾਉਤਾਂ
ਹਿਰਸ - ਮੋਹ
ਕਸ਼ਫ਼ - ਗ਼ੈਬ ਦੀਆਂ ਗੱਲਾਂ
ਕਦਮ-ਬਾ-ਕਦਮ - ਨਾਲ-ਨਾਲ
ਕਲਮਾ-ਏ-ਸ਼ਹਾਦਤ - ਉਹ ਵਾਕ ਜਿਸ ਰਾਹੀਂ ਇਕ ਰੱਬੀ ਹੋਂਦ ਅਤੇ ਹ. ਮੁਹੰਮਦ (ਸ) ਦੇ ਪੈਗੰਬਰ ਹੋਣ ਦੀ ਗਵਾਹੀ ਦਿੱਤੀ ਜਾਵੇ। ਇਹ ਮੁਸਲਮਾਨ ਹੋਣ ਦੀ ਸਭ ਤੋਂ ਪਹਿਲੀ ਸ਼ਰਤ ਹੈ।
ਕਾਇਨਾਤ - ਸ੍ਰਿਸ਼ਟੀ
ਕਿਆਮ - ਡੇਰਾ ਜਮਾਇਆ
ਕਿਰਦਾਰ - ਚਰਿੱਤਰ
ਕਿਫ਼ਾਯਤ - ਸੰਤੁਲਿਤ
ਕੁਰਬਤ - ਨੇੜਤਾ
ਕੈਫ਼ੀਅਤ - ਹਾਲਤ
ਕੋਤਾਹੀ - ਗ਼ਲਤੀ

ਖ਼ਾਨਗਾਹ - ਸੂਫ਼ੀ ਮੱਠ
ਖ਼ਾਨਦਾਨ ਜਾਂ ਖ਼ਾਨਵਾਦਾਂ- ਸੂਫ਼ੀ ਸੰਪ੍ਰਦਾਇ
ਖ਼ਲੀਫ਼ਾ - ਉੱਤਰਾਧਿਕਾਰੀ
ਖ਼ਾਲਿਕ - ਈਸ਼ਵਰ, ਰੱਬ
ਖੁਤਬਾ - ਭਾਸ਼ਣ
ਖ਼ੁਤਬਾਤ - ਖੁਤਬਾ ਦਾ ਬਹੁ ਵਚਨ
ਗਿਨਾ - ਬੇ ਨਿਆਜ਼ੀ
ਗ਼ਨੀ - ਮਾਲਦਾਰ ਜਾਂ ਬੇਪ੍ਰਵਾਹ
ਗ਼ਫ਼ਲਤ - ਰੱਬ ਤੋਂ ਬੇਧਿਆਨੀ
ਗ਼ਰਕ - ਰੱਬੀ ਨੂਰ ਵਿਚ ਡੁੱਬ ਜਾਣਾ
ਗ਼ੁਰਬਤ - ਗ਼ਰੀਬੀ
ਗ਼ੈਰਬੀਨੀ - ਰੱਬ ਤੋਂ ਛੁੱਟ ਕਿਸੇ ਹੋਰ ਨੂੰ ਵੇਖਣਾ
ਗ਼ੈਰ ਮਾਮੂਲੀ - ਵਿਸ਼ੇਸ਼
ਗ਼ੋਰ-ਓ-ਫ਼ਿਕਰ - ਸੋਚ ਵਿਚਾਰ
ਜਜ਼ਬਾ - ਸ਼ੌਕ
ਜ਼ਰੀਆਂ - ਕਾਰਨ
ਜਾਇਜ਼ਾ - ਵਿਸ਼ਲੇਸ਼ਣ
ਜ਼ਾਹਿਰ - ਪ੍ਰਗਟ
ਜ਼ਾਹਿਰੀ ਉਲੂਮ - ਧਰਮ ਆਚਾਰ ਅਤੇ ਸੰਸਾਰਿਕਤਾ ਨਾਲ ਸੰਬੰਧਿਤ ਗਿਆਨ
ਜਾਨਸ਼ੀਨ - ਉੱਤਰਾਧਿਕਾਰੀ
ਜਾਬਤਾ - ਸੰਵਿਧਾਨ
ਜਾਮਾ - ਸੂਫ਼ੀ ਦਾ ਚੋਲਾ
ਜ਼ਿਕਰ-ਉ-ਅਜ਼ਕਾਰ - ਜਾਪ
ਤਸਬੀਹ - ਜਾਪ-ਮਾਲਾ
ਤਸਲੀਮ - ਰੱਬੀ ਅਧੀਨਤਾ, ਰੱਬੀ ਭਾਣੇ ਨੂੰ ਮੰਨਣਾ
ਤਸਬੀਹ-ਉ-ਮਨਾਜਾਤ- ਕੀਰਤਨ ਤੇ ਜਾਪ
ਤਹਿਜ਼ੀਬ - ਸੰਸਕ੍ਰਿਤੀ
ਤਹਜ਼ੀਬ-ਏ-ਨਫ਼ਸ - ਆਤਮ ਸ਼ੁੱਧੀ
ਤਜੱਲੀ - ਰੱਬੀ ਨੂਰ ਦਾ ਪ੍ਰਗਟਾਵਾ
ਤਬਕੇ - ਸੰਪ੍ਰਦਾਇ
ਤਬੇਤਾਬਿਈਨ - ਤਾਬਿਈਨ ਤੋਂ ਇਸਲਾਮ ਸਮਝਣ ਵਾਲੇ
ਤਫ਼ਸੀਰ - ਵਿਆਖਿਆ
ਤਾਅੱਰੁਫ਼ - ਪਰਿਚਯ
ਤਾਤਾਰੀ - ਮੰਗੋਲ
ਤਾਬਿਈਨ - ਸਹਾਬਾ (ਰਜ਼) ਭਾਵ ਹਜ਼ਰਤ ਮੁਹੰਮਦ (ਸ.) ਦੇ ਮੁੱਢਲੇ ਅਨੁਯਾਈਆ ਤੋਂ ਇਸਲਾਮ ਸਮਝਣ ਵਾਲੇ

ਤਾਲੀਮਾਤ - ਸਿੱਖਿਆਵਾਂ
ਤਿਲਾਵਤ-ਏ-ਕੁਰਆਨ- ਕੁਰਆਨ ਪਾਠ
ਤੌਹੀਦ - ਇੱਕ ਰੱਬੀ ਹੋਂਦ ਨੂੰ ਮੰਨਣਾ
ਤੌਹੀਦ-ਏ-ਹਕੀਕੀ - ਪੱਕਾ ਸੱਚ - ਇਕ ਈਸ਼ਵਰਵਾਦ
ਤਰਕ-ਏ-ਦੁਨੀਆ - ਤਿਆਗ
ਦਲੀਲ - ਤਰਕ
ਦਾਰੁਲ ਹਕੂਮਤ - ਰਾਜਧਾਨੀ
ਨਜ਼ਰੀਆ - ਸਿਧਾਂਤ
ਨਫ਼ਸ ਦੀ ਪਾਕੀ - ਮਨ ਦੀ ਪਵਿੱਤਰਤਾ
ਨਾਈਬੀਨ - ਉੱਤਰਾਧਿਕਾਰੀ
ਨਿਜ਼ਾਮ - ਪ੍ਰਬੰਧ
ਪਰਵਾਜ਼ - ਉਡਾਨ
ਪੀਰ-ਏ-ਕਾਮਿਲ - ਕਾਮਿਲ ਗੁਰੂ
ਪੈਰਵੀ - ਅਨੁਸਰਨ
ਫ਼ਕਰ - ਫ਼ਕੀਰੀ
ਫ਼ਜਰ ਦੀ ਨਮਾਜ਼ - ਸਵੇਰੇ ਦੀ ਨਮਾਜ਼
ਫ਼ਜ਼ੀਲਤ - ਉੱਤਮਤਾ
ਫ਼ਨਾ - ਸੂਫ਼ੀ ਦਾ ਵਾਸਨਾ ਰਹਿਤ ਹੋਣਾ, ਰੱਬੀ ਯਾਦ ਵਿਚ ਆਪਣੇ ਆਪ ਨੂੰ ਮਿਟਾ ਦੇਣਾ
ਫ਼ਨਾ ਫ਼ਿੱਲਾਹ - ਖ਼ੁਦੀ ਨੂੰ ਮਿਟਾ ਕੇ ਖ਼ੁਦਾ ਨਾਲ ਆਤਮਿਕ ਅਤੇ ਭਾਵਤਮਕ ਮੇਲ
ਫ਼ਨਾ-ਫ਼ਿਲ-ਫ਼ਨਾ - ਰੱਬ ਵਿਚ ਫ਼ਨਾਂ ਹੋਣਾ ਅਤੇ ਫ਼ਨਾਂ ਹੋਣ ਦੇ ਅਹਿਸਾਸ ਨੂੰ ਵੀ ਫ਼ਨਾ ਕਰ ਦੇਣਾ
ਫ਼ਿਕਹ - ਇਸਲਾਮੀ ਨੀਤੀ ਸ਼ਾਸਤਰ
ਫ਼ਿਕਰ-ਏ-ਆਖਰਤ - ਮਰਨ ਉਪਰੰਤ ਜੀਵਨ
ਫ਼ਿਤਨਾ - ਖ਼ਰਾਬੀ
ਬਸ਼ੀਰਤ - ਵਿਵੇਕ
ਬਕਾ - ਬਾਕੀ ਰਹਿਣਾ, ਰੱਬੀ ਮਾਰਫ਼ਤ ਵਿਚ ਆਪਣੀ ਹੋਂਦ ਦਾ ਅਹਿਸਾਸ
ਬਾਤਿਨ - ਅਦਿੱਖ, ਅਗੋਚਰ
ਬਾਤਿਨੀ - ਅੰਦਰੂਨੀ
ਬੇਗਾਨਾ - ਅਨਜਾਣ
ਬੇ-ਨਿਆਜ਼ - ਬੇਪ੍ਰਵਾਹ
ਬੈਅਤ - ਪੀਰ ਦੀ ਮੁਰੀਦੀ ਵਿਚ ਆਉਣਾ ਅਤੇ ਉਸ ਦੇ ਅਨੁਸਾਰ ਚਲਣ ਲਈ ਵਚਨਬੱਧ ਹੋਣਾ।
ਮਸਲਿਆ - ਸਮੱਸਿਆਵਾਂ

ਮਹਿਫ਼ੂਜ਼ - ਸੁਰੱਖਿਅਤ
ਮਖ਼ਲੂਕ - ਈਸ਼ਵਰੀ ਰਚਨਾ, ਸ੍ਰਿਸ਼ਟੀ
ਮੰਜ਼ਿਲ-ਏ-ਮਕਸੂਦ - ਉਦੇਸ਼
ਮਲਾਮਤ - ਜ਼ਾਤੀ ਆਲੋਚਨਾ, ਨਿੰਦਿਆ
ਮਾਹੌਲ - ਵਾਤਾਵਰਨ
ਮਿਹਤਰੀ - ਘਰਾਂ 'ਚੋਂ ਮੈਲਾ ਆਦਿ ਸਾਫ਼ ਕਰਨ ਵਾਲੇ ਸੇਵਾਦਾਰ
ਮੁਸ਼ਾਹਦਾ - ਰੂਹਾਨੀ ਤੌਰ 'ਤੇ ਰੱਬ ਨੂੰ ਮਹਿਸੂਸ ਕਰਨਾ
ਮੁਕਾਮਾਤ ਤੇ ਹਾਲ - ਸੂਫ਼ੀ ਅਧਿਆਤਮਕ ਅਵਸਥਾਵਾਂ
ਮੁਕਾਮ-ਏ-ਇਰਫ਼ਾਨ - ਸੂਫ਼ੀ ਸਾਧਨਾ ਵਿਚ ਰੱਬ ਪ੍ਰਾਪਤੀ ਦਾ ਮੁਕਾਮ
ਮੁਜਾਹਦਾ - ਸਾਧਨਾ, ਰੱਬੀ ਬੰਦਗੀ
ਮੁਨਤਜ਼ਰ - ਉਡੀਕਵਾਨ
ਮੁਰਸ਼ਿਦ - ਪੀਰ
ਮੁਮਤਾਜ਼ - ਉੱਚ, ਬੁਲੰਦੀ
ਮੁਰਸ਼ਿਦ - ਪੀਰ
ਮੁਰਾਕਬਾ - ਸਾਧਨਾ ਵੇਲੇ ਰੱਬੀ ਧਿਆਨ
ਯਾਦ-ਏ-ਇਲਾਹੀ - ਰੱਬੀ ਯਾਦ
ਰਸੂਲ - ਸੰਦੇਸ਼ਵਾਹਕ
ਰਸੂਲ-ਏ-ਖੁਦਾ - ਰੱਬੀ ਸੰਦੇਸ਼ਵਾਹਕ
ਰਹਿਨੁਮਾਈ - ਮਾਰਗ ਦਰਸ਼ਨ
ਰਕਸ਼ - ਇਸ਼ਕ-ਏ-ਇਲਾਹੀ ਵਿਚ ਨੱਚਣਾ
ਰੱਬ-ਉਲ-ਆਲਮੀਨ - ਸੰਸਾਰ ਦਾ ਰੱਬ
ਰਿਵਾਇਤ - ਵਰਣਨ/ਪ੍ਰੰਪਰਾ
ਰੁਬਾਈ - ਸ਼ਾਇਰੀ ਦੀਆਂ ਚਾਰ ਲਾਈਨਾਂ ਜਾਂ ਦੋ ਸ਼ਿਅਰ
ਰੂਹ - ਆਤਮਾ
ਲਿਬਾਸ - ਪਹਿਰਾਵਾ
ਵਕਫ਼ - ਦਾਨ
ਵਜੂਦ - ਹੋਂਦ
ਵਫ਼ਾਤ - ਅਕਾਲ ਚਲਾਣਾ
ਵਾਸਿਲ - ਰੱਬ ਨੂੰ ਪਾਉਣਾ
ਵਾਹਿਦ - ਇਕ ਰੱਬੀ ਸ਼ਕਤੀ
ਵਜਦ - ਆਨੰਦ

